ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

## 'ਕੂਕਾ ਅੰਦੋਲਨ' ਦੇ ਮਹਾਨ ਸੁਤੰਤਰਤਾ ਸੰਗਰਾਮੀ

# ਨਾਮਧਾਰੀ ਸ਼ਹੀਦ

**ਲੇਖਿਕਾ ਦਾ ਸਾਹਿਤਕ ਸਫ਼ਰ**

**ਛਪੀਆਂ ਪੁਸਤਕਾਂ ਦਾ ਵੇਰਵਾ**

| | | |
|---|---|---|
| 1) | ਤ੍ਰਿਸ਼ਨਾ (ਕਹਾਣੀਆਂ) | 1987 |
| 2) | ਰੂਹ ਪੰਜਾਬ ਦੀ (ਜੀਵਨੀ ਮਹਾਰਾਣੀ ਜ਼ਿੰਦ ਕੌਰ) | 199● |
| 3) | ਮਹਾਂਬਲੀ ਰਣਜੀਤ ਸਿੰਘ (ਜੀਵਨੀ ਮਹਾਰਾਜਾ ਰਣਜੀਤ ਸਿੰਘ) | 1991 |
| 4) | ਵਡ-ਪ੍ਰਤਾਪੀ ਸਤਿਗੁਰੂ (ਜੀਵਨੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ) | 1991 |
| 5) | ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਾਗ਼ਬਾਨੀ ਪ੍ਰਤੀ ਦੇਣ (ਖੋਜ-ਪੱਤਰ) | 1995 |
| 6) | ਬਰਮਾ ਦੀ ਯਾਤਰਾ, ਅਫ਼ਰੀਕਾ ਦੀ ਯਾਤਰਾ | 1996 |
| 7) | ਬਖ਼ਸ਼ਿਸ਼ (ਕਵਿਤਾਵਾਂ) | 1996 |
| 8) | ਪ੍ਰਕਾਸ਼-ਪੁੰਜ ਭਾਗ ਪਹਿਲਾ (ਜੀਵਨੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) | 1997 |
| 9) | ਤੂੰ ਹੀ ਤੂੰ (ਕਵਿਤਾਵਾਂ) | 2●●● |
| 1●) | ਬੰਸਾਵਲੀ-ਸ੍ਰੀ ਸਤਿਗੁਰੂ ਰਾਮ ਸਿੰਘ ਜੀ | 2●●6 |
| 11) | ‘ਕੂਕਾ ਅੰਦੋਲਨ’ ਦੇ ਮਹਾਨ ਸੁਤੰਤਰਤਾ ਸੰਗਰਾਮੀ ਨਾਮਧਾਰੀ ਸ਼ਹੀਦ | 2●●8 |
| 12) | ਪ੍ਰਕਾਸ਼-ਪੁੰਜ ਭਾਗ ਦੂਜਾ (ਛਪ ਰਹੀ) | |
| 13) | ਕੂਕਾ ਅੰਦੋਲਨ ਅਤੇ ਸਰਕਾਰੀ ਦਸਤਾਵੇਜ਼ (ਛਪ ਰਹੀ) | |

**Great Freedom Fighters of ‘Kuka Andolan’**

## Namdhari Shaheed

by

**Suba Surinder Kaur Kharal**

Namdhari Engg. Works, Kurali Road

Roop-Nagar-140 001 (Punjab)

Mobile : 98157-03588,

94631-01345, 94173-76345,

94172-73345, 99144-20345



**‘ਕੂਕਾ ਅੰਦੋਲਨ’ ਦੇ ਮਹਾਨ ਸੁਤੰਤਰਤਾ ਸੰਗਰਾਮੀ**

## ਨਾਮਧਾਰੀ ਸ਼ਹੀਦ

**ਲੇਖਿਕਾ :- ਸੂਬਾ ਸੁਰਿੰਦਰ ਕੌਰ ਖਰਲ**

ਨਾਮਧਾਰੀ ਇੰਜ. ਵਰਕਸ, ਕੁਰਾਲੀ ਰੋਡ,

ਰੂਪਨਗਰ-14●●●1 (ਪੰਜਾਬ)

ਮੋਬਾਇਲ ਨੰ. 98157-●3588,

94631-01345, 94173-76345,

94172-73345, 99144-20345

**ਪ੍ਰਕਾਸ਼ਕ:**

**ਨਾਮਧਾਰੀ ਦਰਬਾਰ**

**ਸ੍ਰੀ ਭੈਣੀ ਸਾਹਿਬ**

**ਜ਼ਿਲ੍ਹਾ ਲੁਧਿਆਣਾ**

**ਯੂਨੀਸਟਾਰ ਬੁਕਸ ਪ੍ਰਾਈਵੇਟ ਲਿਮਟਿਡ**

**ਐਸ. ਸੀ.ਓ. 26-27, ਚੌਥੀ ਮੰਜ਼ਿਲ, ਸੈਕਟਰ 34-ਏ, ਚੰਡੀਗੜ੍ਹ।**

**ਫੋਨ ਨੰ.-0172-5077427, 5077428 ਫੈਕਸ: 0172-5089761**

**ਪੰਜਾਬੀ ਭਵਨ, ਲੁਧਿਆਣਾ, 98154-71219**

**ਅਜ਼ਾਦੀ ਦੀ ਛਾਂ ਮਾਣ ਰਹੇ**

**ਦੇਸ਼ਵਾਸੀਓ**

**ਆਓ**

**ਨਤਮਸਤਕ ਹੋ**

**ਉਨ੍ਹਾਂ ਨੂੰ ਯਾਦ ਕਰੀਏ**

**ਜਿਨ੍ਹਾਂ ਦੀ ਬਦੌਲਤ**

**ਅੱਜ ਅਸੀਂ**

**ਇਹ ਛਾਂ ਮਾਣ ਰਹੇ ਹਾਂ।**

ਨਹੀਂ ਨਹੀਂ,
ਮੈਂ ਮਰਨਾ ਨਹੀਂ,
ਅਜੇ ਤਾਂ ਮੈਂ ਬਹੁਤ ਜਿਉਣਾਂ ਹੈ।
ਮਰ ਜਾਣਾਂ
ਸਭ ਕੁਝ ਛੱਡ ਜਾਣਾਂ
ਬੜਾ ਔਖਾ ਹੁੰਦੈ,
ਜੀਅ ਤਾਂ ਕਰਦੈ
ਕਦੇ ਵੀ ਨਾ ਮਰੀਏ।

ਜਿਉਣਾਂ ਧੜਕਨਾਂ ਦਾ ਨਾਂ ਹੈ
ਆਪਣੇ ਪਰਿਵਾਰਾਂ ਸੰਗ ਜਿਉਣਾਂ,
ਆਪਣੇ ਪਿਆਰਿਆਂ ਸੰਗ ਜਿਉਣਾਂ,
ਆਪਣੀਆਂ ਤ੍ਰਿਸ਼ਨਾਵਾਂ ਸੰਗ ਜਿਉਣਾਂ,
ਹਾਂ ਜਿਉਣਾਂ ਹੀ, ਆਨੰਦ ਹੈ।

ਪਰ ਉਹ ਮਤਵਾਲੇ,
ਅਜ਼ਾਦੀ ਦੇ ਪਰਵਾਨੇ
ਭਾਰਤ ਮਾਤਾ ਦੇ ਦੀਵਾਨੇ
ਤੋਪਾਂ ਅਗੇ ਨੱਸ ਨੱਸ ਕੇ ਆਏ,
ਤੇ ਤੂੰਬਾ ਤੂੰਬਾ ਹੋ ਉੱਡੇ,
ਫਾਂਸੀ ਦੇ ਫੰਦੇ ਗਲਾਂ 'ਚ ਪਾ,
ਸ਼ਹੀਦੀਆਂ ਦੇ ਜਾਮ ਪੀ ਗਏ।

ਪੱਥਰਾਂ ਨਾਲ ਬੰਨੇ, ਸਮੁੰਦਰਾਂ ਵਿਚ ਡੁਬੋਏ ਗਏ,
ਕਾਲੇ ਪਾਣੀਆਂ ਦੀਆਂ ਜੇਲ੍ਹਾਂ 'ਚ ਤਸੀਹੇ ਝੱਲਦਿਆਂ,
ਦੇਸ਼ ਦੀ ਅਜ਼ਾਦੀ ਲਈ ਲੜਦਿਆਂ,
ਸ਼ਹਾਦਤਾਂ ਦਿੰਦੇ ਰਹੇ।

ਉਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ
ਪ੍ਰੇਰਨਾ ਨਾਲ,
ਉਨ੍ਹਾਂ ਦੀ ਬਖ਼ਸ਼ੀ ਸ਼ਕਤੀ ਨਾਲ,
ਆਪ ਮਿਟ, ਅਮਰ ਹੋ
ਆਪਣਾ ਮਕਸਦ ਪਾ ਗਏ
ਦੇਸ਼ ਨੂੰ ਅਜ਼ਾਦ ਕਰਾ ਗਏ
ਇਤਿਹਾਸ ਬਣਾ ਗਏ।

– ਸੂਬਾ ਸੁਰਿੰਦਰ ਕੌਰ ਖਰਲ

# ਤਤਕਰਾ

# ਪ੍ਰਵੇਸ਼ਿਕਾ

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਵਚਨਾਂ ਵਿਚੋਂ

"ਸਿੰਘਾਂ ਨੇ ਇਸ਼ਨਾਨ ਕੀਤਾ-ਅੰਮ੍ਰਿਤਸਰ ਵਿਚ ਜਾ ਕੇ। ਰਾਮ ਬਾਗ਼ ਦੇ ਦਰਵਾਜ਼ੇ ਦੇ ਅੱਗੇ ਬੋਹੜ ਦੇ ਨਾਲ ਫਾਂਸੀ ਰੇਸ਼ਮ ਦੇ ਰੱਸੇ ਦੀ ਬੱਧੀ ਗਈ। ਸ਼ਬਦ ਪੜ੍ਹਦੇ ਹੋਏ ਸਿੱਖ ਗਏ। ਚਾਰ ਸਰੀਰ ਸਨ, ਢੋਲਕ ਇਕ ਦੇ ਗਲ ਵਿਚ ਹੈ, ਦੂਸਰੇ ਛੈਣੇ ਵਜਾਉਂਦੇ ਜਾਂਦੇ ਹਨ। ਉਥੇ ਜਾ ਕੇ ਇੱਕਲੇ-ਇੱਕਲੇ ਖਲੋ ਕੇ ਆਪਣੇ ਗਲ ਵਿਚ ਫਾਂਸੀ ਪਾ ਕੇ-ਨਹੀਂ ਕੋਈ ਟੋਪ ਦਿੱਤਾ, ਨਹੀਂ ਕੋਈ ਮੂੰਹ ਢਕਿਆ, ਨਹੀਂ ਬਾਹਵਾਂ ਬੱਧੀਆਂ, ਓਸੇ ਤਰਾਂ ਖੁਸ਼ੀ ਨਾਲ ਫਾਂਸੀ ਚੜ੍ਹੇ।"

"ਮਲੇਰਕੋਟਲਾ ਇਹਨਾਂ ਨੂੰ ਬਗੈਰ ਬੰਨ੍ਹਣ ਤੋਂ-ਤੋਪਾਂ ਦੇ ਅੱਗੇ ਖੜ੍ਹੇ ਕਰ ਕਰ ਕੇ ਸੱਤ-ਸੱਤ ਸਰੀਰ ਉਡਾਏ ਔਰ ਤੋਪਾਂ ਕਿਹਦੀਆਂ ਸਨ- ਨਾਭਾ, ਪਟਿਆਲਾ ਤੇ ਸੰਗਰੂਰ ਦੀਆਂ- ਸਿੱਖਾਂ ਮਹਾਰਾਜਿਆਂ ਦੀਆਂ -ਸਿੱਖਾਂ ਨੂੰ ਉਡਾਉਣ ਵਾਸਤੇ, ਕਿਉਂਕਿ ਅੰਗਰੇਜ਼ ਨੇ ਇਹੋ ਚੀਜ਼ ਸਿੱਖੀ ਸੀ- ਜਿਸ ਤਰ੍ਹਾਂ ਉਹ ਸੰਸਕ੍ਰਿਤ ਦਾ ਇਕ ਲਫਜ਼ ਹੈ 'ਉਸਟ ਲਸਟਿਕਾ', ਕਿ ਊਠ ਦੇ ਪਲਾਣੇ ਵਿਚੋਂ ਡੰਡਾ ਕੱਢ ਕੇ ਊਠ ਨੂੰ ਮਾਰਨਾ- ਉਹਨਾਂ ਇਹੋ ਕੁਝ ਸਿੱਖਿਆ ਸੀ, ਜੇ ਹਿੰਦੂ ਤਕੜੇ ਹੋਏ ਤਾਂ ਮੁਸਲਮਾਨ ਚੁੱਕ ਦਿੱਤੇ, ਜੇ ਮੁਸਲਮਾਨ ਤਕੜੇ ਹੋਏ ਸਿੱਖ ਚੁੱਕ ਦਿੱਤੇ, ਜੇ ਸਿੱਖ ਤਕੜੇ ਹੋਏ ਤਾਂ ਹਿੰਦੂ ਚੁੱਕ ਦਿੱਤੇ, ਬਈ ਆਪਸ ਵਿਚ ਫਟੇ ਰਹਿਣ, ਸਾਡਾ ਕੰਮ ਚਲਦਾ ਰਵ੍ਹੇ -ਪਾੜੋ ਤੇ ਰਾਜ ਕਰੋ।"

"ਸਿੰਘ ਜਦੋਂ ਤੋਪਾਂ ਦੇ ਅੱਗੇ ਖੜ੍ਹੇ ਹੋਏ ਤਾਂ ਅੰਗਰੇਜ਼ ਕਹਿਣ ਲਗੇ, "ਪਿੱਠ ਕਰਕੇ ਖਲੋਵੋ"। ਉਹ ਕਹਿੰਦੇ ਨੇਂ, "ਬਈ ਸਿੰਘ ਪਿੱਠ ਕਰਕੇ ਨਹੀਂ ਖਲੋ ਸਕਦਾ"। ਸਾਹਮਣੇ ਮੱਥੇ, ਸਿਰ ਦੇ ਉੱਤੇ ਤਕਲੀਫ ਝੱਲੀ। ਇਨ੍ਹਾਂ ਨੂੰ ਪਤਾ ਨਹੀਂ ਲੱਗਾ ਔਰ ਤੋਪ ਚਲਦੀ ਸੀ- ਜੈਕਾਰਾ ਬੁਲਾਉਂਦੇ ਸਨ।"

"ਉਥੇ ਹੁਕਮ ਉਲਟਾਉਣ ਦੀ ਗੱਲ ਨਹੀਂ, ਸ਼ਹੀਦ ਹੋਏ ਹੱਸਦੇ ਹੱਸਦੇ। ਅੱਜ ਅਸੀਂ ਉਹਨਾਂ ਦਾ ਨਾਉਂ ਲੈ ਕੇ ਉੱਚੇ ਹੁੰਦੇ ਹਾਂ।"

"ਉਹੋ ਹੀ ਸਿੱਖ ਮੁੜ ਭਗਤ ਸਿੰਘ ਹੁਰੀਂ ਆਏ, ਜਿਹੜੇ ਗੋਲੀਆਂ ਦੇ ਨਿਸ਼ਾਨੇ ਬਣੇ, ਫਾਂਸੀਆਂ ਤੇ ਚੜ੍ਹੇ- ਉਹੋ ਹੀ ਉਹ ਬਣ ਗਏ ਜਿਹੜੇ ਬਜ-ਬਜ ਘਾਟ 'ਤੇ ਸ਼ਹੀਦ ਹੋਏ, ਕਰਤਾਰ ਸਿੰਘ ਸਰਾਭਾ ਵਰਗੇ, ਜਿਹਨਾਂ ਲੋਕਾਂ ਉਹ ਕੰਮ ਕੀਤਾ। ਕਿਉਂਕਿ ਕਹਿ ਕੇ ਜੁ ਗਏ ਸਨ-ਕਿ ਕਿਸੇ ਮਾਈ ਦੀ ਕੁੱਖ ਤੋਂ ਜਨਮ ਲੈ ਕੇ ਫੇਰ ਆਵਾਂਗੇ, ਤੁਹਾਨੂੰ ਕੱਢ ਕੇ ਜਾਵਾਂਗੇ। ਅਸੀਂ ਨਹੀਂ ਇਨ੍ਹਾਂ ਨੂੰ ਦੂਸਰੇ ਮੰਨਦੇ। ਜਿਸ ਤਰ੍ਹਾਂ 'ਆਦਿ ਅੰਤਿ ਏਕੈ ਅਵਤਾਰਾ' ਇਹ ਵੀ ਉਨ੍ਹਾਂ (ਨਾਮਧਾਰੀ ਸ਼ਹੀਦਾਂ) ਦੀਆਂ ਰੂਹਾਂ ਹਨ ਜਿਨ੍ਹਾਂ ਦਾ ਕੰਮ ਇਹ ਹੈ ਕਿ ਦੁਨੀਆਂ ਵਿਚ ਬੁਰੇ ਕੰਮ ਨੂੰ ਬੰਦ ਕਰਨਾ। ਭਾਵੇਂ ਉਹ ਕਿਸੇ ਰੂਪ ਵਿਚ ਹੋ ਕੇ ਆਉਣ।"

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਵਚਨਾਂ ਵਿਚੋਂ

"ਆਪ ਸਭ ਜਾਣਦੇ ਹੋ ਨੀਂਹ ਦੀ ਇੱਟ ਦਿੱਸਦੀ ਨਹੀਂ, ਪਰ ਜੇ ਨੀਂਹ ਦੀ ਇੱਟ ਕੱਢ ਦੇਈਏ, ਮਕਾਨ ਰਹਿੰਦਾ ਨਹੀਂ। ਇਤਿਹਾਸ ਵਿਚ ਕੂਕੇ ਸਿੱਖ ਨੀਂਹ ਦੀ ਇੱਟ ਹਨ। ਅੰਗ੍ਰੇਜ਼ ਨੇ ਕੂਕੇ ਸਿੱਖਾਂ ਦੀ ਸਾਰੀ ਕੌਮ ਨੂੰ ਬਾਗ਼ੀ ਕਰਾਰ ਦਿੱਤਾ, ਹੋਰ ਕਿਸੇ ਵਾਸਤੇ ਉਸਨੇ ਇਸ ਤਰ੍ਹਾਂ ਨਹੀਂ ਲਿਖਿਆ। ਬੀਜ ਬੀਜਣ ਤੋਂ ਬਾਅਦ ਬੋਹੜ ਦਾ ਦਰਖਤ ਬਹੁਤ ਸਾਲਾਂ ਵਿਚ, ਹੌਲੀ ਹੌਲੀ ਵੱਡਾ ਹੁੰਦਾ ਹੈ। ਇੰਜ ਹੀ ਨਾਮਧਾਰੀ ਸਿੱਖਾਂ ਨੇ ਕੁਰਬਾਨੀ ਦਾ ਬੀਜ ਬੀਜਿਆ। ਜਿਉਂ ਜਿਉਂ ਸਮਾਂ ਬੀਤੇਗਾ, ਇਸ ਦਾ ਇਤਿਹਾਸ ਬੋਹੜ ਵਾਂਗੂੰ ਵਧੇ ਫੁਲੇਗਾ।"

"ਸੱਚ ਜਿਹੜਾ ਹੈ, ਨਾ ਤਾਂ ਉਹ ਖਤਮ ਹੋ ਸਕਦੈ ਤੇ ਪੁਰਾਣਾ ਵੀ ਨਹੀਂ ਹੁੰਦਾ। ਉਹ ਹਮੇਸ਼ਾ ਨਵਾਂ ਰਹਿੰਦਾ ਹੈ। ਤੁਸੀਂ ਪਿਛਲਾ ਇਤਿਹਾਸ ਦੇਖੋ ਨਾਮਧਾਰੀ ਸਿੱਖਾਂ ਦਾ। ਇਕ ਉਹ ਸਮਾਂ ਸੀ ਜਿਸ ਵੇਲੇ ਢੋਲ ਵਜਾ ਵਜਾ ਕੇ ਅੰਗ੍ਰੇਜ਼ਾਂ ਦੇ ਬੰਦਿਆਂ ਵੱਲੋਂ ਪਿੰਡਾਂ ਵਿਚ ਆਖਿਆ ਜਾਂਦਾ ਸੀ – ਕੋਈ ਕੂਕਾ ਤਾਂ ਨਹੀਂ ਏਥੇ ਹੈਗਾ। ਜੇ ਹੈ, ਤਾਂ ਕੱਢੋ ਏਥੋਂ। ਇਹ ਉਹ ਸਮਾਂ ਸੀ ਜਿਸ ਵੇਲੇ ਗੁਰੂ ਹਰੀ ਸਿੰਘ ਸੱਚੇ ਪਾਤਸ਼ਾਹ ਵੇਲੇ, (ਸਤਿਗੁਰੂ ਰਾਮ ਸਿੰਘ ਜੀ ਤੋਂ ਬਾਦ) ਪੰਜ ਸਿੱਖਾਂ ਤੋਂ ਵੱਧ ਸ੍ਰੀ ਭੈਣੀ ਸਾਹਿਬ ਗੁਰਦੁਆਰੇ ਅੰਦਰ ਜਾਣ ਦਾ ਹੁਕਮ ਨਹੀਂ ਸੀ। ਗਲਤ ਪ੍ਰਚਾਰ ਕੀਤਾ ਜਾਂਦਾ ਸੀ ਨਾਮਧਾਰੀ ਸਿੱਖਾਂ ਬਾਰੇ ਤੇ ਅੰਗ੍ਰੇਜ਼ ਦੀ ਜੈ ਜੈ ਕਾਰ ਕੀਤੀ ਜਾਂਦੀ ਸੀ। ਕਈ ਪੈਂਫਲੈਟ ਅੰਗ੍ਰੇਜ਼ਾਂ ਨੇ 'ਸਿੱਖ ਲਾਇਲਟੀ' ਵਰਗੇ ਛਪਵਾਏ। ਉਹਨਾਂ ਵਿਚ ਅੰਗ੍ਰੇਜ਼ਾਂ ਦੀ ਉਸਤਤ ਕੀਤੀ ਗਈ। ਜਦੋਂ ਸਾਰੀ ਦੁਨੀਆਂ ਹਨੇਰੇ ਵਿਚ ਧੱਕੇ ਖਾ ਰਹੀ ਸੀ, ਸਤਿਗੁਰੂ ਰਾਮ ਸਿੰਘ ਜੀ ਦੀ ਕਿਰਪਾ ਨਾਲ ਸਤਿਗੁਰੂ ਜੀ ਦੇ ਸਿੱਖਾਂ ਨੇ ਐਸਾ ਚਾਨਣ ਕੀਤਾ ਕਿ ਦੇਸ਼ ਦੀ ਅਜ਼ਾਦੀ ਲਈ ਚਾਨਣ ਹੋ ਗਿਆ।"

"ਐਸਾ ਕੰਮ ਪਿਛਲੇ ਇਤਿਹਾਸ ਵਿਚ ਨਹੀਂ ਮਿਲਦਾ। ਦੁਨੀਆਂ ਦੇ ਇਤਿਹਾਸ ਵਿਚੋਂ ਨਹੀਂ ਮਿਲਦਾ ਕਿ ਜਦੋਂ ਉਹ ਫਾਂਸੀ ਲੈਣ ਵਾਲੇ ਆਪਣੇ ਗਲ ਰੱਸੇ ਪਾਉਂਦੇ ਨੇ। ਪਰ ਉਹਨਾਂ ਨੇ ਆਪਣੇ ਹੱਥੀਂ ਗਲ ਰੱਸੇ ਪਾਏ। ਕਾਹਦੇ ਵਾਸਤੇ ਸਰੀਰ ਦਿੱਤੇ? ਉੱਥੇ ਬੁੱਚੜਖਾਨਾ ਲੱਗਾ ਸੀ, ਹਰਮੰਦਰ ਸਾਹਿਬ ਕੋਲ ਅੰਮ੍ਰਿਤਸਰ ਵਿਚ ਤੇ ਉਹਦੀਆਂ ਹੱਡੀਆਂ, ਮਾਸ ਚੁੱਕ ਚੁੱਕ ਕੇ ਸਰੋਵਰ ਵਿਚ ਪਾ ਕੇ ਬੇਅਦਬੀ ਕਰਦੇ ਸਨ ਕਾਂ ਤੇ ਇੱਲ੍ਹਾਂ।"

"ਤੁਸੀਂ ਦੱਸੋ ਪਈ ਉਹ ਸਰੋਵਰ ਜਿਸਨੂੰ ਅਸੀਂ ਸਾਰੇ ਮੰਨਦੇ ਹਾਂ ਨਾਮਧਾਰੀ ਤੇ ਗੈਰ ਨਾਮਧਾਰੀ ਸਿੱਖ, ਹਿੰਦੂ ਵੀ, ਜੋ ਬਹੁਤ ਪੱਕੇ ਸਿੱਖ ਨੇ– ਉਸ ਸਰੋਵਰ ਵਿਚ ਇੱਲਾਂ ਕਾਂ ਹੱਡੀਆਂ ਲਿਆ ਕੇ ਸੁੱਟਦੇ ਸਨ। ਇਕ ਦੇਵਾ ਸਿੰਘ ਨਾਂ ਦਾ ਸਿੱਖ ਸੀ ਉਹਨੇ ਹੱਡੀ ਲਿਆ ਕੇ, ਸ੍ਰੀ ਆਦਿ ਗ੍ਰੰਥ ਸਾਹਿਬ ਦਾ ਜਿੱਥੇ ਪ੍ਰਕਾਸ਼ ਹੋਇਆ ਸੀ ਉਥੇ ਅੱਗੇ ਲਿਆ ਕੇ ਰੱਖ ਦਿੱਤੀ। ਮਹੰਤਾਂ ਆਖਿਆ, ਇਹ ਕੀ ਗੱਲ ? ਉਸ ਆਖਿਆ ਇਹ ਹੱਡੀਆਂ ਸਰੋਵਰ ਵਿਚ ਡਿਗਦੀਆਂ ਨੇ। ਫਿਰ ਨਾਮਧਾਰੀ ਸਿੰਘਾਂ ਨੇ ਕਿਸੇ ਨਾਲ ਸਲਾਹ ਨਹੀਂ ਕੀਤੀ, ਸਤਿਗੁਰਾਂ ਕੋਲ ਵੀ ਨਹੀਂ ਆਏ। ਗਊ ਘਾਤੀਆਂ ਨੂੰ ਮਾਰ ਦਿੱਤਾ। ਉਹਨਾਂ ਨੇ ਆਪਣੇ ਜੁੰਮੇ ਲੈ ਕੇ ਇਹ ਸਾਰਾ ਕੰਮ ਕੀਤਾ ਜਿਹੜਾ ਤੁਹਾਡੇ ਸਾਹਮਣੇ ਹੈ। ਸੈਸ਼ਨ ਜੱਜ ਨੂੰ ਯਕੀਨ ਨਹੀਂ ਸੀ ਆਉਂਦਾ। ਜਦੋਂ ਬੇਗੁਨਾਹਾਂ ਨੂੰ ਫੜ ਕੇ ਮਾਰਨ ਲੱਗੇ ਉਹਨਾਂ ਨੂੰ ਫਾਂਸੀ ਦੇਣ ਲੱਗੇ ਤਾਂ ਨਾਮਧਾਰੀ ਸਿੱਖ ਆ ਕੇ ਹਾਜ਼ਰ ਹੋ ਗਏ। ਜੱਜ ਆਖੇ, ਨਹੀਂ ਇਹ ਸਾਧੂ ਆਦਮੀ ਹਨ। ਉਹਨਾਂ ਸਿੱਖਾਂ ਨੇ ਆਖਿਆ ਸਾਡੀਆਂ ਤਲਵਾਰਾਂ ਫਲਾਣੇ ਥਾਂ ਪਈਆਂ ਨੇ, ਸਾਰਾ ਕੁਝ ਦੱਸਿਆ ਤੇ ਸਬੂਤ ਦਿੱਤਾ। ਫਿਰ ਉਹਨਾਂ ਨੂੰ ਫਾਂਸੀ ਦੀ ਸਜ਼ਾ ਹੋਈ।"

"ਅੰਮ੍ਰਿਤਸਰ ਦੇ ਸ਼ਹੀਦਾਂ ਨੇ ਆਪਣੇ ਆਪ ਗਲਾਂ ਵਿਚ ਫਾਂਸੀਆਂ ਪਾਈਆਂ ਸਨ। ਉਹਨਾਂ ਨੂੰ ਪੁੱਛਿਆ ਸੀ,

"ਕੀ ਖਾਹਸ਼ ਹੈ ਤੁਹਾਡੀ ?" ਉਹਨਾਂ ਨੇ ਆਖਿਆ, "ਅਸਾਂ ਸਰੋਵਰ ਵਿਚ ਇਸ਼ਨਾਨ ਕਰਨਾ ਹੈ ਜਿਸ ਸਰੋਵਰ ਦੀ ਪਵਿੱਤਰਤਾ ਲਈ ਅਸਾਂ ਸਾਰਾ ਕੁਝ ਕੀਤਾ ਹੈ।" ਸਰੋਵਰ ਵਿਚ ਇਸ਼ਨਾਨ ਕਰਕੇ ਢੋਲਕ ਗਲ ਪਾ, ਛੈਣੇ ਫੜ ਕੀਰਤਨ ਕਰਦੇ ਹੋਏ ਇਹ ਸ਼ਬਦ ਉਹਨਾਂ ਨੇ ਪੜ੍ਹਿਆ --

ਤੇਰੀ ਸਰਣਿ ਮੇਰੇ ਦੀਨ ਦਇਆਲਾ॥

ਸੁਖ ਸਾਗਰ ਮੇਰੇ ਗੁਰ ਗੋਪਾਲਾ॥

ਕਰਿ ਕਿਰਪਾ ਨਾਨਕ ਗੁਣ ਗਾਵੈ॥

ਰਾਖਹੁ ਸਰਮ ਅਸਾੜੀ ਜੀਉ॥

ਇਹ ਸ਼ਬਦ ਉਸ ਵੇਲੇ 15 ਸਤੰਬਰ 1871 ਨੂੰ ਪੜ੍ਹ ਕੇ ਉਥੇ ਉਹਨਾਂ ਨੇ ਆਪਣੇ ਸਰੀਰ ਦਾਨ ਕੀਤੇ। ਫਿਰ ਉਹਨਾਂ ਨੇ ਸ਼ਹੀਦੀ ਤੋਂ ਪਹਿਲਾਂ ਇਹ ਆਖਿਆ ਕਿ ਸਾਨੂੰ ਜੱਲਾਦ ਹੱਥ ਨਾ ਲਾਵੇ, ਜਿਹੜਾ ਰੱਸਾ ਹੈ ਉਹ ਚਮੜੇ ਦਾ ਨਹੀਂ ਚਾਹੀਦਾ। ਰੱਸੇ ਰੇਸ਼ਮ ਦੇ ਲਿਆਂਦੇ ਗਏ। ਉਹਨਾਂ ਨੇ ਸਾਰਿਆਂ ਦੇ ਸਾਹਮਣੇ ਸ਼ਰੇਆਮ ਆਪ ਗਲਾਂ ਵਿਚ ਰੱਸੇ ਪਾ ਕੇ ਫਾਂਸੀਆਂ ਲਈਆਂ।"

"ਸਿੱਖ ਮਲੇਰਕੋਟਲਾ ਵਿਚ ਸ਼ਹੀਦ ਹੋਏ। ਅੰਗ੍ਰੇਜ਼ਾਂ ਨੇ ਬੜੇ ਢੰਗ ਤਰੀਕਿਆਂ ਨਾਲ ਸਾਡਾ ਇਤਿਹਾਸ ਖਰਾਬ ਕਰਨ ਦੀ ਕੋਸ਼ਿਸ਼ ਕੀਤੀ ਹੈ, ਕਿ ਸਿੰਘਾਂ ਨੂੰ ਤੋਪਾਂ ਨਾਲ ਬੰਨ੍ਹ ਕੇ ਉਡਾਇਆ ਗਿਆ। ਇਹ ਬਿਲਕੁਲ ਝੂਠ ਏ। ਗਿਆਨੀ ਗਿਆਨ ਸਿੰਘ ਹੋਰੀਂ ਚਸ਼ਮਦੀਦ ਗਵਾਹ ਨੇ। ਉਹਨਾਂ ਨੇ ਲਿਖਿਐ ਕਿ ਮੈਂ ਆਪਣੇ ਸਾਹਮਣੇ ਵੇਖਿਐ ਕਿ ਉਹ ਇਉਂ ਜਾਂਦੇ ਸਨ ਜਿਸ ਤਰ੍ਹਾਂ ਪਤੰਗੇ ਜਾਂਦੇ ਨੇ ਦੀਵੇ ਦੀ ਲਾਟ ਉੱਤੇ। ਪਤੰਗਿਆਂ ਨੂੰ ਦੀਵੇ ਦੀ ਲਾਟ ਉੱਤੇ ਬੰਨ੍ਹ ਕੇ ਨਹੀਂ ਲਿਜਾਇਆ ਜਾ ਸਕਦਾ।"

"ਜਿਸ ਵੇਲੇ ਉਹਨਾਂ ਨੂੰ ਆਖਿਆ, 'ਪਿੱਠ ਕਰਕੇ ਖਲੋਵੋ ਤੋਪ ਵੱਲ' ਤਾਂ ਉਹਨਾਂ ਆਖਿਆ, 'ਸੂਰਮੇ ਦਾ ਕੰਮ ਨਹੀਂ ਪਿੱਠ ਕਰਕੇ ਖਲੋਣਾ, ਸਾਹਮਣੇ ਖਲੋਣਾ ਹੈ।' ਫਿਰ ਇਕ ਸਿੱਖ ਵਰਿਆਮ ਸਿੰਘ ਸੀ ਜਿਹੜਾ ਕੱਦ ਵਿਚ ਛੋਟਾ ਸੀ, ਉਹਨੂੰ ਪੱਜ ਲਾਇਆ ਗਿਆ ਕਿ ਤੇਰਾ ਕੱਦ ਛੋਟਾ ਏ। ਉਹ ਪਟਿਆਲੇ ਵਾਲੇ ਰਾਜੇ ਦੇ ਰਿਸ਼ਤੇਦਾਰਾਂ ਵਿਚੋਂ ਸੀ ਉਹਦੀ ਸਿਫਾਰਸ਼ ਆਈ ਸੀ ਛੱਡਣ ਦੀ, ਉਹਨੇ ਵਾਹਣ ਵਿਚੋਂ ਢੀਮਾਂ ਲਿਆ ਕੇ ਪੈਰਾਂ ਥੱਲੇ ਰੱਖ ਕੇ ਆਖਿਆ, 'ਹੁਣ ਤੇ ਨਹੀਂ ਮੇਰਾ ਕੱਦ ਛੋਟਾ, ਮੇਰਾ ਸਾਥ ਨਾ ਵਿਛੋੜੋ ਤੇ ਤੋਪ ਚਲਾਓ।' ਇਹ ਮਿਸਾਲ, ਏਨੀ ਵੱਡੀ ਕੁਰਬਾਨੀ, ਏਨੀ ਗਿਣਤੀ ਵਿਚ ਸਤਿਗੁਰੂ ਰਾਮ ਸਿੰਘ ਦੇ ਸਿੱਖਾਂ ਨੇ ਸ਼ਹੀਦੀ ਦਿੱਤੀ। ਜੇ ਤੋਪਾਂ ਨਾਲ ਬੰਨ੍ਹਣ ਦੀ ਗੱਲ ਹੁੰਦੀ ਤਾਂ ਵਰਿਆਮ ਸਿੰਘ ਦੇ ਢੀਮਾਂ ਜੋੜਨ ਦੀ ਗੱਲ ਕਿਥੋਂ ਆਉਂਦੀ? ਵਰਿਆਮ ਸਿੰਘ ਦੇ ਪਰਿਵਾਰ ਵਿਚੋਂ ਵੀ ਸਿੰਘ ਹੈਗੇ।"

"ਬੱਚਾ ਬਿਸ਼ਨ ਸਿੰਘ ਰਾਮਗੜ੍ਹੀਆਂ ਪਰਵਾਰ ਵਿਚੋਂ, ਰੜ੍ਹ ਪਿੰਡ, ਜਿਸਨੂੰ ਰੂੜਗੜ੍ਹ ਵੀ ਆਖਿਆ ਜਾਂਦਾ ਹੈ ਉਥੋਂ ਦਾ ਸੀ। ਉਹਨਾਂ ਦੇ ਪਰਵਾਰ ਅਜੇ ਵੀ ਹੈਨ ਬਿਸ਼ਨ ਸਿੰਘ ਦੇ ਭਤੀਜੇ ਵਗੈਰਾ, ਕਿਉਂਕਿ ਉਹ ਤੇ ਬਾਰਾਂ ਸਾਲ ਦਾ ਹੀ ਚੜ੍ਹਾਈ ਕਰ ਗਿਆ ਸੀ। ਇਹ ਬਾਰਾਂ ਸਾਲ ਦਾ ਬੱਚਾ ਬਿਸ਼ਨ ਸਿੰਘ ਵੀ ਉਹਨਾਂ (ਸ਼ਹੀਦੀ ਜੱਥੇ) ਦੇ ਨਾਲ ਗਿਆ ਸੀ। ਉਹ ਜਿਹੜਾ ਡਿਪਟੀ ਕਮਿਸ਼ਨਰ ਸੀ-ਕਾਵਨ, ਉਹਦੀ ਦਾੜ੍ਹੀ ਬੜੀ ਲੰਮੀ ਸੀ। ਉਹਦੀ ਮੇਮ ਨੇ ਇਹ ਗੱਲ ਆਖੀ, 'ਵੇਖ ਇਹ ਬੱਚਾ ਹੈ ਛੋਟਾ ਜਿਹਾ, ਇਹਨੇ ਅਜੇ ਦੁਨੀਆਂ ਦਾ ਕੀ ਵੇਖਿਆ ਹੈ ? ਤੂੰ ਇਹਦੇ ਤੋਂ ਕੀ ਲੈਣਾ ਹੈ, ਇਹਨੂੰ ਛੱਡ ਦੇ।' ਉਹ (ਕਾਵਨ) ਬੜਾ ਖਚਰਾ ਸੀ। ਉਹਨੇ ਆਖਿਆ ਇਹ ਆਖੇ ਕਿ ਮੈਂ ਸਤਿਗੁਰੂ ਰਾਮ ਸਿੰਘ ਦਾ ਸਿੱਖ ਨਹੀਂ, ਮੈਂ ਹੁਣੇ ਛੱਡ ਦਿਆਂਗਾ ਇਹਨੂੰ। ਬਿਸ਼ਨ ਸਿੰਘ ਨੂੰ ਜਿਸ ਵੇਲੇ ਇਹ ਗੱਲ ਆਖੀ ਗਈ। ਬਾਰਾਂ ਸਾਲ ਦਾ ਬੱਚਾ ਕੀ ਹੁੰਦਾ ਹੈ ? ਉਹ ਆਖਣ ਲੱਗਾ, ਮੈਂ ਸਾਹਬ ਦੇ ਕੰਨ ਵਿਚ ਗੱਲ ਕਰਨੀ ਹੈ। ਉਹਨੂੰ ਮੈਂ

ਦੱਸ ਦਿਆਂਗਾ ਜਿਹੜੀ ਮੈਂ ਗੱਲ ਕਰਨੀ ਹੈ। ਉਹਨੂੰ ਸਾਹਬ ਹੁਰਾਂ ਦੇ ਕੋਲ ਜਿਸ ਵੇਲੇ ਲੈ ਕੇ ਗਏ ਤੇ ਉਹਨੇ ਹੇਠਾਂ ਝੁਕ ਕੇ ਜਿਸ ਵੇਲੇ ਬੱਚੇ ਅਗੇ ਕੰਨ ਕੀਤਾ ਤਾਂ ਬਿਸ਼ਨ ਸਿੰਘ ਨੇ ਐਨੇ ਜ਼ੋਰ ਨਾਲ ਦਾੜ੍ਹੀ ਫੜ ਕੇ ਝੰਝੋੜਿਆ ਉਹਨੂੰ ਕਿ ਉਹਦੇ ਨੇੜੇ ਖੜ੍ਹੇ ਤਲਵਾਰਾਂ ਵਾਲਿਆਂ ਨੇ ਬਿਸ਼ਨ ਸਿੰਘ ਨੂੰ ਤਲਵਾਰ ਨਾਲ ਕੱਟ ਕੇ ਟੋਟੇ ਟੋਟੇ ਕਰ ਦਿੱਤਾ। ਤਾਂ ਕਾਵਨ ਦੀ ਦਾੜ੍ਹੀ ਛੁੱਟੀ। ਜੇ ਇਹ (ਸ਼ਹੀਦ) ਬੰਨ੍ਹੇ ਹੁੰਦੇ ਤਾਂ ਇਸ ਤਰ੍ਹਾਂ ਕਿਵੇਂ ਹੁੰਦਾ ?"

"ਜੋ ਸਿੱਖ ਤੋਪ ਸਾਹਮਣੇ ਜਾਂਦਾ ਸੀ, ਉਸ ਨੂੰ ਵਿਖਾਈ ਦਿੰਦਾ ਸੀ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਦਰਬਾਰ ਉੱਪਰ ਲੱਗਿਆ ਹੈ। ਜੋ ਇਥੇ ਸ਼ਹੀਦ ਹੁੰਦਾ ਹੈ, ਉਹ ਸਿੱਧਾ ਦਰਬਾਰ ਵਿਚ ਜਾਂਦਾ ਹੈ।"

"ਇਹ ਜਿਨ੍ਹਾਂ ਨੂੰ ਤੋਪਾਂ ਨਾਲ ਉਡਾਇਆ ਗਿਆ, ਜਾਂ ਤਲਵਾਰ ਨਾਲ ਸ਼ਹੀਦ ਕੀਤਾ ਗਿਆ, ਉਹਨਾਂ ਉਤੇ ਮੁਕੱਦਮਾ ਚਲਾ ਕੇ ਸਜ਼ਾ ਨਹੀਂ ਸੀ ਦਿੱਤੀ ਗਈ, ਸਗੋਂ ਐਵੇਂ ਹੀ ਸ਼ਹੀਦ ਕੀਤਾ ਗਿਆ ਸੀ।"

"ਇਹ ਨਹੀਂ ਕਿ ਹੋਰ ਸ਼ਹੀਦ ਨਹੀਂ ਹੋਏ। ਜਲ੍ਹਿਆਂ ਵਾਲੇ ਬਾਗ ਦਾ ਸਮਾਰਕ ਬੜੇ ਚਿਰ ਦਾ ਬਣਿਐ। ਪਰ ਓਥੇ ਮਰਨ ਵਾਸਤੇ ਤੇ ਲੋਕ ਨਹੀਂ ਸਨ ਗਏ-ਲੈਕਚਰ ਸੁਨਣ ਵਾਸਤੇ ਗਏ ਸਨ। ਪਰ ਇਹ ਸਾਰੇ ਸ਼ਹੀਦ, ਮਰਨ ਵਾਸਤੇ ਆਏ ਸਨ। ਇਹ ਆਪਣੇ ਸਿਰਾਂ ਤੇ ਖੱਫਣ ਬੰਨ੍ਹ ਕੇ ਆਏ ਸਨ ਕਿ ਅਸਾਂ ਮਰਨੈ। ਤਿੰਨ ਵੇਰਾਂ ਤੋਪ ਨਹੀਂ ਚੱਲੀ, ਫਿਰ ਜਿਸ ਵੇਲੇ ਹੀਰਾ ਸਿੰਘ ਨੇ ਆਖਿਆ, 'ਜਾਹ ਮੇਰੇ ਸਤਿਗੁਰੂ ਰਾਮ ਸਿੰਘ ਦਾ ਹੁਕਮ ਆ ਗਿਐ, ਹੁਣ ਤੋਪ ਚੱਲੇਗੀ, ਤੇਰਾ ਕਾਨੂੰਨ ਝੂਠਾ ਕਰਨਾ ਸੀ।' ਫਿਰ ਤੋਪ ਚੱਲੀ।"

"ਇਹ ਸਾਰਾ ਕੁਝ ਹੋਣ ਤੋਂ ਬਾਅਦ ਸਤਿਗੁਰੂ ਹਰੀ ਸਿੰਘ ਜੀ ਵੇਲੇ ਏਨੀਆਂ ਤੰਗੀਆਂ ਆਈਆਂ। ਲਗਭਗ 51 ਸਾਲ (ਸੰਨ 1872 ਤੋਂ 1923 ਤੱਕ) ਸਾਡਾ ਘਰ (ਸ੍ਰੀ ਭੈਣੀ ਸਾਹਿਬ) ਜੇਲ੍ਹ ਬਣਿਆ ਰਿਹਾ। ਓਥੇ ਮਿਲਣ ਲਈ ਅੰਦਰ ਆਉਣ ਵਾਸਤੇ ਪੰਜ ਪੰਜ ਆਦਮੀ ਜਾ ਸਕਦੇ ਸਨ। ਓਸੇ ਜੇਲ੍ਹ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਕਾਸ਼ ਹੋਇਆ, ਮੇਰਾ ਜਨਮ ਵੀ ਉਹਦੇ ਵਿਚ ਹੀ ਹੋਇਆ। ਜਿਥੇ ਵੀ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਜੀ ਨੇ ਜਾਣਾ ਹੁੰਦਾ ਸੀ, ਸੀ. ਆਈ. ਡੀ. ਉਹਨਾਂ ਦੇ ਨਾਲ ਹੁੰਦੀ ਸੀ। ਸ੍ਰੀ ਭੈਣੀ ਸਾਹਿਬ ਹਰ ਵੇਲੇ ਸੀ. ਆਈ. ਡੀ. ਵਾਲੇ ਧਿਆਨ ਰੱਖਦੇ ਸਨ। ਕਈ ਵੇਰਾਂ ਵਰਦੀ ਵਾਲੀ ਪੁਲਿਸ ਵੀ ਵਿਚ ਆ ਜਾਂਦੀ ਸੀ। ਸੋ ਇਹ ਸਾਰੀਆਂ ਤਕਲੀਫਾਂ ਝੱਲੀਆਂ, ਧਰਮ ਵਾਸਤੇ, ਦੇਸ਼ ਵਾਸਤੇ।"

"ਸਤਿਗੁਰੂ ਸੱਚੇ ਪਾਤਸ਼ਾਹ ਨੇ ਕਿਰਪਾ ਕੀਤੀ ਸ਼ਹੀਦਾਂ ਨੇ ਦੁਨੀਆਂ ਦਾ ਮੋਹ ਛੱਡਿਆ, ਲੋਭ ਛੱਡਿਆ, ਦੁਨੀਆਂਦਾਰੀ ਛੱਡੀ, ਸਿਰਫ ਇਕ ਨਿਸ਼ਾਨਾ ਸਤਿਗੁਰਾਂ ਦਾ ਰੱਖਿਆ।"

"ਸ਼ਹੀਦਾਂ ਦੀ ਤੁਸੀਂ ਕਥਾ ਪੜ੍ਹਦੇ ਓ। ਮਲੇਰਕੋਟਲੇ, ਅੰਮ੍ਰਿਤਸਰ ਵਿਚ ਸ਼ਹੀਦ ਹੋਏ, ਕਾਹਦੇ ਵਾਸਤੇ ਹੋਏ? ਉਹਨਾਂ ਨੇ ਆਪਣੀ ਜਾਇਦਾਦ ਨਹੀਂ ਸੀ ਬਣਾਈ। ਅੰਗ੍ਰੇਜ਼ ਬੜਾ ਚਲਾਕ ਸੀ, ਉਹ ਧਰਮ ਨੂੰ ਸਮਝਦਾ ਸੀ। ਇਕ ਨਾਮਧਾਰੀ ਜੇ ਇਕਤਾਰੇ ਨਾਲ ਵੀ ਕੀਰਤਨ ਕਰਦਾ ਸੀ ਤਾਂ ਸਤ ਸਾਲ ਉਹਨੂੰ ਸਜ਼ਾ ਮਿਲ ਜਾਂਦੀ ਸੀ, ਕੀ ਇਕਤਾਰੇ ਨਾਲ ਕੀਰਤਨ ਕਰਨਾ ਜੁਰਮ ਸੀ? ਜਿਹੜੀ 307 ਤੇ 302 ਲਗ ਜਾਂਦੀ ਸੀ ਉਹ ਕੀ ਜੁਰਮ ਸੀ? ਲੇਕਿਨ ਉਹ ਸਮਝਦਾ ਸੀ ਕਿ ਇਹਨਾਂ ਨੂੰ ਇਹਦੇ ਵਿਚੋਂ ਕੁਝ ਲਭਦੈ। ਸਤ ਸਤ ਸਾਲ ਦੀਆਂ ਸਖਤ ਸਜ਼ਾਵਾਂ ਦਿੱਤੀਆਂ। ਜਿਹੜੇ ਆਦਮੀ ਸਾਡੇ ਕੈਦਾਂ ਦੇ ਵਿਚ ਮਰ ਗਏ, ਕਾਹਦੇ ਤੋਂ! ਕਿਹੜੇ ਜੁਰਮ ਤੋਂ? ਕੀਰਤਨ ਕਰਨ ਤੋਂ! ਕੱਲਿਆਂ ਬਹਿਕੇ ਵੀ ਕੁੰਭਾ ਪੁੱਟ ਕੇ ਕੀਰਤਨ ਕਰਨਾ ਉਹਦੇ ਤੋਂ, ਅਖੰਡ ਪਾਠ ਕਰਨ ਤੋਂ, ਇਹਨਾਂ ਗੱਲਾਂ ਕਰ ਕੇ ਸਜ਼ਾਵਾਂ ਮਿਲੀਆਂ ਉਹਨਾਂ ਨੂੰ। ਉਹ ਸਿੱਖ ਕਦੇ ਪੁੱਛਣ ਨਹੀਂ ਸਨ ਆਉਂਦੇ ਜਾਂ ਸਲਾਹ ਕਰਨ ਨਹੀਂ ਸਨ ਆਉਂਦੇ। ਪਤੰਗੇ ਦੇ ਵਾਸਤੇ ਮਿਸਾਲ ਐ ਕਿ ਪਤੰਗੇ ਨੂੰ ਜਿਸ ਵੇਲੇ ਪਤਾ ਲੱਗੇ ਦੀਵੇ ਜਗੇ ਨੇ ਤਾਂ ਉਹ ਕਦੇ ਦੂਜੇ ਪਤੰਗਿਆਂ ਨੂੰ ਦੱਸਣ ਵਾਸਤੇ ਨਹੀਂ ਜਾਂਦਾ ਕਿ ਦੀਵੇ ਜਗ ਪਏ ਨੇ।"

"ਸਤਿਗੁਰਾਂ ਨੇ ਐਸੀ ਟੀਮ ਬਣਾਈ ਜਿਹਨੇ ਭਾਰਤ ਵਿਚੋਂ ਅੰਗ੍ਰੇਜ਼ੀ ਰਾਜ ਨੂੰ-ਜਿਹਦੇ ਰਾਜ ਵਿਚ ਸੂਰਜ ਨਹੀਂ ਸੀ ਡੁੱਬਦਾ-ਕੱਢਣ ਲਈ ਲੱਕ ਬੰਨ੍ਹ ਲਿਆ। ਪਹਿਲੋਂ ਸਤਿਗੁਰੂ ਰਾਮ ਸਿੰਘ ਜੀ ਨੇ, ਉਸ ਟੀਮ ਦਾ ਇਕ-ਇਕ ਖਿਡਾਰੀ ਅਜ਼ਾਦ ਕਰਾਇਆ। ਉਹਨਾਂ ਦੇ ਅੰਦਰ ਕਾਮ, ਕਰੋਧ, ਲੋਭ, ਮੋਹ, ਹੰਕਾਰ ਜਿਹੜੇ ਸਨ, ਇਹਨਾਂ ਦੇ ਉੱਤੇ ਉਹਨਾਂ ਜਿੱਤ ਪ੍ਰਾਪਤ ਕਰ ਲਈ। ਇਨ੍ਹਾਂ ਤੋਂ ਫਾਰਗ ਕਰ ਦਿੱਤਾ ਉਨ੍ਹਾਂ ਨੂੰ।"

"ਭਾਵੇਂ ਅਸੀਂ ਨਾਮਧਾਰੀ, ਹਿੰਦੂ, ਸਿੱਖ, ਮੁਸਲਮਾਨ, ਈਸਾਈ ਕੁਝ ਵੀ ਹਾਂ ਪਰ ਸਭ ਤੋਂ ਪਹਿਲਾਂ ਅਸੀਂ ਹਿੰਦੁਸਤਾਨੀ ਹਾਂ। ਸ੍ਰੀ ਸਤਿਗੁਰੂ ਰਾਮ ਸਿੰਘ ਨੇ ਐਸੇ ਸਿੱਖ ਬਣਾਏ ਜਿਨ੍ਹਾਂ ਨੇ ਆਪਣੇ ਹੱਥੀਂ ਆਪ ਫਾਂਸੀ ਦੇ ਫੰਦੇ ਗਲਾਂ ਵਿਚ ਪਾਏ, ਤੋਪਾਂ ਅੱਗੇ ਨੱਸ ਨੱਸ ਕੇ ਆਉਣ ਵਾਲੇ ਕੇਵਲ ਨਾਮਧਾਰੀ ਹੀ ਸਨ। ਜਲ੍ਹਿਆਂ ਵਾਲੇ ਬਾਗ਼ ਵਿਚ ਸ਼ਹੀਦ ਹੋਣ ਵਾਲੇ ਘਰੋਂ ਮਰਨ ਲਈ ਨਹੀਂ ਆਏ ਸਨ, ਉਹ ਲੈਕਚਰ ਸੁਣਨ ਗਏ ਸੀ। ਪਰ ਨਾਮਧਾਰੀ ਸ਼ਹੀਦ ਘਰੋਂ ਤਿਆਰ ਹੋ ਕੇ ਸ਼ਹੀਦ ਹੋਣ ਲਈ ਗਏ ਸਨ। ਐਸ ਵੇਲੇ ਸਾਨੂੰ ਆਪੋ ਆਪਣੇ ਵਖਰੇਵੇਂ ਛੱਡ ਕੇ ਦੇਸ਼ ਵਾਸਤੇ ਇਕੱਠੇ ਹੋ ਕੇ ਮੋਢੇ ਨਾਲ ਮੋਢਾ ਲਾ ਕੇ ਚਲਣਾ ਚਾਹੀਦਾ ਹੈ। "

"ਸ਼ਹੀਦਾਂ ਦੇ ਇਹ ਮੇਲੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਜੀ ਨੇ ਸ਼ੁਰੂ ਕਰਵਾਏ ਨੇ। ਕ੍ਰੀਬ 55-56 ਤੋਂ ਸਤਿਗੁਰਾਂ ਦੀ ਕਿਰਪਾ ਨਾਲ ਇਹ ਮੇਲੇ ਹੋਈ ਜਾਂਦੇ ਨੇ ਤੇ ਅਗਾਂਹ ਇਸੇ ਤਰ੍ਹਾਂ ਹੋਈ ਜਾਣੇਂ ਨੇ।.... ਲੱਭ-ਲੱਭ ਕੇ ਸਾਰੇ ਸ਼ਹੀਦਾਂ ਦੇ ਪਿੰਡਾਂ ਨੂੰ, ਸੂਬਾ ਸੁਰਿੰਦਰ ਕੌਰ ਜੀ ਅਤੇ ਭਗਵੰਤ ਸਿੰਘ ਹੋਰਾਂ ਨੇ ਬੜਾ ਉੱਦਮ ਕੀਤਾ ਹੈ, ਸਾਰੇ ਪਿੰਡਾਂ 'ਚੋਂ ਲੱਭ-ਲੱਭ ਕੇ ਇਹ ਸ਼ਹੀਦਾਂ ਦੇ ਪਰਿਵਾਰ ਅਤੇ ਇਨ੍ਹਾਂ ਸ਼ਹੀਦਾਂ ਦੇ ਮੇਲੇ ਕਰਵਾਏ ਨੇ, ਸਾਨੂੰ ਇਸ ਗੱਲ ਦੀ ਬੜੀ ਖੁਸ਼ੀ ਹੈ।"

"ਸੂਬਾ ਸੁਰਿੰਦਰ ਕੌਰ ਨੇ ਇਕ ਔਰਤ ਹੁੰਦਿਆਂ ਸ਼ਹੀਦਾਂ ਦੇ ਪਿੰਡਾਂ ਨੂੰ ਲੱਭਿਆ ਹੈ, ਉਨ੍ਹਾਂ ਦੇ ਪਰਿਵਾਰਾਂ ਨੂੰ ਲੱਭਿਆ ਹੈ, ਸ਼ਹੀਦਾਂ ਦੇ ਮੇਲੇ ਕਰਵਾਏ ਹਨ, ਭਗਵੰਤ ਸਿੰਘ ਇਸ ਦਾ ਸਾਥ ਦਿੰਦਾ ਹੈ, ਸੱਚੇ ਪਾਤਸ਼ਾਹ ਕਿਰਪਾ ਕਰਨ ਇਹ ਮੇਲੇ ਇਸੇ ਤਰ੍ਹਾਂ ਹੁੰਦੇ ਰਹਿਣ।"

# "ਤਾਰੀਫ਼ ਕਰਾਂ ਕੀ ਤੇਰੀ"

ਨਾਮਧਾਰੀ ਸ਼ਹੀਦਾਂ ਬਾਰੇ ਇਹ ਕਿਤਾਬ ਕੋਈ ਪਹਿਲੀ ਲਿਖਤ ਨਹੀਂ ਪਰ ਪੁੱਜ ਕੇ ਨਿਵੇਕਲੀ ਹੈ। ਇਹ ਕਿਤਾਬ ਤਾਂ ਇਕ ਪੀ. ਐਚ. ਡੀ. ਦੇ ਉੱਚ ਕੋਟੀ ਦੇ ਖੋਜ-ਨਿਬੰਧ ਦੇ ਬਰਾਬਰ ਹੈ। ਇੱਕਲੇ-ਇੱਕਲੇ ਸ਼ਹੀਦ ਦਾ ਵੇਰਵਾ, ਪਿੰਡ-ਪਤੇ ਸਮੇਤ, ਆਪ ਪਿੰਡਾਂ ਵਿਚ ਫਿਰਕੇ, ਲੋਕਾਂ ਨੂੰ ਪੁੱਛ-ਗਿੱਛ ਕਰਕੇ ਅਤੇ ਆਰਕਾਈਵ ਦੇ ਰਿਕਾਰਡ ਨੂੰ ਫ਼ਰੋਲ ਕੇ, ਇੱਕਠਾ ਕਰਨਾ ਕੋਈ ਸੌਖਾ ਕੰਮ ਨਹੀਂ। ਪਰ ਇਸ ਲੇਖਕ, ਸੂਬਾ ਸੁਰਿੰਦਰ ਕੌਰ ਖਰਲ ਨੇ ਇਹ ਮਾਅਰਕੇ ਦਾ ਕੰਮ ਕਰ ਦਿਖਾਇਆ ਹੈ।

ਬਹੁਤ ਵਾਰ ਅਸੀਂ ਆਪਣੇ ਸ਼ਹੀਦਾਂ ਨੂੰ, ਆਜ਼ਾਦੀ ਦੇ ਪਰਵਾਨਿਆਂ ਨੂੰ ਭੁੱਲ ਜਾਂਦੇ ਹਾਂ ਅਤੇ ਅਜੋਕੇ ਦੌਰ ਦੇ ਪਿਛੋਕੜ ਨੂੰ ਅੱਖੋਂ ਪਰੋਖੇ ਕਰ ਦਿੰਦੇ ਹਾਂ। ਇਹ ਨਹੀਂ ਕਿ ਸਾਨੂੰ ਉਨ੍ਹਾਂ ਦੀ ਕਦਰ ਨਹੀਂ ਹੁੰਦੀ, ਪਰ ਪੀੜ੍ਹੀਆਂ ਲੰਘਣ ਦੇ ਨਾਲ ਨਾਲ ਸਾਡੇ ਅਹਿਸਾਸ ਉਨੇ ਤੀਬਰ ਨਹੀਂ ਰਹਿੰਦੇ ਅਤੇ ਸਿਰਫ਼ ਸ਼ਹੀਦੀ ਦਿਵਸਾਂ ਉਤੇ ਹੀ ਸਾਡੇ ਚੇਤੇ ਪਰਤਦੇ ਹਨ, ਜਦੋਂ ਕਿ ਕਿਸੇ ਵੀ ਸਮਾਜ ਜਾਂ ਦੇਸ਼ ਨੂੰ ਇਹ ਮਾਰਗ ਦਰਸ਼ਕ ਕਦੀ ਵੀ ਭੁੱਲਣੇ ਨਹੀਂ ਚਾਹੀਦੇ ਤਾਂ ਹੀ ਸਮਾਜ ਜਾਂ ਦੇਸ਼ ਸਹੀ ਦਿਸ਼ਾ 'ਤੇ ਸਮੁੱਚੀ ਆਰਥਿਕ, ਸਮਾਜਿਕ, ਸਭਿਆਚਾਰਕ ਅਤੇ ਸਿਆਸੀ ਉੱਨਤੀ ਕਰ ਸਕਦਾ ਹੈ। ਇਨ੍ਹਾਂ ਸ਼ਹੀਦਾਂ ਅਤੇ ਪਰਵਾਨਿਆਂ ਦੀ ਜ਼ਿੰਦਗੀ ਸਾਨੂੰ ਸਹੀ ਰਾਹ ਦਿਖਾਉਂਦੀ ਹੈ ਅਤੇ ਸਾਨੂੰ ਰਾਹੋਂ ਭਟਕਣੋਂ ਸੁਚੇਤ ਕਰਦੀ ਹੈ।

ਕੂਕੇ ਸ਼ਹੀਦਾਂ ਬਾਰੇ ਕਿਸੇ ਨਾਮਧਾਰੀ ਸਿੰਘ ਜਾਂ ਹਿੰਦੁਸਤਾਨੀ ਨੇ ਨਹੀਂ ਸਗੋਂ ਇਕ ਅੰਗ੍ਰੇਜ਼ ਨੇ ਲਿਖਿਆ ਹੈ, "ਯੂਰਪ ਵਾਲੇ ਇਕ ਈਸਾ 'ਤੇ ਮਾਣ ਕਰਦੇ ਹਨ, ਮੈਂ ਅਨੇਕ ਈਸਾਂ ਨੱਸ ਨੱਸ ਕੇ ਤੋਪਾਂ ਸਾਹਮਣੇ ਆਉਂਦੇ ਤੇ ਮੌਤ ਨੂੰ ਗਲਵਕੜੀ ਪਾਉਂਦੇ ਵੇਖੇ ਹਨ।" ਬੰਦਾ ਸੋਚ ਵੀ ਨਹੀਂ ਸਕਦਾ ਕਿ ਸ਼ਹੀਦ ਸਿੱਖਾਂ ਦੀਆਂ ਜਾਇਦਾਦਾਂ ਤਾਂ ਇਕ ਪਾਸੇ, ਉਨ੍ਹਾਂ ਦੇ ਘਰਾਂ ਤੋਂ ਗਰਮ ਤੇ ਠੰਡੇ ਦੁੱਧ ਦੇ ਭਾਂਡੇ, ਇੱਥੋਂ ਤੱਕ ਗਰਾਮਾਂ ਵਿਚ ਤੋਲਿਆ ਮਿਰਚ ਮਸਾਲਾ ਵੀ ਅੰਗਰੇਜ਼ੀ ਸਰਕਾਰ ਨੇ ਜ਼ਬਤ ਕਰ ਲਿਆ। ਜਿੱਥੇ ਇਹ ਜ਼ੁਲਮ-ਜਬਰ ਦੀ ਹੱਦ ਹੈ, ਉਥੇ ਇਹ ਕਮੀਨਗੀ ਦੀ ਹਾਸੋ-ਹੀਣੀ ਕਹਾਣੀ ਵੀ ਹੈ। "ਜਿਸ ਤਨ ਲੱਗੇ ਸੋ ਤਨ ਜਾਣੇ, ਕੌਣ ਜਾਣੇ ਪੀੜ ਪਰਾਈ।" ਪਰ ਇਨ੍ਹਾਂ ਮਾਣ-ਮੱਤੇ ਸ਼ਹੀਦਾਂ ਨੂੰ ਤਾਂ ਪੀੜ ਹੁੰਦੀ ਹੀ ਨਹੀਂ ਸੀ ਕਿਉਂਕਿ ਇਹ ਤਾਂ ਆਪਣੇ ਗੁਰੂ ਦੇ ਲੜ ਲੱਗ ਕੇ ਗੁਰੂ ਵਿਚ ਲੀਨ ਹੋਣ ਨੂੰ ਤੜਪ ਰਹੇ ਸਨ। ਇਹ ਸੀ ਸ਼ਰਧਾ ਅਤੇ ਕੁਰਬਾਨੀ ਦਾ ਸਿਖ਼ਰ।

ਜਦੋਂ ਅਸੀਂ ਇਹ ਵੇਖਦੇ ਹਾਂ ਕਿ ਇਹ ਕੁਰਬਾਨੀਆਂ ਅਤੇ ਜਾਨਾਂ ਦੇਸ਼ ਦੀ ਅਜ਼ਾਦੀ ਅਤੇ ਹਿੰਦੁਸਤਾਨੀ ਸਵੈ-ਮਾਣ ਲਈ ਵਾਰੀਆਂ ਗਈਆਂ, ਤਾਂ ਅਸੀਂ ਇਨ੍ਹਾਂ ਸ਼ਹੀਦਾਂ-ਪਰਵਾਨਿਆਂ ਨੂੰ ਛੋਟਾ ਕਰਕੇ ਕਿਉਂ ਦੇਖਦੇ ਹਾਂ ? ਇਹ ਸ਼ਹੀਦ ਦੇਸ਼ ਤੋਂ ਕੁਰਬਾਨ ਹੋਏ ਅਤੇ ਦੇਸ਼ ਦੇ ਸ਼ਹੀਦ ਹਨ, ਨਿਰੇ ਕੂਕਿਆਂ ਦੇ ਨਹੀਂ।

ਜਦ ਪੰਡਤ ਜਵਾਹਰ ਲਾਲ ਨਹਿਰੂ ਦਾ ਸਤਿਗੁਰੂ ਰਾਮ ਸਿੰਘ ਬਾਰੇ ਕਥਨ ਹੈ ਕਿ, "ਕਾਂਗਰਸ ਨੇ ਆਪ ਦੇ ਵਿਖਾਏ ਹੋਏ ਰਸਤੇ ਨੂੰ ਅਪਨਾ ਕੇ ਹੀ ਕਾਮਯਾਬੀ ਹਾਸਲ ਕੀਤੀ ਹੈ" ਅਤੇ ਡਾ. ਰਜਿੰਦਰ ਪ੍ਰਸ਼ਾਦ ਕਹਿੰਦੇ ਹਨ,

"ਹਮਾਰੇ ਦੇਸ਼ ਮੇਂ ਮਹਾਤਮਾ ਗਾਂਧੀ ਨੇ ਜੋ ਅਸਹਿਯੋਗ ਇਤਨੇ ਜੋਰ ਸੇ ਚਲਾਇਆ, ਉਸ ਕਾ ਗੁਰੂ ਰਾਮ ਸਿੰਘ ਨੇ ਪਚਾਸ ਬਰਸ ਪੂਰਵ ਹੀ ਨਾਮਧਾਰੀਓਂ ਮੇਂ ਪਰਚਾਰ ਕੀਆ ਥਾ" ਅਤੇ ਨੋਬਲ ਲਾਰੀਏਟ ਰਾਵਿੰਦਰ ਨਾਥ ਟੈਗੋਰ ਵਰਗੇ ਪੂਜਨੀਕ ਹਿੰਦੁਸਤਾਨੀ ਵੀ ਮੰਨਦੇ ਹਨ ਕਿ "ਵੱਖੀਆਂ ਦੀਆਂ ਪਸਲੀਆਂ ਬਾਲਕੇ ਕੂਕਿਆਂ ਨੇ ਉਹ ਸ਼ਮ੍ਹਾਂ ਜਲਾਈ ਰੱਖੀ ਜਿਸ ਦੇ ਸਿੱਟੇ ਵਜੋਂ ਅਮਨ, ਅਜ਼ਾਦੀ, ਜਮਹੂਰੀਅਤ ਤੇ ਸਾਂਝੀਵਾਲਤਾ ਨੂੰ ਨੂਰੀ ਲੋਅ ਤੇ ਰੁਸ਼ਨਾਈ ਪ੍ਰਾਪਤ ਹੋਈ," ਤਾਂ ਅਹਿੰਸਕ ਨਾ-ਮਿਲਵਰਤਨ ਦਾ ਨਿਰਮਾਤਾ ਸਤਿਗੁਰੂ ਰਾਮ ਸਿੰਘ ਅਤੇ ਕੂਕੇ ਸਿੱਖਾਂ ਨੂੰ ਕਿਉਂ ਨਹੀਂ ਉਸ ਸ਼ਿੱਦਤ ਨਾਲ ਕਬੂਲਿਆ ਜਾਂਦਾ, ਜਿੰਨੀਂ ਸ਼ਿੱਦਤ ਨਾਲ ਮਹਾਤਮਾ ਗਾਂਧੀ ਨੂੰ ਕਬੂਲਿਆ ਜਾਂਦਾ ਹੈ। ਬਦੇਸ਼ੀ ਵਸਤੂਆਂ ਦਾ ਬਾਈਕਾਟ, ਅੰਗ੍ਰੇਜ਼ ਸਰਕਾਰ ਦੀ ਨੌਕਰੀ, ਸਕੂਲ, ਅਦਾਲਤਾਂ, ਰੇਲ, ਤਾਰ ਅਤੇ ਡਾਕ ਆਦਿ ਦਾ ਬਾਈਕਾਟ ਅਤੇ ਉਸ ਦੀ ਥਾਂਓਂ ਆਪਣਾ ਹੀ ਸਾਰਾ ਤਾਣਾ-ਬਾਣਾ ਸਥਾਪਤ ਕਰਨਾ, ਇਹ ਸ੍ਰੀ ਸਤਿਗੁਰੂ ਰਾਮ ਸਿੰਘ ਦੀ ਚਲਾਈ ਲਹਿਰ ਹੀ ਤਾਂ ਪੰਜਾਹ ਸਾਲ ਮਗਰੋਂ ਮਹਾਤਮਾ ਗਾਂਧੀ ਦੀ ਮਾਰਗ ਦਰਸ਼ਕ ਬਣੀ। ਫਿਰ ਕਿਉਂ ਨਾ ਸਤਿਗੁਰੂ ਰਾਮ ਸਿੰਘ ਨੂੰ ਦੇਸ਼ ਦਾ ਦਾਦਾ ਮੰਨਿਆ ਜਾਏ ਅਤੇ ਕੂਕੇ ਸਿੰਘ ਸ਼ਹੀਦਾਂ ਅਤੇ ਅਜ਼ਾਦੀ ਦੇ ਪਰਵਾਨਿਆਂ ਨੂੰ ਦੇਸ਼ ਪੱਧਰ ਦੀ ਮਾਨਤਾ ਕਿਉਂ ਨਾ ਦਿੱਤੀ ਜਾਏ ? ਇਨ੍ਹਾਂ ਸਵਾਲਾਂ ਦਾ ਜਵਾਬ ਤਾਂ ਅਜੋਕੇ ਸਿਆਸੀ ਆਗੂ ਹੀ ਦੇ ਸਕਦੇ ਹਨ। ਪਰ ਮਨ ਨੂੰ ਠੇਸ ਵੱਜਦੀ ਹੈ ਜਦੋਂ ਇਨ੍ਹਾਂ ਪਰਵਾਨਿਆਂ ਦੇ ਸ਼ਹੀਦੀ ਦਿਵਸ ਸਿਰਫ ਕੂਕੇ ਸਿੰਘ ਹੀ ਮਨਾਂਦੇ ਨੇ ਤੇ ਬਾਕੀ ਦੇ ਦੇਸ਼ ਵਾਸੀਆਂ, ਖਾਸ ਕਰਕੇ ਸਿਆਸੀ ਆਗੂਆਂ ਦੇ ਕੰਨਾ 'ਤੇ ਜੂੰ ਨਹੀਂ ਸਰਕਦੀ।

ਸੂਬਾ ਸੁਰਿੰਦਰ ਕੌਰ ਦੀ ਕੀ ਤਾਰੀਫ਼ ਕਰਾਂ। ਇਹ ਤਾਂ ਨਾਮਧਾਰੀ ਪੰਥ ਦੀ ਇਕ ਅਨਮੋਲ ਰਤਨ ਹੈ, ਜਿਸ ਨੇ ਇਕ ਨਹੀਂ ਕਈ ਖੋਜ ਭਰਪੂਰ ਅਤੇ ਗੁਰੂ ਸ਼ਰਧਾ ਵਿਚ ਡੁੱਬ ਕੇ ਲਿਖਤਾਂ ਪੂਰੀਆਂ ਕੀਤੀਆਂ ਹਨ। ਇਹ ਕਿਤਾਬ ਐਵੇਂ ਕਿਆਸਾਂ, ਖਿਆਲਾਂ ਅਤੇ ਸੁਣੀਆਂ-ਸੁਣਾਈਆਂ ਕਹਾਣੀਆਂ ਦੀ ਕਿਤਾਬ ਨਹੀਂ ਸਗੋਂ ਇਕ ਖੋਜ ਆਧਾਰਤ ਕੰਮ ਹੈ, ਜੋ ਹਾਰੀ ਸਾਰੀ ਦੇ ਵੱਸ ਦੀ ਗੱਲ ਨਹੀਂ ਸੀ। ਇਹ ਕਿਤਾਬ ਖੁੱਭ ਕੇ ਪੜ੍ਹਨਯੋਗ ਹੈ ਤੇ ਹਮੇਸ਼ਾ ਵਾਸਤੇ ਮਨ ਵਿਚ ਵਸਾਉਣ ਵਾਲੀ ਦਾਸਤਾਨ ਨੂੰ ਉਜਾਗਰ ਕਰਦੀ ਹੈ। ਮੈਂ ਜਿੱਥੇ ਸੂਬਾ ਸੁਰਿੰਦਰ ਕੌਰ ਨੂੰ ਇਸ ਕਾਮਯਾਬ ਲਿਖਤ ਦੀ ਵਧਾਈ ਦਿੰਦਾ ਹਾਂ ਉਥੇ ਨਾਲ ਹੀ ਅਰਦਾਸ ਕਰਦਾ ਹਾਂ ਕਿ ਸਤਿਗੁਰੂ ਇਨ੍ਹਾਂ ਨੂੰ ਹੋਰ ਸ਼ਰਧਾ, ਆਪਣੇ ਚਰਨਾਂ ਦਾ ਪਿਆਰ ਅਤੇ ਸਮਰੱਥਾ ਬਖ਼ਸ਼ੇ ਤਾਂ ਕਿ ਇਨ੍ਹਾਂ ਦੀ ਸਾਫ਼ ਸੁਥਰੀ ਕਲਮ ਇਸੇ ਤਰ੍ਹਾਂ ਚਲਦੀ ਰਹੇ।

**ਮਿਤੀ** :- 15 ਸਤੰਬਰ 2007

**ਸਰਦਾਰਾ ਸਿੰਘ ਜੌਹਲ**
**ਲੁਧਿਆਣਾ।**

# "ਇਉਂ ਰੱਖ ਵਖਾਈ ਕੂਕਿਆਂ"

"ਸੀਸ ਦੀਏ ਅਰੁ ਸੀ ਨ ਕਰੀ ਜਿਨ
ਸਿਖਨ ਤਾਹਿ ਕੋ ਮੈਂ ਬਲਿਹਾਰੀ।
ਗੋ ਹਿਤ ਗੋਇ ਤਨੀ ਸਹਿ ਕਰ
ਜਿਨ ਬੁੱਚੜ ਮਾਰ ਕੇ ਧੇਨ ਉਭਾਰੀ।
ਤੇ ਸਿਖ ਵਾ ਗੁਰ ਕੇਹਰ ਰਾਮ ਸੌਂ;
ਧਿਆਨ ਮਰਗਿੰਦ ਕਰੋ ਤ ਜੁਹਾਰੀ।
ਗੋਇ ਗਰੀਬਨ ਪਾਲਨ ਕੇ ਹਿਤ
ਰਾਮ ਮਰਗਿੰਦ ਆਯੋ ਤਨੁ ਧਾਰੀ।"

ਬ੍ਰਿਜ ਭਾਸ਼ਾ ਕਾਵਿ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੁਆਰਾ ਸਾਜੇ ਨਾਮਧਾਰੀ ਜਾਂ ਕੂਕਾ ਪੰਥ ਦਾ ਭਾਈ ਧਿਆਨ ਸਿੰਘ ਕਾਦਰਾਬਾਦੀ ਨੇ ਬੜਾ ਸਜੀਵ ਚਿਤਰਣ ਕੀਤਾ ਹੈ। ਉਪਰੋਕਤ ਸਵੱਈਏ ਵਿਚ ਉਹ ਨਾਮਧਾਰੀ ਸ਼ਹੀਦਾਂ ਨੂੰ ਆਪਣੇ ਦਿਲ ਦੀਆਂ ਗਹਿਰਾਈਆਂ ਵਿਚੋਂ ਕਾਵਿਕ ਅਨੁਭੂਤੀ ਦੁਆਰਾ ਸ਼ਰਧਾ ਪੁਸ਼ਪ ਭੇਟ ਕਰਦੇ ਹਨ। ਨਵੇਂ ਯੁੱਗ ਦੇ ਪਾਠਕਾਂ ਲਈ ਅਸੀਂ ਇਸ ਸਵੱਈਏ ਦਾ ਸਰਲ ਪੰਜਾਬੀ ਵਿਚ ਇਉਂ ਅਨੁਵਾਦ ਵੀ ਕਰ ਸਕਦੇ ਹਾਂ – "ਆਪਣੇ ਸਿਰ ਦੇਣ ਲੱਗਿਆਂ ਜਿਹਨਾਂ ਨੇ ਮੁੱਖੋਂ ਸੀ ਵੀ ਨਹੀਂ ਨਿਕਲਣ ਦਿੱਤੀ ਐਸੇ ਸਿੱਖਾਂ ਦੇ ਮੈਂ ਵਾਰਨੇ ਜਾਂਦਾ ਹਾਂ। ਗਊਆਂ ਵਾਸਤੇ ਵੱਡੀ ਬਿਪਤਾ ਆਪਣੇ ਸਰੀਰਾਂ 'ਤੇ ਬਰਦਾਸ਼ਤ ਕਰਕੇ ਉਹਨਾਂ ਨੇ ਬੁੱਚੜਾਂ ਨੂੰ ਮਾਰਿਆ ਅਤੇ ਗਾਈਆਂ ਨੂੰ ਕਾਤਲਾਂ ਦੇ ਪੰਜਿਆਂ ਵਿਚੋਂ ਛੁਡਾਇਆ। ਐਸੇ ਸਿੱਖਾਂ ਅਤੇ ਉਹਨਾਂ ਦੇ ਗੁਰੂ ਸਤਿਗੁਰੂ ਰਾਮ ਸਿੰਘ ਜੀ ਨੂੰ (ਕਵੀ) ਧਿਆਨ ਸਿੰਘ ਬਾਰ–ਬਾਰ ਸਿਰ ਝੁਕਾਉਂਦਾ ਹੈ। (ਕਵੀ ਦੇ ਮੁਤਾਬਿਕ) ਸਤਿਗੁਰੂ ਰਾਮ ਸਿੰਘ ਜੀ ਮਨੁੱਖੀ ਜਾਮੇ ਵਿਚ ਆਏ ਹੀ ਗਊ–ਗਰੀਬ ਦੀ ਰੱਖਿਆ ਕਰਨ ਵਾਸਤੇ ਸਨ।"

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਆਪਣੇ ਰੀਕਾਰਡ ਹੋਏ ਉਪਦੇਸ਼ਾਂ ਵਿਚ ਫ਼ਰਮਾਉਂਦੇ ਹਨ ਕਿ ਗੁਰੂ ਨੂੰ ਸਦਾ "ਗ਼ਰੀਬ ਨਿਵਾਜ਼" ਹੀ ਆਖਿਆ ਜਾਂਦਾ ਹੈ। ਗਊ ਅਤੇ ਗ਼ਰੀਬ ਸਾਡੇ ਦੇਸ਼ ਦੀ ਬਹੁ ਗਿਣਤੀ ਪੀੜਤ ਲੁਕਾਈ ਦੇ ਪ੍ਰਤੀਨਿਧ ਪਾਤਰ ਹਨ ਜੋ ਸਦੀਆਂ ਤੋਂ ਆਪਣੀ ਬੰਦ ਖਲਾਸੀ ਵਾਸਤੇ ਕਿਸੇ ਮੁਕਤੀ ਦਾਤੇ ਦੀ ਉਡੀਕ ਵਿਚ ਰਹਿੰਦੇ ਹਨ। ਅਜਿਹੇ ਹੀ ਇਕ ਮੁਕਤੀ–ਦਾਤੇ ਯੁੱਗ ਨਾਇਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹਨ, ਜਿਹਨਾਂ ਨੇ ਭਾਰਤ ਭੂਮੀ ਦੀ ਪੀੜਿਤ ਸ਼ੋਸ਼ਿਤ ਵੱਸੋਂ ਦੀਆਂ ਕੁਰਲਾਹਟ ਭਰੀਆਂ ਪੁਕਾਰਾਂ ਨੂੰ ਹੁੰਗਾਰਾ ਭਰ ਕੇ, ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ, ਸਿੱਖ ਅਤੇ ਖ਼ਾਲਸੇ ਦੀਆਂ ਅਲੋਪ ਹੋ ਰਹੀਆਂ ਰਹੁ

ਗੀਤਾਂ, ਮਾਨਤਾਵਾਂ  ਅਤੇ ਸਿਧਾਤਾਂ ਨੂੰ ਮੁੜ ਪ੍ਰਚਲਿਤ ਕਰਕੇ ਨਾਮਧਾਰੀ ਸੰਤ ਖ਼ਾਲਸਾ ਦੀ ਪੁਨਰ ਸਿਰਜਨਾ ਦਾ ਝੰਡਾ ਝੁਲਾ ਦਿੱਤਾ ਜਿਸ 'ਤੇ ਬਰਤਾਨਵੀ ਬਸਤੀਵਾਦੀ ਹਾਕਮ ਅਤੇ ਉਹਨਾਂ ਦੇ ਹੱਥ ਠੋਕੇ ਸਿੱਖ ਤਖ਼ਤਾਂ ਦੇ ਪੁਜਾਰੀ, ਰਾਜੇ ਰਜਵਾੜੇ, ਅਤੇ ਹੋਰ ਉਭਰ ਰਿਹਾ ਨਵ ਧਨੀ ਵਰਗ ਆਪ ਦੇ ਖਿਲਾਫ਼ ਹੋ ਗਿਆ ਅਤੇ ਅੰਗ੍ਰੇਜ਼ਾਂ ਨੂੰ ਅੰਦਰਖਾਤੇ ਸੁਚੇਤ ਕਰਨ ਲੱਗ ਪਏ ਕਿ ਕੂਕਿਆਂ ਦੀ ਵਧਦੀ ਸ਼ਕਤੀ, ਤੁਹਾਡੇ ਰਾਜ ਦੀ ਸਲਾਮਤੀ ਲਈ ਭਾਰੀ ਖ਼ਤਰਾ ਹੈ। ਉਸ ਵੇਲੇ ਦੇ ਸਾਡੇ ਲੋਕ ਗੀਤਾਂ ਨੇ ਵੀ, ਕੂਕਾ ਲਹਿਰ ਦੇ ਅੰਤਿਮ ਨਿਸ਼ਾਨੇ, ਪੰਜਾਬ ਵਿਚ ਆਪਣਾ ਸੁਤੰਤਰ ਰਾਜ ਕਾਇਮ ਕਰਨ ਨੂੰ ਇਉਂ ਚੇਤਿਆਂ ਵਿਚ ਸਮੋਇਆ ਹੈ –

"ਮੱਤ ਗਈ ਰਾਜਿਆਂ ਦੀ ਮਾਰੀ,<br>
ਰਾਜ ਲੈ ਕੇ ਮਾਲਵੇ ਦਾ।<br>
ਖੋਹ ਲੈਣ ਨਾ ਰਾਜ ਇਹ ਸਾਡਾ<br>
ਡਰ ਗਏ ਕੂਕਿਆਂ ਤੋਂ।"

ਵੈਸਾਖੀ 1857 ਈ. ਤੋਂ ਸ਼ੁਰੂ ਹੋਇਆ ਇਹ ਅੰਦੋਲਨ, ਸਮਾਜ ਸੁਧਾਰ, ਨਾਰੀ ਮੁਕਤੀ ਆਦਿ ਕਈ ਪੜਾਅ ਲੰਘਦਾ ਹੋਇਆ, ਬਰਤਾਨਵੀ ਵਸਤਾਂ ਅਤੇ ਸੰਸਥਾਵਾਂ ਦੇ ਬਾਈਕਾਟ ਤੋਂ ਅਸਹਿਯੋਗ ਅੰਦੋਲਨ ਅਤੇ ਸਥਾਨਕ ਸ੍ਵੈ ਸ਼ਾਸ਼ਨ 'ਤੇ ਜੋਰ ਦਿੰਦਾ ਹੋਇਆ, ਗੁਆਂਢੀ ਦੇਸ਼ਾਂ ਨੇਪਾਲ, ਰੂਸ, ਅਫਗਾਨਿਸਤਾਨ ਆਦਿ ਨਾਲ ਮਿੱਤਰਤਾ ਪੂਰਨ ਸੰਬੰਧ ਸਥਾਪਿਤ ਕਰਦਾ ਹੋਇਆ, ਉੱਤਰ ਅਤੇ ਮੱਧ ਭਾਰਤ ਦੀਆਂ ਕਈ ਰਿਆਸਤਾਂ ਜੰਮੂ-ਕਸ਼ਮੀਰ, ਅਵਧ ਆਦਿ ਨਾਲ ਕੂਟਨੀਤਿਕ ਸੰਬੰਧ ਕਾਇਮ ਕਰਦਿਆਂ ਜਦੋਂ 1871 ਈ. ਵਿਚ ਪੁੱਜਦਾ ਹੈ ਤਾਂ ਜਿਵੇਂ ਕਿ ਦਵੰਦਤਾਮਕ ਭੌਤਿਕਵਾਦ ਦਾ ਇਕ ਕਾਨੂੰਨ ਹੈ, ਲੱਖਾਂ ਦੀ ਗਿਣਤੀ ਵਿਚ ਲਹਿਰ ਦੇ ਫੈਲ ਜਾਣ ਨਾਲ ਮਿਕਦਾਰੀ ਤਬਦੀਲੀ, ਸਿਫ਼ਤੀ ਤਬਦੀਲੀ ਵਿਚ ਬਦਲ ਗਈ। ਨਾਮਧਾਰੀ ਸਿੰਘਾਂ ਨੇ ਗਊ ਭਖਸ਼ਕ ਅੰਗਰੇਜ਼ ਹਾਕਮਾਂ ਦੀ ਸ਼ਹਿ ਤੋਂ ਖੋਹਲੇ ਬੁੱਚੜਖਾਨਿਆਂ 'ਤੇ ਤਾਬੜ ਤੋੜ ਹਮਲੇ ਬੋਲ ਦਿੱਤੇ। ਇਹ ਘਟਨਾਵਾਂ ਅੰਮ੍ਰਿਤਸਰ, ਰਾਇਕੋਟ, ਮੋਰਿੰਡਾ ਵਿਚ ਇਸੇ ਸਾਲ ਵਾਪਰੀਆਂ। ਸ਼ਿਮਲੇ ਤੱਕ ਦੇ ਬੁੱਚੜਖਾਨਿਆਂ ਦਾ ਸਫ਼ਾਇਆ ਨਾਮਧਾਰੀ ਸਿੰਘਾਂ ਦੇ ਏਜੰਡੇ 'ਤੇ ਸੀ। ਅਤੇ ਫਿਰ ਅਗਲੇ ਸਾਲ 1872 ਈ. ਦੇ ਚੜ੍ਹਦਿਆਂ ਹੀ ਪਹਿਲਾ ਮਲੌਦ ਹਥਿਆਰਾਂ ਲਈ ਹਮਲਾ ਅਤੇ ਫਿਰ ਮਲੇਰਕੋਟਲੇ ਦੇ ਮੁਹੱਲਿਆਂ ਵਿਚ ਬੁੱਚੜਾਂ ਅਤੇ ਉਹਨਾਂ ਦੀ ਮਦਦ 'ਤੇ ਆਈ ਰਿਆਸਤੀ ਪੁਲਿਸ ਫੌਜ ਤੇ ਹੋਰ ਜਨਤਾ ਨਾਲ ਗਹਿਗੱਚ ਲੜਾਈ। ਫਿਰ 17-18 ਜਨਵਰੀ ਦਾ ਕੋਟਲੇ ਦੇ ਰੱਕੜ ਵਿਚ ਸਿੰਘਾਂ ਦਾ ਤੋਪਾਂ ਨਾਲ ਤੂੰਬਾ ਤੂੰਬਾ ਕਰ ਕੇ ਉਡਾਇਆ ਜਾਣਾ। ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨ੍ਹਾਂ ਦੇ ਪ੍ਰਮੁੱਖ ਸੂਬਿਆਂ ਦਾ ਦੇਸ਼ ਨਿਕਾਲਾ, ਇਸ ਗਊ ਗ਼ਰੀਬ ਦੀ ਰੱਖਿਆ ਦੀ ਨੀਤੀ ਨਾਲ ਹੀ ਜੁੜਿਆ ਹੈ।

ਕੁਝ ਵਿਦਵਾਨ ਬੁੱਚੜ ਬੱਧ ਦੀਆਂ ਘਟਨਾਵਾਂ ਕਾਰਨ ਕੂਕਾ ਲਹਿਰ ਦੇ ਖਾਸੇ ਨੂੰ ਸਮਝਣ ਵਿਚ ਟਪਲਾ ਖਾ ਜਾਂਦੇ ਹਨ ਅਤੇ ਇਸ ਅੰਦੋਲਨ ਨੂੰ ਜੋ ਬਸਤੀਵਾਦ ਵਿਰੋਧੀ, ਜਗੀਰਦਾਰੀ ਵਿਰੋਧੀ, ਮਜ਼ਦੂਰਾਂ ਕਿਸਾਨਾਂ, ਸਾਬਕਾ ਸੈਨਿਕਾਂ ਅਤੇ ਦਸਤਕਾਰਾਂ ਦੀ ਸੰਮਿਲਤ ਸ਼ਕਤੀ 'ਤੇ ਉਸੱਰੀ ਇਕ ਵਿਸ਼ਾਲ ਲੋਕ ਲਹਿਰ ਸੀ, ਇਸਨੂੰ ਸੰਪ੍ਰਦਾਇਕਤਾ ਦੇ ਘੇਰੇ ਵਿਚ ਰੱਖ ਕੇ ਨਿਰਖਣ ਪਰਖਣ ਲੱਗ ਪੈਂਦੇ ਹਨ। ਗਊ ਪੰਜਾਬ ਦੀ ਆਰਥਿਕਤਾ ਦਾ ਧੁਰਾ ਸੀ ਅਤੇ ਇਸ ਧਰਤੀ ਦਾ ਪੁਰਾਤਨ ਜੀਵ ਸੀ। ਮੱਝ ਤਾਂ ਮੱਧ-ਏਸ਼ੀਆ ਤੋਂ ਆਰੀਅਨ ਲੈ ਕੇ ਆਏ ਸਨ। ਖੇਤੀ ਲਈ ਬੈਲਾਂ ਦੀ ਬਹੁਤ ਮਹੱਤਤਾ ਸੀ। ਸਿਆਲਕੋਟ, ਗੁਰਦਾਸਪੁਰ, ਸ਼ੇਖੂਪੁਰਾ, ਗੁਜੱਰਾਂਵਾਲਾ ਆਦਿ ਜਿਹਨਾਂ ਜ਼ਿਲ੍ਹਿਆਂ ਦੇ ਕਿਸਾਨ ਝੋਟੇ ਵਾਹੁੰਦੇ ਸਨ, ਉਹ ਬੈਲਾਂ ਦੀ ਵਾਹੀ ਵਾਲੇ ਜ਼ਿਲ੍ਹਿਆਂ ਦੇ ਕਿਸਾਨਾਂ ਤੋਂ ਬਹੁਤ ਪਛੜ

ਗਏ ਸਨ। ਤਕਰੀਬਨ 65 ਵਰ੍ਹੇ ਪੰਜਾਬ ਵਿਚ ਮਹਾਰਾਜਾ ਰਣਜੀਤ ਸਿੰਘ ਜਾਂ ਸਿੱਖ ਮਿਸਲਾਂ ਦਾ ਰਾਜ ਰਹਿਣ ਕਾਰਨ, ਪੰਜਾਬੀ ਮੁਸਲਮਾਨ ਦੇ ਭੋਜਨ ਵਿਚੋਂ ਵੀ ਗਊ ਮਾਸ ਮਨਫ਼ੀ ਹੋ ਚੁੱਕਾ ਸੀ। ਮਹਾਰਾਜਾ ਰਣਜੀਤ ਸਿੰਘ ਦਾ ਅੰਗ੍ਰੇਜ਼ਾਂ ਨਾਲ ਅਹਿਦ ਸੀ ਕਿ ਜੇ ਕਦੇ ਗੋਰਾ-ਫੌਜ ਕਾਬਲ ਵਗੈਰਾ ਵੱਲ ਜਾਣ ਲਈ ਪੰਜਾਬ ਵਿਚੋਂ ਲੰਘੇਗੀ ਤਾਂ ਪੰਜ ਦਰਿਆਵਾਂ ਦੀ ਧਰਤੀ 'ਤੇ ਉਹ ਗਊ ਘਾਤ ਨਹੀਂ ਕਰਨਗੇ। ਨਾਬਾਲਿਗ ਮਹਾਰਾਜੇ ਦਲੀਪ ਸਿੰਘ ਦੇ ਰਾਜ ਸਮੇਂ, ਜੋ ਵੈਸੇ ਕੰਪਨੀ ਦੀ ਸੱਤਾ ਹੇਠ ਆ ਚੁੱਕਾ ਸੀ, ਅੰਗ੍ਰੇਜ਼ ਰੈਜੀਡੈਂਟ ਨੇ ਤਾਂਬੇ ਦੇ ਪੱਤਰਿਆਂ 'ਤੇ ਇਹ ਹੁਕਮ ਉਕਰਵਾ ਕੇ ਸੰਨ 1845 ਜਾਂ 46 ਵਿਚ ਸ੍ਰੀ ਦਰਬਾਰ ਸਾਹਿਬ ਵਿਖੇ ਲਗਵਾਇਆ ਸੀ ਕਿ ਅੰਮ੍ਰਿਤਸਰ ਵਿਚ ਗਊ ਬੱਧ ਨਹੀਂ ਹੋਵੇਗਾ। ਪਰ ਮਾਰਚ 1849 ਈ. ਵਿਚ ਜਦੋਂ ਲਾਹੌਰ ਦੇ ਸ਼ਾਹੀ ਕਿਲ੍ਹੇ ਤੋਂ ਸਾਂਝੇ ਪੰਜਾਬੀ ਰਾਜ ਦਾ ਚਿੰਨ੍ਹ ਖ਼ਾਲਸਈ ਨਿਸ਼ਾਨ ਉਤਾਰ ਕੇ ਯੂਨੀਅਨ ਜੈਕ ਝੁਲਾ ਦਿੱਤਾ ਗਿਆ, ਤਾਂ ਕੁਝ ਸਮੇਂ ਬਾਅਦ ਹੀ ਅੰਮ੍ਰਿਤਸਰ ਸਮੇਤ ਪੰਜਾਬ ਦੇ ਕਈ ਸ਼ਹਿਰਾਂ ਵਿਚ ਗਊ ਬੱਧ ਹੋਣ ਲੱਗ ਪਿਆ। ਜਦੋਂ ਹੁਣ ਹਾਕਮਾਂ ਨੂੰ ਪੁਰਾਣੀ ਲਿਖਤ ਚੇਤੇ ਕਰਵਾਈ ਤਾਂ ਉਹਨਾਂ ਦਾ ਜੁਆਬ ਸੀ, ਉਸ ਸਮੇਂ ਪੰਜਾਬ 'ਤੇ ਤੁਹਾਡਾ ਰਾਜ ਸੀ, ਹੁਣ ਅੰਗ੍ਰੇਜ਼ਾਂ ਦਾ ਰਾਜ ਹੈ। ਅੰਗ੍ਰੇਜ਼ ਬਹੁਤ ਨਿਆਂ ਪਸੰਦ ਕੌਮ ਹੈ ਅਤੇ ਉਹ ਇਕ ਗੁਆਂਢੀ ਨੂੰ ਦੂਜੇ ਗੁਆਂਢੀ ਦੇ ਧਾਰਮਿਕ ਅਧਿਕਾਰਾਂ ਵਿਚ ਦਖਲ ਦੇਣ ਦੀ ਖੁੱਲ੍ਹ ਨਹੀਂ ਦੇ ਸਕਦੀ। ਇਸ ਦਾ ਭਾਵ ਇਹ ਸੀ ਕਿ ਮੁਸਲਮਾਨ ਭਾਈਚਾਰਾ ਹੁਣ ਗਊ ਮਾਸ ਵਰਤ ਸਕਦਾ ਹੈ। ਇਸ ਨੂੰ ਵਰਤਣ ਲਈ ਗਊਘਾਤ ਕਰ ਸਕਦਾ ਹੈ। ਸ਼ਹਿਰਾਂ ਵਿਚ ਤੁਰ ਫਿਰ ਕੇ ਗਊ ਮਾਸ ਵੇਚ ਵੀ ਸਕਦੇ ਹਨ। ਬਹਾਨਾਂ ਮੁਸਲਮਾਨਾਂ ਦੇ ਅਧਿਕਾਰਾਂ ਦਾ ਸੀ, ਲੋੜ ਅੰਗ੍ਰੇਜ਼ ਸਿਵਲੀਅਨ ਅਤੇ ਫੌਜੀ ਵੱਸੋਂ ਲਈ ਗਊ ਮਾਸ ਖਾਣ ਲਈ ਆਪਣੀ ਸੀ। ਦੂਸਰਾ ਮਕਸਦ ਇਹ ਸੀ ਕਿ ਗਊ ਦੇ ਸੁਆਲ 'ਤੇ ਹਿੰਦੂ, ਸਿੱਖ-ਮੁਸਲਿਮ ਵਸੋਂ ਵਿਚ ਤਣਾਉ ਪੈਦਾ ਕਰਕੇ, ਫਿਰਕਾਪ੍ਰਸਤੀ ਉਭਾਰਨੀ, ਕੌਮੀ ਏਕਤਾ ਛਿੰਨ ਭਿੰਨ ਕਰਨੀ ਅਤੇ ਆਪਣੇ ਰਾਜ ਦੀ ਉਮਰ ਲੰਮੀ ਕਰਨੀ। ਕੌਮੀ ਅੰਦੋਲਨ ਅਗਵਾਹ ਹੈ, ਜਦੋਂ ਜਦੋਂ ਵੀ ਜਨਤਾ ਵਿਦੇਸ਼ੀਆਂ ਵਿਰੁੱਧ ਇਕ ਜੁੱਟ ਹੁੰਦੀ ਫਿਰਕੂ ਲਕੀਰਾਂ ਮੱਧਮ ਪੈ ਜਾਂਦੀਆਂ ਅਤੇ ਜਦੋਂ ਜਦੋਂ ਵੀ ਕੌਮੀ ਉਭਾਰ ਮੱਠਾ ਪੈਂਦਾ ਰਿਹਾ ਜਿਹਾ ਕਿ 1922-23 ਈ. ਵਿਚ ਚੌਰੀ ਚੌਰਾ ਦੇ ਬਹਾਨੇ ਗਾਂਧੀ ਜੀ ਵੱਲੋਂ ਅੰਦੋਲਨ ਵਾਪਸ ਲੈਣ ਸਮੇਂ ਫਿਰਕੂ ਨਾਗ ਫੰਨ ਚੁਕ ਲੈਂਦਾ ਅਤੇ ਸਾਰੇ ਦੇਸ਼ ਵਿਚ ਧਾਰਮਿਕ ਫਿਰਕਿਆਂ ਵਿਚਾਲੇ ਦੰਗੇ ਸ਼ੁਰੂ ਹੁੰਦੇ। ਅੰਗ੍ਰੇਜ਼ ਹਾਕਮਾਂ ਦੀ ਇਸ ਚਾਲ ਨੂੰ ਕੂਕੇ ਬੀਰਾਂ ਨੇ ਨੰਗਿਆਂ ਕਰਨ ਵਾਸਤੇ ਹੀ ਬੁੱਚੜਖਾਨਿਆਂ 'ਤੇ ਹੱਲੇ ਬੋਲਣ ਦਾ ਵਿਆਪਕ ਕਾਰਜ ਕਰਮ ਉਲੀਕ ਲਿਆ। ਇਹ ਆਮ ਮੁਸਲਮਾਨਾਂ ਵਿਰੁੱਧ ਨਾਂ ਹੋ ਕੇ ਅੰਗ੍ਰੇਜ਼ ਸਰਕਾਰ ਦੀ 'ਪਾੜੋ ਤੇ ਰਾਜ ਕਰੋ' ਦੀ ਨੀਤੀ ਦੇ ਵਿਰੁੱਧ ਹਥਿਆਰਬੰਦ ਕੂਕਾ ਵਿਦਰੋਹ ਸੀ। ਦੇਸ਼ ਦੇ ਮੁਕਤੀ ਸੰਗਰਾਮ ਦਾ ਇਕ ਅਹਿਮ ਬਾਬ ਸੀ। ਇਹਨਾਂ ਘਟਨਾਵਾਂ ਨੂੰ ਇਸੇ ਪਰਿਪੇਖ ਵਿਚ ਰੱਖ ਕੇ ਵਿਚਾਰਨ ਦੀ ਅਸੀਂ ਇਤਿਹਾਸਕਾਰਾਂ ਅਤੇ ਆਮ ਪਾਠਕਾਂ ਨੂੰ ਬੇਨਤੀ ਕਰਦੇ ਹਾਂ।

ਹੁਣ ਸ਼ੁਰੂ ਹੁੰਦਾ ਹੈ ਕੂਕੇ ਬਹਾਦਰਾਂ ਦਾ ਮੌਤ ਨਾਲ ਮਜ਼ਾਖਾਂ ਕਰਨ ਦਾ, ਪੰਜਾਬ ਦੀ ਬੀਰ ਪਰੰਪਰਾ ਵਿਚ ਨਿੱਗਰ ਵਾਧਾ ਕਰਨ ਵਾਲਾ, ਸ਼ਾਨਦਾਰ ਅਧਿਆਇ। ਪ੍ਰਸਿੱਧ ਇਤਿਹਾਸਕਾਰ ਡਾ. ਫੌਜਾ ਸਿੰਘ ਬਾਜਵਾ ਦੇ ਸ਼ਬਦਾਂ ਵਿਚ "ਉਹ ਸੂਰਮਿਆਂ ਵਾਂਗ ਹਮਲਾਵਰ ਹੋਏ, ਸੂਰਮਿਆਂ ਵਾਂਗ ਜੂਝੇ, ਸੂਰਮਿਆਂ ਵਾਂਗ ਹੀ ਪਿਛਾਂਹ ਪਰਤੇ ਅਤੇ ਸੂਰਮਿਆਂ ਵਾਂਗ ਹੀ ਉਹਨਾਂ ਨੇ ਮੌਤ ਲਾੜੀ ਦਾ ਵਰਣ ਕੀਤਾ।" ਇਹ ਸਾਰੇ ਹੀ ਸ਼ਹੀਦ ਜਿਸ ਦ੍ਰਿੜਤਾ, ਦਲੇਰੀ ਅਤੇ ਆਤਮ ਵਿਸ਼ਵਾਸ਼ ਨਾਲ ਫਾਂਸੀ ਦੇ ਫੰਧੇ ਜਾਂ ਤੋਪਾਂ ਦੇ ਗੋਲੇ ਜਾਂ ਦੇਸ਼ ਨਿਕਾਲੇ ਵਾਲੀ ਸੁਆਰੀ ਵੱਲ ਵਧੇ, ਉਸ ਨੇ ਵੇਲੇ ਦੇ ਹਾਕਮਾਂ ਅਤੇ ਉਹਨਾਂ ਦੇ ਕੱਟੜ ਦੁਸ਼ਮਣਾਂ ਨੂੰ ਵੀ ਮੂੰਹ ਵਿਚ ਉਂਗਲਾਂ ਪਾਉਣ ਲਈ ਮਜ਼ਬੂਰ ਕਰ ਦਿੱਤਾ। ਵਾਰਕਾਰ ਹਰਸਾ ਸਿੰਘ ਚਾਤਰ ਦੇ ਸ਼ਬਦਾਂ ਦੀ ਅਗਵਾਹੀ ਕੁਥਾਂ ਨਹੀਂ ਹੋਏਗੀ -

"ਇਉਂ ਰੱਖ ਵਿਖਾਈ ਕੂਕਿਆਂ, ਕੁੱਲ ਆਲਮ ਜਾਣੇ।
ਸਭ ਤੋਪਾਂ ਹਿੱਕੀਂ ਝੱਲੀਆਂ, ਸਤਿਗੁਰ ਦੇ ਭਾਣੇ।

ਜੋ ਸੀਸ ਤਲੀ ਤੇ ਰੱਖ ਕੇ ਸਿਰ ਭਾਰ ਲੰਘਾਣੇ।

ਇਹ ਚਾਤਰ ਸਾਕੇ ਉਹਨਾਂ ਦੇ ਨਾਂ ਹੋਣ ਪੁਰਾਣੇ।

ਖੁਸ਼ੀ ਦੀ ਗੱਲ ਹੈ ਕਿ ਇਸ ਅੰਦੋਲਨ ਦੀ 150 ਵੀਂ ਵਰ੍ਹੇ ਗੰਢ ਸਮੇਂ ਪੰਜਾਬ ਸਰਕਾਰ ਨੇ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਸ਼ੀਰਵਾਦ ਸਦਕਾ, ਸਮੂਹ ਕੂਕਾ ਸ਼ਹੀਦਾਂ, ਜਲਾਵਤਨ ਸੂਬਿਆਂ ਅਤੇ ਹੋਰਨਾਂ ਨਾਇਕਾਂ ਦੀਆਂ ਉਹਨਾਂ ਦੇ ਪਿੰਡਾਂ/ਕਸਬਿਆਂ ਵਿਚ ਯਾਦਗਾਰਾਂ ਉਸਾਰਨ ਦਾ ਬੀੜਾ ਚੁੱਕਿਆ ਹੈ।

ਪਰ ਇਹ ਸਾਰੇ ਲੋਕ ਨਾਇਕ ਜੋ ਸਮਾਂ ਪਾ ਕੇ ਚੇਤਿਆਂ ਵਿਚੋਂ ਅਲੋਪ ਹੁੰਦੇ ਜਾ ਰਹੇ ਸਨ, ਉਹਨਾਂ ਦੇ ਅਗੇਤਰ ਪਛੇਤਰ ਨਾਵਾਂ ਥਾਵਾਂ ਦੀ ਖੋਜ ਕਰਕੇ ਪਾਠਕਾਂ ਅਤੇ ਪੰਜਾਬ ਸਰਕਾਰ ਤਕ ਪਹੁੰਚਾਉਣ ਦਾ ਵੱਡਾ ਭੀਖਮ ਕਾਰਾ ਸੂਬਾ ਸੁਰਿੰਦਰ ਕੌਰ ਜੀ ਖਰਲ ਦੇ ਸੁਭਾਗ ਵਿਚ ਦਰਜ ਹੋਇਆ ਹੈ। ਸੂਬਾ ਜੀ ਜੀਵਨੀਕਾਰ, ਇਤਿਹਾਸਕਾਰ, ਨਿਬੰਧਕਾਰ, ਕਹਾਣੀਕਾਰ, ਕਵੀ, ਖੋਜਕਾਰ ਅਤੇ ਸਾਹਿਤ ਪੜਚੋਲੀਏ ਵੀ ਹਨ ਜਿਹਨਾਂ ਦੇ ਭਰਪੂਰ ਰਚਨਾ ਸੰਸਾਰ ਦਾ ਵੇਰਵਾ ਦੇ ਕੇ ਮੈਂ ਆਪਣੀ ਗੱਲ ਲੰਮੀ ਨਹੀਂ ਕਰਾਂਗਾ। ਉਹਨਾਂ ਦੇ ਪੈਰਾਂ ਵਿਚ ਹਮੇਸ਼ਾਂ ਸਫ਼ਰ, ਨੈਣਾਂ ਵਿਚ ਕੁਝ ਨਵਾਂ ਕਰ ਗੁਜ਼ਰਨ ਦੇ ਸੁਪਨੇ ਲਟਕਦੇ ਹਨ। ਇਤਿਹਾਸ ਖੋਜ ਕਾਰਜਾਂ ਵਿਚ ਨਾਮਧਾਰੀ ਸ਼ਹੀਦਾਂ ਦੀਆਂ ਪੈੜਾਂ ਲੱਭਣ ਲਈ ਜਿੱਥੇ ਉਹਨਾਂ ਨੇ ਸਾਰਾ ਪੰਜਾਬ ਵਿਸ਼ੇਸ਼ ਕਰਕੇ ਮਾਲਵਾ ਛਾਣ ਮਾਰਿਆ ਹੈ, ਉੱਥੇ ਪਰਦੇਸੀ ਪ੍ਰੀਤਮ ਸਤਿਗੁਰੂ ਰਾਮ ਸਿੰਘ ਜੀ ਦੀ ਚਰਨ ਛੁਹ ਪ੍ਰਾਪਤ ਧਰਤੀ ਦਾ ਸਿਜਦਾ ਕਰਨ ਦੀ ਲਲਕ ਉਹਨਾਂ ਨੂੰ ਆਪਣੇ ਪਤੀ ਸ੍. ਭਗਵੰਤ ਸਿੰਘ ਤੇ ਹੋਰ ਸਹਿਯੋਗੀਆਂ ਦੇ ਨਾਲ ਪਹਿਲਾ ਬ੍ਰਿਟਿਸ਼ ਬਰ੍ਹਮਾ ਅਤੇ ਹੁਣ ਮਿਆਂਮਾਰ ਦੇ ਸ਼ਹਿਰਾਂ ਜੰਗਲਾਂ, ਟਾਪੂਆਂ ਵਿਚ ਵੀ ਲਈ ਫਿਰਦੀ ਰਹੀ ਹੈ। ਉਹ ਬਹੁਤ ਸਾਰੇ ਇਨਾਮਾਂ ਸਨਮਾਨਾਂ ਅਤੇ ਸੰਸਥਾਵਾਂ ਦੁਆਰਾ ਨਿਵਾਜੇ ਜਾ ਚੁੱਕੇ ਹਨ। ਉਹਨਾਂ ਦਾ ਸਭ ਤੋਂ ਵੱਡਾ ਸਨਮਾਨ ਉਹਨਾਂ ਦਾ ਇਹ ਠੋਸ ਕੰਮ ਹੀ ਹੈ ਜੋ ਉਹਨਾਂ ਦੀ ਕੀਰਤੀ ਨੂੰ ਚਿਰ ਸਥਾਈ ਰੂਪ ਵਿਚ ਜੀਵਤ ਰੱਖੇਗਾ। ਅਸੀਂ ਉਹਨਾਂ ਦੇ ਇਸੇ ਨਿਰੰਤਰ ਸਫ਼ਰ ਵਿਚ ਹੋਰ ਵਧੇਰੇ ਬੁਲੰਦੀਆਂ ਦੀ ਕਾਮਨਾ ਕਰਦੇ ਹਾਂ। ਇਕ ਔਰਤ ਨੂੰ ਅਜੇਹੇ ਕੰਮਾਂ ਵਿਚ ਜੋ ਦੁਸ਼ਵਾਰੀਆਂ ਆ ਸਕਦੀਆਂ ਹਨ ਉਹਨਾਂ ਤੋਂ ਵੀ ਜਾਣੂੰ ਹਾਂ ਪਰ ਉਹਨਾਂ ਦਾ ਪੰਥ, ਉਹਨਾਂ ਦਾ ਪਰਿਵਾਰ ਇਸ ਬਿਖਮ ਕਾਰਜ ਵਿਚ ਹਮੇਸ਼ਾ ਸਹਾਈ ਹੁੰਦਾ ਹੈ ਤੇ ਹੁੰਦਾ ਰਹੇਗਾ।

'ਨਾਮਧਾਰੀ ਇਤਿਹਾਸ' ਲਿਖਦਿਆਂ 1957 ਈ. ਵਿਚ ਸ੍. ਨਾਹਰ ਸਿੰਘ ਹੋਰਾਂ ਨੇ 'ਨੂਰ ਜਹਾਂ ਦੀ ਕਬਰ' ਦੇ ਹਵਾਲੇ, ਕੋਟਲੇ ਦੇ ਰੱਕੜ ਦੀ ਉਜਾੜ ਦਸ਼ਾ ਨੂੰ ਚਿਤਰਿਆ ਸੀ –

"ਸਾਡੀ ਮੜ੍ਹੀ ਗ਼ਰੀਬਾਂ ਦੀ ਹੈ

ਨਾ ਫੁੱਲ ਚੜ੍ਹਨ ਨਾ ਦੀਵੇ ਬਲਦੇ

ਬੁਲਬੁਲ ਮਾਰੂ ਰਾਗ ਨਹੀਂ ਗਾਉਂਦੀ

ਫੰਘ ਪਰਵਾਨੇ ਦੇ ਨਹੀਂ ਜਲਦੇ"

ਪਰ ਅਜ ਮਲੇਰਕੋਟਲਾ ਵਿਖੇ ਕੂਕਿਆਂ ਦਾ ਉਹ ਰੱਕੜ ਛਿਆਠ ਮੋਰੀਆਂ ਵਾਲੇ ਖੰਡੇ ਸਮੇਤ ਜਗਮਗਾ ਰਿਹਾ ਹੈ। ਛੇਤੀ ਹੀ ਸ਼ਹੀਦਾਂ ਦੀਆਂ ਹੋਰ ਯਾਦਗਾਰਾਂ ਇਵੇਂ ਜਗਮਗਾ ਉਠੱਣਗੀਆਂ।

ਕਰੀਵਾਲਾ (ਸਿਰਸਾ) ਸੁਵਰਨ ਸਿੰਘ ਵਿਰਕ

31–7–2007

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸ਼ੁਕਰਗੁਜ਼ਾਰੀ ! ਧੰਨਵਾਦ !

ਆਜ ਯਾਦ ਆਤੇ ਹੈਂ ਸ਼ਹੀਦਾਨੇ ਵਤਨ

ਅਪਨੇ ਖ਼ੂਨ ਸੇ ਚਿਰਾਗੋਂ ਕੋ ਜਲਾਨੇ ਵਾਲੇ

ਮੈਨੂੰ ਅਤਿਅੰਤ ਖੁਸ਼ੀ ਹੈ ਅਤੇ ਨਾਲ ਹੀ ਆਪਣੀ ਖੁਸ਼ਨਸੀਬੀ 'ਤੇ ਫ਼ਖਰ ਹੈ ਕਿ ਮੈਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਨਾਮਧਾਰੀ ਸ਼ਹੀਦਾਂ ਅਤੇ ਸੁਤੰਤਰਤਾ ਸੰਗਰਾਮੀਆਂ ਦੇ ਇਤਿਹਾਸ ਦੀ ਖੋਜ ਕਰ ਕੇ ਉਨ੍ਹਾਂ ਬਾਰੇ ਲਿਖਣ ਅਤੇ ਇਹ ਹੱਥਲੀ ਪੁਸਤਕ ਛਪਵਾ ਸਕਣ ਦਾ ਮਾਣ ਪ੍ਰਾਪਤ ਹੋਇਆ ਹੈ।

ਮੇਰੇ ਕੋਲ ਸ਼ਬਦ ਨਹੀਂ ਹਨ ਜਿਨ੍ਹਾਂ ਨਾਲ ਮੈ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਪ੍ਰਤੀ ਸ਼ੁਕਰਗੁਜ਼ਾਰੀ ਵਿਅਕਤ ਕਰ ਸਕਾਂ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੇਰੇ ਕੋਲੋਂ ਇਸ ਪੁਸਤਕ ਲੇਖਣ ਦਾ ਅਤੀ ਉੱਤਮ ਕਾਰਜ ਕਰਵਾ ਕੇ ਮੈਨੂੰ ਮਾਣ ਬਖ਼ਸ਼ਿਆ ਹੈ।

ਤੇਰਾ ਹੀ ਤੋ ਨੂਰ ਹੈ ਜੋ ਇਸ ਚਿਹਰੇ ਪਰ ਪੜ ਰਹਾ ਹੈ

ਵਰਨਾ ਇਸ ਅੰਧੇਰੇ ਮੇਂ ਮੁਝੇ ਕੌਨ ਪਹਿਚਾਨਤਾ

ਸਤਿਗੁਰੂ ਜਿਸ ਤੋਂ ਜੋ ਚਾਹੇ ਕੰਮ ਕਰਵਾ ਸਕਦੇ ਹਨ। ਹਜ਼ੂਰ ਨੇ ਮੇਰੇ ਮਨ ਵਿਚ ਵਿਚਾਰ ਪੈਦਾ ਕੀਤਾ ਕਿ ਨਾਮਧਾਰੀ ਸ਼ਹੀਦਾਂ, ਜਲਾਵਤਨ ਸੂਬਿਆਂ ਅਤੇ ਹੋਰ ਨਾਇਕਾਂ ਅਤੇ ਸੁਤੰਤਰਤਾ ਸੰਗਰਾਮੀਆਂ ਦਾ ਇਤਿਹਾਸ ਲੱਭਾ, ਨਾਲ ਹੀ ਹਿੰਮਤ ਬਖ਼ਸ਼ੀ ਕਿ ਇਸ ਅਤੀ ਔਖੇ ਕਾਰਜ ਨੂੰ ਨੇਪੜੇ ਚਾੜ੍ਹ ਸਕਾਂ।

"ਸਤਿਗੁਰੂ ਦੇ ਰਸਤੇ 'ਤੇ ਤੁਰਨ ਦੀ ਲੋੜ ਹੈ, ਸਤਿਗੁਰੂ ਅਗੋਂ ਰਸਤਾ ਬਣਾ ਕੇ ਸਾਫ਼ ਕਰ ਦੇਂਦੈ"

– ਸ੍ਰੀ ਸਤਿਗੁਰੂ ਜਗਜੀਤ ਸਿੰਘ

ਸ੍ਰੀ ਸਤਿਗੁਰੂ ਜੀ ਦੇ ਇਹ ਬਚਨ ਹਮੇਸ਼ਾਂ ਮੇਰੇ ਰਾਹਾਂ ਦਾ ਚਾਨਣ-ਮੁਨਾਰਾ ਰਹੇ ਹਨ।

16 ਮਈ ਸੰਨ 1993 ਤੋਂ ਮੈਂ ਸ਼ਹੀਦਾਂ ਦਾ ਇਤਿਹਾਸ ਅਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਪਿੰਡੋ ਪਿੰਡੀਂ ਜਾ ਕੇ ਲੱਭਣ ਦਾ ਕਾਰਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਅਤੇ ਅਸ਼ੀਰਵਾਦ ਨਾਲ ਆਰੰਭਿਆ ਹੈ। ਉਦੋਂ ਤੋਂ ਹੁਣ ਤੀਕ ਦਾ ਸਾਰਾ ਰਿਕਾਰਡ ਮੇਰੇ ਕੋਲ ਮੌਜੂਦ ਹੈ ਕਿ ਕਿੱਥੇ ਕਿੱਥੇ ਤੇ ਕਦੋਂ ਕਦੋਂ ਗਏ।

24 ਜੂਨ 1993 ਨੂੰ ਮਲੇਰਕੋਟਲਾ ਦੇ ਰੱਕੜ ਵਿਚ (ਜਿਥੇ 66 ਕੂਕੇ ਸਿੱਖ ਤੋਪਾਂ ਨਾਲ ਉਡਾ ਕੇ ਸ਼ਹੀਦ ਕੀਤੇ ਗਏ ਸਨ) ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਅਤੇ ਸਰਪ੍ਰਸਤੀ ਹੇਠ ਇਕ ਬਹੁਤ ਵਿਸ਼ਾਲ ਪੱਧਰ ਦਾ

ਸ਼ਹੀਦ ਯਾਦਗਾਰੀ ਸਮਾਗਮ ਹੋਇਆ। ਉਸ ਵੇਲੇ ਦੇ ਪੰਜਾਬ ਦੇ ਮੁੱਖ ਮੰਤਰੀ ਸਵ. ਸ. ਬੇਅੰਤ ਸਿੰਘ ਨੇ ਇਸ ਸਮਾਗਮ ਦੀ ਪ੍ਰਧਾਨਗੀ ਕੀਤੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਨੇ ਉਸ ਦਿਨ ਮਲੇਰਕੋਟਲਾ ਦੇ ਨਾਮਧਾਰੀ ਸ਼ਹੀਦੀ ਸਮਾਰਕ ਦਾ ਨੀਂਹ ਪੱਥਰ ਰੱਖਿਆ ਸੀ। (ਇਸ ਸਮਾਰਕ ਦੀ ਉਸਾਰੀ 5 ਦਸੰਬਰ 1993 ਤੋਂ ਸੰਤ ਸੁਰਿੰਦਰ ਸਿੰਘ ਨਾਮਧਾਰੀ ਮੀਤ ਪ੍ਰਧਾਨ ਨਾਮਧਾਰੀ ਦਰਬਾਰ ਦੀ ਦੇਖ ਰੇਖ ਹੇਠ ਸ਼ੁਰੂ ਹੋਈ ਸੀ)

ਇਸ ਸਮਾਗਮ ਸਮੇਂ ਸ੍ਰੀ ਸਤਿਗੁਰੂ ਜੀ ਤੋਂ ਪ੍ਰਵਾਨਗੀ ਅਤੇ ਆਸ਼ੀਰਵਾਦ ਪ੍ਰਾਪਤ ਕਰ, ਮੈਂ ਪਹਿਲੀ ਵਾਰ ਸ਼ਹੀਦਾਂ ਦੇ ਪਰਿਵਾਰ ਉਚੇਚਿਆ ਬੁਲਾਏ ਸਨ। ਸਮਾਗਮ ਸ਼ੁਰੂ ਹੋਣ ਤੋਂ ਪਹਿਲੋਂ ਸ੍ਰੀ ਸਤਿਗੁਰੂ ਜੀ ਨੇ ਖ਼ੁਦ ਸਟੇਜ ਤੋਂ ਉਤਰ ਕੇ ਪੰਡਾਲ ਵਿਚ ਬੈਠੀ ਸੰਗਤ ਕੋਲ ਜਾ ਕੇ ਹੁਕਮ ਕੀਤਾ ਕਿ ਥੋੜ੍ਹੇ ਥੋੜ੍ਹੇ ਪਿੱਛੇ ਹੋ ਜਾਓ, ਇਥੇ ਅੱਗੇ ਸ਼ਹੀਦਾਂ ਦੇ ਪਰਿਵਾਰ ਬਿਠਾਏ ਜਾਣੇ ਹਨ। ਸ੍ਰੀ ਸਤਿਗੁਰੂ ਜੀ ਦੀ ਇਸ ਹੌਸਲਾ ਅਫ਼ਜਾਈ ਨੇ ਮੇਰੀ ਲਗਨ ਤੇ ਉਤਸ਼ਾਹ ਵਿਚ ਵਾਧਾ ਕੀਤਾ।

ਸ਼ਹੀਦਾਂ ਦੇ ਪਰਿਵਾਰਾਂ ਦੇ ਮੈਬਰਾਂ ਨੂੰ ਸਮਾਗਮ ਸਮੇਂ ਖੜ੍ਹਾ ਕਰ ਕੇ ਇਨ੍ਹਾਂ ਦਾ ਪਰਿਚਯ ਮੁੱਖ ਮੰਤਰੀ ਸ. ਬੇਅੰਤ ਸਿੰਘ ਅਤੇ ਉਨ੍ਹਾਂ ਨਾਲ ਆਏ ਮੰਤਰੀਆਂ ਅਤੇ ਉੱਥੇ ਹਾਜ਼ਰ ਇਕੱਤਰਤਾ ਨਾਲ ਕਰਵਾਇਆ ਗਿਆ। ਸਵ. ਸ. ਬੇਅੰਤ ਸਿੰਘ ਇਨ੍ਹਾਂ ਪਰਿਵਾਰਾਂ ਨੂੰ ਵੇਖ ਕੇ ਪ੍ਰਸੰਨ ਹੋਏ ਅਤੇ ਆਖਿਆ ਕਿ ਮੇਰਾ ਜੀਅ ਕਰਦਾ ਹੈ ਕਿ ਸ਼ਹੀਦਾਂ ਦੇ ਪਰਿਵਾਰਾਂ ਦਾ ਸਰਕਾਰੀ ਤੌਰ ’ਤੇ ਸਨਮਾਨ ਕੀਤਾ ਜਾਵੇ।

ਅੰਗ੍ਰੇਜ਼ਾਂ ਦੇ ਸਮੇਂ ਸ਼ਹੀਦਾਂ ਦੇ ਪਰਿਵਾਰਾਂ ਨੂੰ ਇਤਨਾ ਤੰਗ ਕੀਤਾ ਗਿਆ ਸੀ ਕਿ ਕਈ ਪਰਿਵਾਰ ਕੁਝ ਸਮੇਂ ਲਈ ਆਪੋ ਆਪਣੇ ਪਿੰਡ ਛੱਡ ਗਏ ਸਨ। ਇਸੇ ਕਾਰਣ ਬਹੁਤੇ ਪਰਿਵਾਰ ਨਾਮਧਾਰੀ ਵੀ ਨਹੀਂ ਸਨ ਰਹੇ। ਮੈਂ ਇਨ੍ਹਾਂ ਸਾਰੇ ਪਰਿਵਾਰਾਂ ਨੂੰ ਲੱਭ ਕੇ, ਸ੍ਰੀ ਸਤਿਗੁਰੂ ਜੀ ਦੇ ਚਰਨਾਂ ਨਾਲ ਜੋੜਨ ਦੀ ਇਕ ਨਿਮਾਣੀ ਜਿਹੀ ਕੋਸ਼ਿਸ਼ ਕੀਤੀ ਹੈ।

ਇਹ ਹੱਥਲੀ ਪੁਸਤਕ ਸਿਰਫ਼ ਨਾਮਧਾਰੀ ਸ਼ਹੀਦਾਂ ਅਤੇ ਸੁਤੰਤਰਤਾ ਸੰਗ੍ਰਾਮੀਆਂ ਦੇ ਇਤਿਹਾਸ ਅਤੇ ਨਾਂਵਾਂ, ਥਾਂਵਾਂ, ਪਿੰਡਾਂ ਬਾਰੇ ਲਿਖੀ ਗਈ ਹੈ। ਸਾਰੇ ਸਾਕਿਆਂ ਦੇ ਸ਼ਹੀਦਾਂ ਦੇ ਵੇਰਵੇ ਅਤੇ ਪਰਿਚਯ ਹੈ। ਵੈਸੇ ਸਾਰੇ ਸ਼ਹੀਦਾਂ ਅਤੇ ਸੁਤੰਤਰਤਾ ਸੰਗ੍ਰਾਮੀਆਂ ਦੇ ਬਾਰੇ ਲਿਖਿਆ ਤਾਂ ਨਹੀਂ ਜਾ ਸਕਦਾ ਕਿਉਂਕਿ ਇਹ ਅਣਗਿਣਤ ਹਨ। ਬਹੁਤ ਸਾਰੇ ਤਾਂ ਛੁਪੇ ਹੀ ਰਹਿ ਗਏ ਹੋਣਗੇ ਜਿਹੜੇ ਕਿਸੇ ਰਿਕਾਰਡ ਵਿਚ ਨਹੀਂ ਆ ਸਕੇ ਹੋਣਗੇ। ਅੰਗ੍ਰੇਜ਼ ਸਰਕਾਰ ਨੇ ਬਹੁਤ ਸਾਰੇ ਨਾਮਧਾਰੀ ਸਿੱਖ ਸਮੁੰਦਰ ’ਚ ਡੋਬ ਡੋਬ ਕੇ ਅਤੇ ਹੋਰ ਕਈ ਤਰੀਕਿਆਂ ਨਾਲ ਤਸੀਹੇ ਦੇ ਕੇ ਸ਼ਹੀਦ ਕੀਤੇ।

ਇਹ ਪੁਸਤਕ ਸਰਕਾਰੀ ਦਸਤਾਵੇਜ਼ਾਂ ਅਤੇ ਪਿੰਡਾਂ ਵਿਚ ਜਾ ਜਾ ਕੇ ਸ਼ਹੀਦਾਂ ਦੇ ਇਤਿਹਾਸ ਅਤੇ ਪਰਿਵਾਰਾਂ ਦੀ ਖੋਜ ਕਰਕੇ ਕੀਤੀ ਗਈ ਪੁੱਛਗਿਛ ’ਤੇ ਅਧਾਰਿਤ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਵਿਦਵਾਨਾਂ ਤੇ ਪ੍ਰਸਿੱਧ ਸ਼ਖ਼ਸੀਅਤਾਂ ਦੇ ਵਿਚਾਰਾਂ ਦੀਆਂ ਟੂਕਾਂ ਸਤਿਜੁਗ ਦੇ ਸੰਨ 1935 ਦੇ ਛਪੇ ਬਸੰਤ ਅੰਕ ਵਿਚੋਂ ਅਤੇ ਕੁਝ ਮਾਸਿਕ ਵਰਿਆਮ ਦੇ ਅੰਕਾਂ ਵਿਚ ਛਪੇ ਲੇਖਾਂ ਵਿਚੋਂ ਲਈਆਂ ਗਈਆਂ ਹਨ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਕਤ ਸਭ ਤੋਂ ਪਹਿਲਾ ਉਘੇ ਲੇਖਕ ਸ. ਨਾਹਰ ਸਿੰਘ ਨੇ ਦਿੱਲੀ ਆਰਕਾਈਵ ਤੋਂ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਨਾਮਧਾਰੀ ਇਤਿਹਾਸ ਨਾਲ ਸੰਬੰਧਤ ਰਿਕਾਰਡ ਕਢਵਾਇਆ ਅਤੇ ਪੁਸਤਕਾਂ ਛਪਵਾਈਆਂ। ਉਨ੍ਹਾਂ ਅਤੇ ਉਨ੍ਹਾਂ ਦੇ ਸਹਿਯੋਗੀ ਪ੍ਰੋ. ਮਲਵਿੰਦਰਜੀਤ ਸਿੰਘ ਵੜੈਚ ਜੋ ਕਿ ਪੰਜਾਬ ਅਤੇ ਹਰਿਆਣਾ ਹਾਈਕੋਰਟ ਚੰਡੀਗੜ੍ਹ ਵਿਚ ਸੀਨੀਅਰ ਵਕੀਲ ਹਨ, ਨੇ ਮੈਨੂੰ ਪ੍ਰੇਰਨਾ ਦਿੱਤੀ ਕਿ

ਮੈਂ ਪਟਿਆਲਾ ਆਰਕਾਈਵ ਵਿਚੋਂ ਨਾਮਧਾਰੀ ਇਤਿਹਾਸ ਨਾਲ ਸੰਬੰਧਤ ਰਿਕਾਰਡ ਕਢਵਾਵਾਂ, ਸੋ ਮੈਂ ਇਨ੍ਹਾਂ ਦੋਹਾਂ ਦੀ ਬਹੁਤ ਧੰਨਵਾਦੀ ਹਾਂ। ਮੈਂ ਇਹ ਰਿਕਾਰਡ ਕ੍ਰੀਬ 22●● ਪੰਨੇ - ਉਰਦੂ, ਅਰਬੀ ਅਤੇ ਫ਼ਾਰਸੀ ਵਿਚ ਲਿਖੇ ਹੋਏ ਕਢਵਾਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਇਨ੍ਹਾਂ ਦਾ ਅਨੁਵਾਦ ਕਰਵਾਇਆਂ ਬਹੁਤ ਸਾਰੀਆਂ ਨਵੀਆਂ ਜਾਣਕਾਰੀਆਂ ਉੱਭਰ ਕੇ ਸਾਹਮਣੇ ਆਈਆਂ ਹਨ। ਇਨ੍ਹਾਂ ਦਸਤਾਵੇਜ਼ਾਂ ਦਾ ਅਨੁਵਾਦ ਡਾ. ਅਮਰਵੰਤ ਸਿੰਘ ਖੰਨਾ, ਜੋ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਫਾਰਸੀ ਦੇ ਲੈਕਚਰਾਰ ਰਹੇ ਹਨ ਤੋਂ ਕਰਵਾਇਆ ਗਿਆ ਹੈ। ਮੈਂ ਡਾ. ਅਰਮਵੰਤ ਸਿੰਘ ਜੀ ਦੀ ਵੀ ਧੰਨਵਾਦੀ ਹਾਂ। ਇਨ੍ਹਾਂ ਦਸਤਾਵੇਜ਼ਾਂ ਦੇ ਪੰਜਾਬੀ ਅਨੁਵਾਦ ਨੂੰ ਮੈਂ ਛੇਤੀ ਹੀ ਪੁਸਤਕ ਰੂਪ ਵਿਚ ਪਾਠਕਾਂ ਦੇ ਸਾਹਮਣੇ ਪੇਸ਼ ਕਰਾਂਗੀ।

ਮੈਂ ਅਤੀ ਧੰਨਵਾਦੀ ਹਾਂ, ਉਨ੍ਹਾਂ ਸੱਜਣਾਂ ਦੀ, ਜਿਨ੍ਹਾਂ ਨੇ ਮੇਰੇ ਇਸ ਕੰਮ ਵਿਚ ਮੈਨੂੰ ਸਹਿਯੋਗ ਦਿੱਤਾ। ਆਪਣੇ ਪਰਿਵਾਰ ਦੀ ਵੀ ਧੰਨਵਾਦੀ ਹਾਂ, ਮੇਰੇ ਪਤੀ ਸੰਤ ਭਗਵੰਤ ਸਿੰਘ ਤੇ ਮੇਰੇ ਬੱਚਿਆਂ ਨੇ ਮੈਨੂੰ ਹਰ ਪੱਖੋਂ ਖੋਜ-ਕਾਰਜ ਅਤੇ ਲੇਖਣ-ਕਾਰਜ ਸਮੇਂ ਸਾਥ ਤੇ ਸਹਿਯੋਗ ਪ੍ਰਦਾਨ ਕੀਤਾ। ਸੰਤ ਭਗਵੰਤ ਸਿੰਘ ਹਰ ਥਾਂ ਮੇਰੇ ਨਾਲ ਜਾਂਦੇ ਹਨ ਜਿਸ ਕਾਰਨ ਮੈਨੂੰ ਕੋਈ ਮੁਸ਼ਕਿਲ ਨਹੀਂ ਆਉਂਦੀ। ਮੇਰਾ ਪੁੱਤਰ ਯਾਦਵਿੰਦਰ ਸਿੰਘ ਰਾਜਾ, ਨੂੰਹ ਹਰਦੀਪ ਕੌਰ ਬਿੰਕਮ ਅਤੇ ਬੇਟੀ ਰੁਪਿੰਦਰ ਕੌਰ ਰੂਪਾ, ਪੋਤਾ ਯਸ਼ਵੰਤ ਸਿੰਘ ਮੈਨੂੰ ਪੂਰੀ ਤਰ੍ਹਾਂ ਸਹਿਯੋਗ ਦਿੰਦੇ ਹਨ। ਮੇਰੀ ਭਾਣਜੀ ਮਨਦੀਪ ਕੌਰ ਮੋਨੀ ਅਤੇ ਬੇਟੀ ਰੂਪਾ ਨੇ ਕੰਪਿਊਟਰ ’ਤੇ ਇਸ ਪੁਸਤਕ ਦਾ ਖਰੜਾ ਬੜੀ ਮਿਹਨਤ ਨਾਲ ਤਿਆਰ ਕਰ ਕੇ ਮੈਨੂੰ ਪੂਰਾ ਸਹਿਯੋਗ ਦਿੱਤਾ ਹੈ, ਮੈਂ ਇਨ੍ਹਾਂ ਦੀ ਵੀ ਅਤੀ ਧੰਨਵਾਦੀ ਹਾਂ।

ਹਜ਼ੂਰੀ ਸੇਵਕ ਹਰਪਾਲ ਸਿੰਘ ਅਤੇ ਹਜ਼ੂਰੀ ਸੇਵਕ ਰਛਪਾਲ ਸਿੰਘ ਦੁਆਰਾ ਇਸ ਪੁਸਤਕ ਦੇ ਲੇਖਣ-ਕਾਰਜ ਪ੍ਰਤੀ ਦਰਸਾਈ ਗਈ ਦਿਲਚਸਪੀ ਨੇ ਮੈਨੂੰ ਉਤਸ਼ਾਹਿਤ ਕੀਤਾ ਕਿ ਮੈਂ ਇਸ ਕਾਰਜ ਨੂੰ ਸੰਪੰਨ ਕਰ ਸਕਾਂ। ਇਨ੍ਹਾਂ ਦੋਹਾਂ ਭਰਾਵਾਂ ਨੇ ਮੈਨੂੰ ਹਰ ਪੱਖੋਂ ਭਰਪੂਰ ਸਹਿਯੋਗ ਦਿੱਤਾ ਹੈ।

ਮੈਂ ਹਾਰਦਿਕ ਧੰਨਵਾਦੀ ਹਾਂ, ਡਾ. ਸਰਦਾਰਾ ਸਿੰਘ ਜੌਹਲ (ਸਾਬਕਾ ਵਾਇਸ ਚਾਂਸਲਰ ਪੰਜਾਬੀ ਯੂਨੀਵਰਸਿਟੀ ਪਟਿਆਲਾ) ਦੀ ਜਿਨ੍ਹਾਂ ਨੇ ਮੇਰੀ ਪੁਸਤਕ ਦਾ ਖਰੜਾ ਪੜ੍ਹ ਕੇ ਮੈਨੂੰ ਇਸ ਪੁਸਤਕ ਬਾਰੇ ਆਪਣੇ ਕੀਮਤੀ ਵਿਚਾਰ ਲਿਖ ਕੇ ਦਿੱਤੇ। ਡਾ ਜੌਹਲ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰਮ ਸ਼ਰਧਾਲੂ ਸਿੱਖ ਹਨ। ਆਪ ਜੀ ਦੇ ਅਹੁਦਿਆਂ ਦੀ ਲਿਸਟ ਏਨੀ ਲੰਮੀ ਹੈ ਕਿ ਜੇ ਵੇਰਵਾ ਦੇਣ ਲੱਗੀਏ ਤਾਂ ਕਈ ਪੰਨੇ ਭਰ ਜਾਣਗੇ।

ਮੈਂ ਅਤੀ ਧੰਨਵਾਦੀ ਹਾਂ, ਸ. ਸੁਵਰਨ ਸਿੰਘ ਵਿਰਕ ਦੀ ਜਿਨ੍ਹਾਂ ਨੇ ਮੇਰੀ ਬੇਨਤੀ ਪਰਵਾਨ ਕਰਦਿਆਂ ਮੇਰੀ ਇਸ ਲਿਖਤ ਨੂੰ ਪੜ੍ਹਨ ਉਪ੍ਰੰਤ ਆਪਣੇ ਕੀਮਤੀ ਵਿਚਾਰ ਲਿਖ ਕੇ ਮੈਨੂੰ ਨਿਵਾਜਿਆ ਹੈ। ਵਿਰਕ ਜੀ ਬਹੁਤ ਵਧੀਆ ਬੁਲਾਰੇ ਅਤੇ ਲੇਖਕ ਹਨ।

ਮੈਂ ਅਤੀ ਧੰਨਵਾਦੀ ਹਾਂ, ਸ. ਅਮਰਜੀਤ ਸਿੰਘ ਲੁਧਿਆਣਾ ਦੀ ਜਿਨ੍ਹਾਂ ਦੀ ਪੁਸਤਕ ‘ਪੰਜਾਬ ਦੇ ਪਿੰਡ ਸ਼ਹਿਰ ਅਤੇ ਕਸਬੇ’ ਵਿਚੋਂ ਮੈਨੂੰ ਸ਼ਹੀਦਾਂ ਦੇ ਪਿੰਡਾਂ ਅਤੇ ਉਨ੍ਹਾਂ ਦੇ ਬਲਾਕ, ਤਹਿਸੀਲਾਂ ਤੇ ਜ਼ਿਲ੍ਹਿਆਂ ਬਾਰੇ ਸਹੀ ਸਹੀ ਜਾਣਕਾਰੀ ਮਿਲੀ।

ਮੈਂ ਅਤੀ ਧੰਨਵਾਦੀ ਹਾਂ, ਸੰਤ ਜਗਤਾਰ ਸਿੰਘ ਪਨਿਹਾਰੀ (ਸੰਤ ਜਿਉਣ ਸਿੰਘ, ਮੀਹਾਂ ਸਿੰਘ ਸਰਹਾਲੀ, ਸੁਤੰਤਰਤਾ ਸੰਗ੍ਰਾਮੀਆਂ ਦੇ ਪਰਿਵਾਰ ਵਿਚੋਂ) ਦੀ ਜਿਨ੍ਹਾਂ ਨੇ ਸਮੇਂ ਸਮੇਂ ’ਤੇ ਮੈਨੂੰ ਮੇਰੀ ਇਸ ਪੁਸਤਕ ਬਾਰੇ ਸੁਝਾਓ ਦਿੱਤੇ। ਇਨ੍ਹਾਂ ਨੇ ਹੀ ਮੈਨੂੰ ਸ. ਅਮਰਜੀਤ ਸਿੰਘ ਜੀ ਦੀ ਉਪਰੋਕਤ ਪੁਸਤਕ ਬਾਰੇ ਦੱਸਿਆ।

ਮੈਂ ਅਤੀ ਧੰਨਵਾਦੀ ਹਾਂ, ਸੰਤ ਸੁਰਿੰਦਰ ਸਿੰਘ ਨਾਮਧਾਰੀ ਲੁਧਿਆਣਾ ਮੀਤ ਪ੍ਰਧਾਨ ਨਾਮਧਾਰੀ ਦਰਬਾਰ ਅਤੇ

ਟਰੱਸਟੀ ਕੂਕਾ ਸ਼ਹੀਦ ਯਾਦਗਾਰੀ ਟਰੱਸਟ ਦੀ, ਜਿਨ੍ਹਾਂ ਨੇ ਮੈਨੂੰ ਹੱਲਾ ਸ਼ੇਰੀ ਦੇ ਕੇ ਇਸ ਪੁਸਤਕ ਦਾ ਮੈਟਰ ਤਿਆਰ ਕਰਵਾਇਆ।

ਮੈਂ ਅਤੀ ਧੰਨਵਾਦੀ ਹਾਂ, ਡਾ. ਹਰਜਾਪ ਸਿੰਘ ਅਤੇ ਪਰਿਵਾਰ ਸ਼ਾਹਕੋਟ ਦੀ ਜਿਨ੍ਹਾਂ ਨੇ ਇਸ ਪੁਸਤਕ ਦੀ ਛਪਾਈ ਲਈ ਮਾਇਕ ਸਹਾਇਤਾ ਦੇ ਕੇ ਉਤਸ਼ਾਹਿਤ ਕੀਤਾ।

ਮੈਂ ਅਤੀ ਧੰਨਵਾਦੀ ਹਾਂ, ਸ. ਮੁਖਤਿਆਰ ਸਿੰਘ ਅਮਰੀਕਾ (ਸ਼ਹੀਦ ਬੀਹਲਾ ਸਿੰਘ ਨਾਰਲੀ ਦੇ ਪਰਿਵਾਰ ਵਿਚੋਂ) ਦੀ ਜਿਨ੍ਹਾਂ ਨੇ ਮੈਨੂੰ ਇਸ ਪੁਸਤਕ ਦੀ ਛਪਾਈ ਲਈ ਯੋਗਦਾਨ ਦੇ ਕੇ ਮੇਰੀ ਹੌਂਸਲਾ ਅਫ਼ਜਾਈ ਕੀਤੀ।

ਮੈਂ ਅਤੀ ਧੰਨਵਾਦੀ ਹਾਂ ਸ਼੍ਰੀ ਹਰੀਸ਼ ਜੈਨ ਜੀ ਅਤੇ ਸ਼੍ਰੀ ਰੋਹਿਤ ਜੈਨ ਜੀ ਦੀ ਜਿਨ੍ਹਾਂ ਨੇ ਬੜੇ ਧਿਆਨ, ਦਿਲਚਸਪੀ ਅਤੇ ਰੀਝ ਨਾਲ ਇਸ ਪੁਸਤਕ ਨੂੰ ਛਾਪ ਕੇ ਮੇਰੇ ਸੁਫ਼ਨੇ ਨੂੰ ਪੂਰਾ ਕੀਤਾ ਹੈ।

ਖੋਜ ਦਾ ਕੰਮ ਕਦੇ ਮੁੱਕਦਾ ਨਹੀਂ। ਖੋਜ ਅਜੇ ਜਾਰੀ ਹੈ, ਲਿਖਦਿਆ ਕੁਝ ਉਣਤਾਈਆਂ ਵੀ ਰਹਿ ਗਈਆਂ ਹੋਣਗੀਆਂ, ਉਨ੍ਹਾਂ ਲਈ ਖਿਮਾਂ ਦੀ ਜਾਚਕ ਹਾਂ। ਸ੍ਰੀ ਸਤਿਗੁਰੂ ਜੀ ਕਿਰਪਾ ਕਰਨ, ਮੈਂ ਹੋਰ ਵਧੀਆ ਲਿਖ ਸਕਾਂ।

ਮਿਤੀ– 1 ਜਨਵਰੀ 2●●8 ਸੂਬਾ ਸੁਰਿੰਦਰ ਕੌਰ ਖਰਲ

ਰੂਪਨਗਰ।

# ਕੂਕਾ ਅੰਦੋਲਨ
## (ਸੰਖੇਪ ਵਿਚ)

'ਕੂਕਾ ਅੰਦੋਲਨ', ਸੁਤੰਤਰਤਾ ਸੰਗਰਾਮ ਦੇ ਮੋਢੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸੰਨ 1857 ਵਿਚ ਚਲਾਈ ਗਈ ਦੇਸ਼ ਭਗਤੀ ਦੀ ਇਕ ਮਹਾਨ ਲਹਿਰ ਸੀ।

ਭਾਰਤ ਦੀ ਅਜ਼ਾਦੀ ਦੀ ਲੜਾਈ ਦਾ ਮੁੱਢ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ, ਅੰਗ੍ਰੇਜ਼ ਸਰਕਾਰ ਵਿਰੁੱਧ ਨਾਮਿਲਵਰਤਣ ਲਹਿਰ ਚਲਾ ਕੇ ਬੰਨ੍ਹਿਆ। ਅੰਗ੍ਰੇਜ਼ ਸਰਕਾਰ ਦੀ ਨੌਕਰੀ, ਉਨ੍ਹਾਂ ਦੇ ਚਲਾਏ ਸਕੂਲ, ਅਦਾਲਤਾਂ, ਸਾਰੀਆਂ ਵਿਦੇਸ਼ੀ ਵਸਤਾਂ ਦੇ ਬਾਈਕਾਟ ਦੇ ਨਾਲ-ਨਾਲ, ਰੇਲ, ਤਾਰ ਤੇ ਡਾਕ ਦਾ ਵੀ ਬਾਈਕਾਟ ਕੀਤਾ ਗਿਆ।

ਅੰਗ੍ਰੇਜ਼ੀ ਵਸਤਾਂ ਦੀ ਥਾਂ ਭਾਰਤੀ ਘਰੇਲੂ ਵਸਤੂਆਂ ਦੇ ਪ੍ਰਯੋਗ ਕਰਨ ਦੇ ਆਦੇਸ਼ ਨਾਲ ਸਵਦੇਸ਼ੀ ਦਾ ਪ੍ਰਚਾਰ ਹੋਇਆ। ਇਸ ਸਾਰੇ ਪ੍ਰਬੰਧ ਨੂੰ ਸੁਚਾਰੂ ਰੂਪ ਵਿਚ ਚਲਾਉਣ ਲਈ ਇਲਾਕਆਂ ਵਿਚ ਸੂਬੇ ਨਿਯੁਕਤ ਕਰਨੇ, ਆਪਣਾ 'ਕੂਕਾ ਡਾਕ ਪ੍ਰਬੰਧ' ਕਾਇਮ ਕਰਨਾ, ਦੇਸੀ ਰਿਆਸਤਾਂ ਨਾਲ ਗੱਠ ਜੋੜ, ਫ਼ੌਜੀ ਸਿੱਖਿਆ ਲਈ ਕਸ਼ਮੀਰ ਰਾਜ ਵਿਚ "ਕੂਕਾ ਪਲਟਨ" ਦੀ ਸਥਾਪਨਾ ਅਤੇ ਵਿਦੇਸ਼ਾਂ ਵਿਚ ਗੁਆਂਢੀ ਦੇਸ਼ਾਂ ਨੇਪਾਲ, ਰੂਸ ਅਤੇ ਅਫ਼ਗਾਨਿਸਤਾਨ ਨਾਲ ਰਾਜਨੀਤਿਕ ਸੰਬੰਧ ਬਣਾਉਣੇ, ਇਸ ਗੱਲ ਦਾ ਪ੍ਰਤੱਖ ਸਬੂਤ ਹਨ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਰਹਿਨੁਮਾਈ ਹੇਠ ਨਾਮਧਾਰੀ ਸਿੱਖਾਂ ਨੇ ਆਪਣੀ ਸਰਕਾਰ ਬਣਾ ਕੇ ਸਵੈਰਾਜ ਸਥਾਪਿਤ ਕਰ ਲਿਆ ਸੀ।

ਸ੍ਰੀ ਸਤਿਗੁਰੂ ਰਾਮ ਜੀ ਨੇ ਅੰਗ੍ਰੇਜ਼ਾਂ ਦੀ 'ਪਾੜੋ ਤੇ ਰਾਜ ਕਰੋ' (Divide & Rule) ਦੀ ਕੁਟਿਲ ਨੀਤੀ ਦੇ ਵਿਰੁੱਧ 'ਜੁੜੋ ਤੇ ਲੜੋ' (Unite & Fight) ਦੀ ਨੀਤੀ ਦਾ ਐਲਾਨ ਕੀਤਾ। ਸ੍ਰੀ ਸਤਿਗੁਰੂ ਜੀ ਨੇ 12 ਅਪ੍ਰੈਲ 1857 ਨੂੰ ਵਿਸਾਖੀ ਵਾਲੇ ਦਿਨ ਸ੍ਰੀ ਭੈਣੀ ਸਾਹਿਬ ਵਿਖੇ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ 'ਸੰਤ ਖਾਲਸਾ' ਦੀ ਸਿਰਜਣਾ ਕਰ ਕੇ ਮੁਰਝਾ ਚੁੱਕੀ ਸਿੱਖੀ ਨੂੰ ਸੁਰਜੀਤ ਕੀਤਾ, ਆਪ ਜੀ ਨੇ ਬਾਣੀ ਪੜ੍ਹਨ ਅਤੇ ਨਾਮ ਸਿਮਰਨ ਕਰਨ ਲਈ ਲੋਕਾਂ ਨੂੰ ਪ੍ਰੇਰ ਕੇ ਗੁਰਮਤ ਵੱਲ ਲਾਇਆ। ਸ੍ਰੀ ਸਤਿਗੁਰੂ ਜੀ ਦੇ ਤੇਜ-ਪ੍ਰਤਾਪ ਨਾਲ ਜਿੱਧਰ ਜਾਂਦੇ ਹਜ਼ਾਰਾਂ ਦੇ ਗਿਣਤੀ ਵਿਚ ਸਿੱਖ ਸਜ ਜਾਂਦੇ। ਪਿੰਡਾਂ ਦੇ ਪਿੰਡ ਸਿੱਖ ਸਜ ਗਏ। ਦਸ ਸਾਲਾਂ ਵਿਚ ਸੱਤ ਲੱਖ ਦੀ ਗਿਣਤੀ ਵਿਚ ਸਿੱਖ ਸਜ ਗਏ।

ਇਸਤਰੀ ਜਾਤੀ ਦੀ ਦਸ਼ਾ ਦੇ ਸੁਧਾਰ ਲਈ ਸਾਰਥਕ ਕਦਮ ਚੁੱਕ ਕੇ, ਸ੍ਰੀ ਸਤਿਗੁਰੂ ਜੀ ਨੇ ਬਹੁਤ ਵੱਡਾ ਉਪਕਾਰ ਕੀਤਾ। ਜੰਮਦੀਆਂ ਕੁੜੀਆਂ ਨੂੰ ਮਾਰਨ, ਵੇਚਣ, ਵੱਟਾ ਕਰਨ ਤੇ ਬਾਲ ਵਿਆਹ ਕਰਨ ਤੋਂ ਲੋਕਾਂ ਨੂੰ ਰੋਕਿਆ। ਸਤੀ ਪ੍ਰਥਾ ਨੂੰ ਬੰਦ ਕਰਨ ਅਤੇ ਵਿਧਵਾ ਦਾ ਮੁੜ ਵਿਆਹ ਕਰਨ ਲਈ ਪ੍ਰੇਰਿਆ। ਜੂਨ ਸੰਨ 1863 (ਸੰਮਤ 192●) ਵਿਚ ਸ੍ਰੀ ਸਤਿਗੁਰੂ ਜੀ ਨੇ ਇਸਤਰੀਆਂ ਨੂੰ ਅੰਮ੍ਰਿਤ ਛਕਾਇਆ। ਇਸੇ ਸਾਲ ਛੇ ਅੰਤਰਜਾਤੀ ਜੋੜਿਆਂ ਦੇ ਵਿਆਹ ਕਰ ਕੇ, ਸ੍ਰੀ ਸਤਿਗੁਰੂ ਜੀ ਨੇ ਗੁਰਮਤ ਆਨੰਦ-ਕਾਰਜ ਕਰਨ ਦੀ ਮਰਿਯਾਦਾ ਆਰੰਭੀ।

ਭਾਰਤਵਾਸੀਆਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾ ਕੇ, ਉਨ੍ਹਾਂ ਨੂੰ ਗੁਲਾਮੀ ਦਾ ਅਹਿਸਾਸ ਦੁਆਉਣ ਲਈ ਅਤੇ ਹਿੰਦੂ, ਸਿੱਖ/ਮੁਸਲਮਾਨਾਂ ਵਿਚ ਦਰਾੜ ਪਾ ਕੇ ਉਨ੍ਹਾਂ ਨੂੰ ਇਕ ਦੂਜੇ ਨਾਲ ਲੜਾਉਣ ਦੇ ਮਨੋਰਥਾਂ ਹਿਤ, ਅੰਗ੍ਰੇਜ਼ ਸਰਕਾਰ ਨੇ ਅੰਮ੍ਰਿਤਸਰ, ਮਲੇਰਕੋਟਲਾ ਅਤੇ ਰਾਏਕੋਟ ਵਿਖੇ ਗੁਰੂ-ਧਾਮਾਂ ਨੇੜੇ ਬੁੱਚੜਖਾਨੇ ਖੁਲ੍ਹਵਾ ਦਿੱਤੇ। ਗਊ ਭਾਰਤ ਦੇ ਹਿੰਦੂ ਤੇ ਸਿੱਖ ਸਮਾਜ ਲਈ ਮਾਂ ਦਾ ਦਰਜਾ ਰੱਖਦੀ ਸੀ ਅਤੇ ਹੁਣ ਵੀ ਰੱਖਦੀ ਹੈ। ਅੰਗਰੇਜ਼ ਹਾਕਮਾਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਗਊ ਹੱਤਿਆ ਤੋਂ ਲਗੀ ਪਾਬੰਦੀ ਨੂੰ ਤੋੜ ਕੇ ਗਊ ਹੱਤਿਆ ਦੀ ਆਗਿਆ ਦੇ ਕੇ ਇਕ ਕੋਝੀ ਚਾਲ ਚਲੀ ਸੀ। ਗਊ-ਬਧ ਕਰਕੇ, ਗਊ ਮਾਸ ਵੇਚਿਆ ਹੀ ਨਹੀਂ ਜਾਣ ਲੱਗਾ ਸਗੋਂ ਸਿੱਖਾਂ ਅਤੇ ਹਿੰਦੂਆਂ ਦੇ ਪੂਜਨੀਕ ਧਾਰਮਿਕ ਅਸਥਾਨਾਂ ਨੂੰ ਮਾਸ ਤੇ ਹੱਡੀਆਂ ਸੁੱਟ ਕੇ ਅਪਵਿੱਤਰ ਕੀਤਾ ਜਾਣ ਲੱਗਾ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਤੋਂ ਇਹ ਸਹਿਣ ਨਹੀਂ ਹੋਇਆ। ਬੁੱਚੜਖਾਨਿਆਂ ’ਤੇ ਹਮਲਾ ਕਰ ਕੇ ਨਾਮਧਾਰੀਆਂ ਨੇ ਅੰਗ੍ਰੇਜ਼ਾਂ ਨਾਲ ਸਿੱਧੀ ਟੱਕਰ ਲਈ।

ਗਊਆਂ ਨੂੰ ਬੁੱਚੜਖਾਨਿਆਂ ਵਿਚੋਂ ਛੁਡਾਉਣ ਦੇ ਜੁਰਮ ਵਿਚ, ਅੰਗ੍ਰੇਜ਼ ਹਕੂਮਤ ਵੱਲੋਂ ਸੰਨ 1871 ਨੂੰ ਅੰਮ੍ਰਿਤਸਰ ਵਿਖੇ ਚਾਰ, ਰਾਏਕੋਟ ਵਿਖੇ ਤਿੰਨ ਅਤੇ ਲੁਧਿਆਣਾ ਵਿਖੇ ਦੋ ਨਾਮਧਾਰੀ ਸਿੱਖਾਂ ਨੂੰ, ਸਿਰਫ਼ ਭਾਰਤੀ ਲੋਕਾਂ ਦੇ ਮਨਾਂ ਵਿਚ ਦਹਿਸ਼ਤ ਪੈਦਾ ਕਰਨ ਲਈ, ਸ਼ਰੇਆਮ ਫਾਂਸੀ ਦੇ ਕੇ ਸ਼ਹੀਦ ਕੀਤਾ ਗਿਆ। ਇਹਨਾਂ ਸਿੱਖਾਂ ਨੇ ਫਾਂਸੀ ਦੇ ਫੰਦੇ ਆਪ ਆਪਣੇ ਗਲਾਂ ਵਿਚ ਪਾਏ।

ਮਲੇਰਕੋਟਲਾ ਵਿਖੇ 17-18 ਜਨਵਰੀ ਸੰਨ 1872 (6-7 ਮਾਘ ਸੰਮਤ 1928) ਨੂੰ ਇਸੇ ਦੋਸ਼ ਅਧੀਨ ਬਿਨਾਂ ਮੁਕੱਦਮਾ ਚਲਾਏ 66 ਨਾਮਧਾਰੀ ਸਿੱਖਾਂ ਨੂੰ ਸ਼ਹੀਦ ਕੀਤਾ ਗਿਆ। 17 ਜਨਵਰੀ ਸੰਨ 1872 ਨੂੰ, ਮਲੇਰਕੋਟਲਾ ਦੇ ਰੱਕੜ ਵਿਚ ਸੱਤ ਤੋਪਾਂ ਸੱਤ ਵਾਰ ਚਲੀਆਂ ਅਤੇ 49 ਸਿੱਖ ਨੱਸ-ਨੱਸ ਕੇ ਆਪ ਤੋਪਾਂ ਅੱਗੇ ਆ ਕੇ ਸ਼ਹੀਦ ਹੋ ਗਏ। 5●ਵਾਂ ਸ਼ਹੀਦ ਹੋਇਆ ਸਿੱਖ ਇਕ 12 ਸਾਲ ਦਾ ਬਾਲਕ ਬਿਸ਼ਨ ਸਿੰਘ ਸੀ। ਇਸ ਨੂੰ ਤਲਵਾਰਾਂ ਨਾਲ ਕੱਟ ਕੇ ਸ਼ਹੀਦ ਕੀਤਾ ਗਿਆ ਸੀ ਕਿਉਂਕਿ ਇਸ ਨੇ ਗੁੱਸੇ ਵਿਚ ਅੰਗ੍ਰੇਜ਼ ਅਫ਼ਸਰ ਕਾਵਨ ਦੀ ਦਾੜ੍ਹੀ ਨੂੰ ਜਾ ਹੱਥ ਪਾਇਆ ਸੀ। ਬਾਕੀ ਦੇ 16 ਸਿੱਖਾਂ ਨੂੰ 18 ਜਨਵਰੀ 1872 ਨੂੰ ਤੋਪਾਂ ਨਾਲ ਸ਼ਹੀਦ ਕੀਤਾ ਗਿਆ।

ਇਕ ਅੰਗ੍ਰੇਜ਼ ਜੋ ਭਾਰਤ ਵਿਚ ਉਸ ਵੇਲੇ ਸੈਰ ਕਰਨ ਆਇਆ ਹੋਇਆ ਸੀ, ਨੇ ਆਪਣੇ ਸਫ਼ਰਨਾਮੇ ਵਿਚ ਲਿਖਿਆ ਹੈ, “ਯੂਰਪ ਵਾਲੇ ਇਕ ਈਸਾ ’ਤੇ ਮਾਣ ਕਰਦੇ ਹਨ, ਮੈਂ ਅਨੇਕ ਈਸਾ ਨੱਸ ਨੱਸ ਕੇ ਤੋਪਾਂ ਸਾਹਮਣੇ ਆਉਂਦੇ ਤੇ ਮੌਤ ਨੂੰ ਗਲਵੱਕੜੀ ਪਾਉਂਦੇ ਵੇਖੇ ਹਨ।’

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਬਖ਼ਸ਼ਿਸ਼ ਨਾਲ ਨਾਮਧਾਰੀ ਸ਼ਹੀਦ ਮੌਤ ਦੇ ਡਰ ਤੋਂ ਮੁਕਤ ਹੋ ਗਏ ਸਨ। ਉਹ ਹੱਸ-ਹੱਸ ਕੇ ਤੋਪਾਂ ਅੱਗੇ ਆਉਂਦੇ ਸਨ ਅਤੇ ਫਾਂਸੀ ਦੇ ਫੰਦੇ ਆਪ ਆਪਣੇ ਗਲਾਂ ਵਿਚ ਪਾਉਂਦੇ ਸਨ। ਅੰਗ੍ਰੇਜ਼ਾਂ ਨੇ, ਨਾਮਧਾਰੀ ਸਿੱਖਾਂ ਨੂੰ ਅਨੇਕ ਪ੍ਰਕਾਰ ਦੇ ਤਸੀਹੇ ਦੇ ਕੇ, ਸਮੁੰਦਰ ’ਚ ਡੋਬ ਕੇ, ਕਾਲੇ ਪਾਣੀ ਕੈਦ ਕਰਕੇ ਅਤੇ ਹੋਰ ਕਈ ਪ੍ਰਕਾਰ ਨਾਲ ਸ਼ਹੀਦ ਕੀਤਾ।

ਸ਼ਹੀਦ ਸਿੱਖਾਂ ਦੀਆਂ ਜਮੀਨ ਜਾਇਦਾਤਾਂ ਜਬਤ ਕਰ ਕੇ ਉਨ੍ਹਾਂ ਦੇ ਪਰਿਵਾਰਾਂ ਨੂੰ ਤੰਗ ਕੀਤਾ ਗਿਆ। ਉਨ੍ਹਾਂ ਦੇ ਘਰਾਂ ਵਿਚੋਂ ਸਾਰਾ ਸਮਾਨ ਇਥੋਂ ਤੀਕ ਕਿ ਗਰਮ ਤੇ ਠੰਡੇ ਦੁੱਧ ਦੇ ਭਾਂਡੇ ਤੱਕ ਅੰਗ੍ਰੇਜ਼ ਸਰਕਾਰ ਵੱਲੋਂ ਜਬਤ ਕਰ ਲਏ ਗਏ। ਉਹਨ੍ਹਾਂ ਦੇ ਘਰਾਂ ਵਿਚ ਕੁਝ ਨਹੀਂ ਛੱਡਿਆ।

ਮਲੇਰਕੋਟਲਾ ਸਾਕੇ ਦੇ ਫੌਰਨ ਮਗਰੋਂ 18 ਜਨਵਰੀ 1872 ਤੋਂ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ, ਸੰਨ 1818 ਦੇ ਰੈਗੂਲੇਸ਼ਨ III ਐਕਟ ਤਹਿਤ ਉਨ੍ਹਾਂ ਦੇ ਨਿਜੀ ਸੇਵਕ ਭਾਈ ਨਾਨੂੰ ਸਿੰਘ ਅਤੇ ਪ੍ਰਮੁੱਖ ਸੂਬੇ ਸਾਹਿਬਾਨ ਸਮੇਤ

ਅਲਾਹਾਬਾਦ ਕਿਲੇ ਵਿਚ ਨਜ਼ਰਬੰਦ ਰਖਿਆ ਗਿਆ। ਉਥੋਂ, 16 ਮਾਰਚ 1872 ਨੂੰ, ਸ੍ਰੀ ਸਤਿਗੁਰੂ ਜੀ ਨੂੰ ਉਨ੍ਹਾਂ ਦੇ ਨਿਜੀ ਸੇਵਕ ਸਮੇਤ, ਕਲਕੱਤੇ ਤੋਂ ਰੰਗੂਨ (ਬਰਮਾ) ਵਿਖੇ ਕੈਦ ਵਿਚ ਭੇਜ ਦਿੱਤਾ। ਉਥੋਂ ਵੀ ਕ੍ਰੀਬ ਸਾਢੇ 8 ਸਾਲ ਬਾਅਦ ਸ੍ਰੀ ਸਤਿਗੁਰੂ ਜੀ ਨੂੰ, ਦੇਸ਼ ਨਾਲੋਂ ਹੁਕਮਨਾਮਿਆਂ ਰਾਹੀਂ ਨਾਤਾ ਤੋੜਨ ਲਈ, ਮਰਗੋਈ ਟਾਪੂ (ਬਰਮਾ) ਵਿਖੇ ਭੇਜ ਦਿੱਤਾ ਗਿਆ। ਸੂਬਿਆਂ ਨੂੰ ਵੱਖੋ ਵੱਖ ਥਾਵਾਂ 'ਤੇ ਭੇਜ ਕੇ ਕੈਦ ਰਖਿਆ ਗਿਆ ।

ਸ੍ਰੀ ਸਤਿਗੁਰੂ ਜੀ ਦੇ ਪ੍ਰਦੇਸ ਗਵਨ ਪਿਛੋਂ, ਸ੍ਰੀ ਭੈਣੀ ਸਾਹਿਬ ਦੀ ਡਿਉੜੀ ਅੱਗੇ ਪੁਲਿਸ ਚੌਕੀ ਬਿਠਾ ਦਿੱਤੀ ਗਈ, ਜਿਹੜੀ ਕਰੀਬ 50 ਸਾਲ (ਸੰਨ 1872 ਤੋਂ 1923 ਤੀਕ) ਰਹੀ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੇਲੇ ਜਿਵੇਂ ਅੰਗ੍ਰੇਜ਼ ਸਰਕਾਰ ਨੇ ਨਾਮਧਾਰੀ ਪੰਥ 'ਤੇ ਸਖ਼ਤੀਆਂ ਅਤੇ ਜ਼ੁਲਮ ਕੀਤੇ, ਇਹ ਇਕ ਰੌਂਗਟੇ ਖੜ੍ਹੇ ਕਰਨ ਵਾਲਾ ਗੌਰਵਮਈ ਇਤਿਹਾਸ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਨਾ-ਮਿਲਵਰਤਣ ਲਹਿਰ ਨੂੰ ਕ੍ਰੀਬ 50 ਸਾਲ ਬਾਅਦ ਕਾਂਗਰਸੀਆਂ ਨੇ ਅਪਣਾਇਆ ਅਤੇ ਦੇਸ਼ ਦੀ ਸੁਤੰਤਰਤਾ ਪ੍ਰਾਪਤੀ ਵੱਲ ਕਦਮ ਚੁੱਕੇ। ਕ੍ਰੀਬ ਸਾਰੀਆਂ ਦੇਸ਼ ਭਗਤ ਪਾਰਟੀਆਂ ਨੇ ਕੂਕਾ ਅੰਦੋਲਨ ਤੋਂ ਪ੍ਰੇਰਨਾ ਲਈ।

# ਬੁੱਧੀਜੀਵੀਆਂ ਅਤੇ ਨੇਤਾਵਾਂ ਦੀ ਨਜ਼ਰ ਵਿਚ 'ਕੂਕਾ-ਅੰਦੋਲਨ'

ਸ੍ਰੀ ਸਤਿਗੁਰੂ ਰਾਮ ਸਿੰਘ ਨੇ ਜਿਥੇ ਲੋਕਾਂ ਨੂੰ ਆਤਮਿਕ ਤੌਰ 'ਤੇ ਉੱਚਾ ਉੱਠਣ ਲਈ ਅਧਿਆਤਮਕ ਅਗਵਾਈ :- ਨਾਮ-ਬਾਣੀ ਤੇ ਸੁੱਚ ਸੋਧ ਦੇ ਰੂਪ ਵਿਚ ਪ੍ਰਦਾਨ ਕੀਤੀ ਅਤੇ ਸਮਾਜਿਕ ਕੁਰੀਤੀਆਂ ਤੋਂ ਬਚਣ ਲਈ ਪ੍ਰੇਰਿਆ, ਉਥੇ ਸਵੈ-ਨਿਰਭਰ ਹੋ ਕੇ ਦੇਸ਼ ਭਗਤੀ ਦੀ ਭਾਵਨਾ ਨੂੰ ਵੀ ਜਗਾ ਦਿੱਤਾ ਅਤੇ ਅੰਗਰੇਜ਼ ਸਾਮਰਾਜ ਵਿਰੁੱਧ ਇਕ ਵੱਡੇ ਲੋਕ ਅੰਦੋਲਨ ਦੀ ਨੀਂਹ ਰੱਖੀ। ਇਸ 'ਕੂਕਾ ਅੰਦੋਲਨ' ਨੂੰ ਚਲਾ ਕੇ ਉਨ੍ਹਾਂ ਨੇ ਵਤਨਪ੍ਰਸਤੀ ਦਾ ਇਕ ਅਜਿਹਾ ਦੀਵਾ ਜਗਾਇਆ, ਜਿਸ ਉਤੇ ਅਨੇਕ ਅਜ਼ਾਦੀ ਦੇ ਪਰਵਾਨਿਆਂ ਨੇ ਆਪਣੇ ਪ੍ਰਾਣਾਂ ਦੀ ਆਹੂਤੀ ਦਿੱਤੀ। ਉਹਨਾਂ ਨੇ ਨੌਜਵਾਨਾਂ ਵਿਚ ਦੇਸ਼ ਭਗਤੀ ਦੇ ਅਜਿਹੇ ਜਜ਼ਬੇ ਦਾ ਸੰਚਾਰ ਕੀਤਾ, ਜਿਸ ਨਾਲ ਉਹ ਹੱਸਦੇ ਹੱਸਦੇ ਫਾਂਸੀ ਦੇ ਤਖ਼ਤੇ 'ਤੇ ਝੂਲ ਗਏ, ਤੋਪਾਂ ਅਗੇ ਉੱਡੇ ਅਤੇ ਖੁਸ਼ੀ ਖੁਸ਼ੀ ਸ਼ਹਾਦਤ ਦਾ ਜਾਮ ਪੀ ਗਏ।

ਉਸ ਸਮੇਂ ਜਦੋਂ ਅੰਗਰੇਜ਼ ਸਾਮਰਾਜ ਦੇ ਖਿਲਾਫ਼ ਕੋਈ ਇਕ ਲਫਜ਼ ਵੀ ਮੂੰਹੋਂ ਕੱਢਦਾ, ਮੌਤ ਦੀ ਨੀਂਦਰੇ ਸੁਆ ਦਿੱਤਾ ਜਾਂਦਾ ਸੀ, ਸ੍ਰੀ ਸਤਿਗੁਰੂ ਰਾਮ ਸਿੰਘ ਦੇ ਸਿੱਖਾਂ ਨੇ ਇਨ੍ਹਾਂ ਵਿਦੇਸ਼ੀ ਸ਼ਾਸ਼ਕਾਂ ਨਾਲ ਸਿੱਧੀ ਟੱਕਰ ਲਈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅੰਗ੍ਰੇਜ਼ਾਂ ਦੀ 'ਪਾੜੋ ਤੇ ਰਾਜ ਕਰੋ' (Divide & Rule) ਦੀ ਕੁਟਿਲ ਨੀਤੀ ਦੇ ਵਿਰੁੱਧ 'ਜੁੜੋ ਤੇ ਲੜੋ' (Unite & Fight) ਦੀ ਨੀਤੀ ਦਾ ਐਲਾਨ ਕੀਤਾ ਅਤੇ ਭਾਰਤੀ ਕੌਮ ਦੀ ਸੁੱਤੀ ਹੋਈ ਅਣਖ ਨੂੰ ਜਗਾਉਣ ਵਾਸਤੇ 'ਬਿੱਲਿਓ, ਭਾਰਤ ਛੱਡ ਜਾਓ, ਇਹ ਸਾਡਾ ਹੈ', ਲਲਕਾਰ ਦਿੱਤੀ। ਇਸ ਤਰ੍ਹਾਂ ਸ੍ਰੀ ਸਤਿਗੁਰੂ ਜੀ ਨੇ ਭਾਰਤ ਨੂੰ ਅੰਗ੍ਰੇਜ਼ਾਂ ਦੀ ਗੁਲਾਮੀ ਤੋਂ ਅਜ਼ਾਦ ਕਰਵਾਉਣ ਲਈ ਲੋਕਾਂ ਨੂੰ ਜੋੜਿਆਂ ਅਤੇ ਆਪਣੇ ਤਰੀਕੇ ਨਾਲ ਲੜਨ ਲਈ ਤਿਆਰ ਕੀਤਾ। ਦੇਸ਼ ਦੀ ਅਜ਼ਾਦੀ ਲਈ ਨਾ-ਮਿਲਵਰਤਣ ਲਹਿਰ ਇਕ ਅਨੋਖੀ ਗੱਲ ਸੀ, ਜੋ ਵਿਸ਼ਵ ਵਿਚ ਪਹਿਲੀ ਵਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ਼ੁਰੂ ਕੀਤੀ।

ਅਸਲ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜੋ ਇਤਿਹਾਸਕ ਨਾ-ਮਿਲਵਰਤਨ ਅਤੇ ਸਵਦੇਸ਼ੀ ਲਹਿਰ ਸ਼ੁਰੂ ਕੀਤੀ ਸੀ, ਉਸਨੇ ਭਾਰਤ ਵਿਚੋਂ ਅੰਗ੍ਰੇਜ਼ੀ ਸਾਮਰਾਜ ਦੀਆਂ ਜੜ੍ਹਾਂ ਹਿਲਾ ਦਿੱਤੀਆਂ ਸਨ।

ਖ਼ੁਦ ਅੰਗ੍ਰੇਜ਼ ਸਰਕਾਰ ਦੀ, ਸ੍ਰੀ ਸਤਿਗੁਰੂ ਜੀ ਬਾਰੇ ਰਿਪੋਰਟ ਅਨੁਸਾਰ,

"He is a very dangerous man, the most dangerous man perhaps now in India."

ਇਹ ਰਿਪੋਰਟ ਸੰਨ 1878 ਦੀ ਹੈ, ਜਦੋਂ ਸ੍ਰੀ ਸਤਿਗੁਰੂ ਜੀ ਨੂੰ ਜਲਾਵਤਨ ਕੀਤਿਆਂ 6 ਸਾਲ ਹੋ ਚੁੱਕੇ ਸਨ। ਇਹ ਰਿਪੋਰਟ ਇਕ ਸਨਦ ਬਣ ਜਾਂਦੀ ਹੈ, ਅੰਗ੍ਰੇਜ਼ੀ ਰਾਜ ਲਈ ਕੂਕਾ ਮੂਵਮੈਂਟ ਦੀ ਘਾਤਕ ਸਮਰੱਥਾ ਦੀ।

ਦੇਸ਼ ਵਿਚ ਹੋਰ ਵੀ ਕਈ ਦੇਸ਼ ਭਗਤੀ ਦੀਆਂ ਲਹਿਰਾਂ ਸਨ ਪਰ ਸਿਰਫ਼ ਕੂਕਾ ਮੂਵਮੈਂਟ ਬਾਰੇ ਅੰਗ੍ਰੇਜ਼ਾਂ ਨੇ ਲਿਖਿਆ, "ਕੂਕਾ ਕਦੇ ਅੰਗ੍ਰੇਜ਼ ਦਾ ਵਫਾਦਾਰ ਨਹੀਂ ਹੋ ਸਕਦਾ।"

"(ਗੁਰੂ) ਰਾਮ ਸਿੰਘ ਸਿੱਖ ਫ਼ਿਲਾਸਫ਼ਰ ਤੇ ਸੁਧਾਰਕ ਹੈ ਅਤੇ ਅੰਗਰੇਜ਼ੀ ਵਪਾਰ ਨਾਲ ਅਤੇ ਨੌਕਰੀਆਂ ਪ੍ਰਤੀ ਨਾ-ਮਿਲਵਰਤਣ ਤੇ ਬਾਈਕਾਟ ਨੂੰ ਰਾਜਨੀਤਕ ਸ਼ਕਤੀ ਦਾ ਹਥਿਆਰ ਬਣਾ ਕੇ ਵਰਤਣ ਵਾਲਾ ਪਹਿਲਾ ਭਾਰਤੀ ਹੈ।"

– (**ਇਨਸਾਈਕਲੋਪੀਡੀਆ ਬ੍ਰਟੇਨਿਕਾ ਵੋਲਯੂਮ 8 ਪੰਨਾ 142**)

"ਇਹਦੇ ਇਰਾਦੇ ਸ਼ੁਰੂ ਵਿਚ ਭਾਵੇਂ ਕੁਝ ਵੀ ਹੋਣ, ਪਰ ਹੁਣ ਇਸ ਦਾ ਨਿਸ਼ਾਨਾ ਰਾਜਨੀਤਕ ਹੈ। ਉਹ ਇਕ ਅਜਿਹੇ ਪੰਥ ਦਾ ਆਗੂ ਅਤੇ ਅਦੁੱਤੀ ਨੇਤਾ ਹੈ ਜੋ ਆਪਣੇ ਸੁਭਾਉ ਅਨੁਸਾਰ ਖਾਲਸਾ ਰਾਜ ਨੂੰ ਮੁੜ ਸੁਰਜੀਤ ਕਰਨ ਦੀ ਹੈਸੀਅਤ ਵਿਚ ਬਰਤਾਨਵੀ ਸਲਤਨਤ ਦਾ ਵੈਰੀ ਹੈ। ਪਹਿਲੋਂ ਰਾਮ ਸਿੰਘ ਨੂੰ ਸੰਤ ਸਰੂਪ ਗੁਰੂ ਨਾਨਕ ਦਾ ਰੂਪ ਸਮਝਿਆ ਜਾਂਦਾ ਸੀ। ਪਰ ਹੁਣ ਉਹ ਗੁਰੂ ਗੋਬਿੰਦ ਸਿੰਘ ਦਾ ਅਵਤਾਰ ਮੰਨਿਆਂ ਜਾਂਦਾ ਹੈ।

ਗੁਰੂ ਰਾਮ ਸਿੰਘ ਸਾਧਾਰਣ ਫਕੀਰਾਂ ਦੀ ਹੈਸੀਅਤ ਨਹੀਂ ਰੱਖਦਾ। ਉਹ ਤੁਹਾਨੂੰ ਅੱਧੀ ਦਰਜਨ ਸਵਾਰਾਂ ਨਾਲ ਮਿਲਦਾ ਹੈ। ਜਦ ਕਿ ਬੀਸੀਓਂ ਆਦਮੀ ਉਸ ਦੇ ਅੱਗੇ ਪਿੱਛੇ ਹੁੰਦੇ ਹਨ।

ਉਹ ਆਪਣੇ ਸੂਬਿਆਂ ਦੇ ਘੇਰੇ ਵਿਚ ਜਿਨ੍ਹਾਂ ਨੇ ਸੋਹਣੇ ਚਿੱਟੇ ਬਸਤਰ ਪਹਿਨੇ ਹੁੰਦੇ ਹਨ, ਤੁਹਾਡੇ ਕੈਂਪ ਵਿਚ ਇਕ ਬਾਦਸ਼ਾਹ ਦੀ ਸ਼ਾਨ ਵਿਚ ਦਾਖਿਲ ਹੁੰਦਾ ਹੈ।

(ਗੁਰੂ) ਰਾਮ ਸਿੰਘ ਚਾਲਾਕ ਆਦਮੀਆਂ ਦੇ ਹੱਥਾਂ ਦੀ ਕਠਪੁਤਲੀ ਨਹੀਂ ਹੈ। ਜਿਸ ਨੇ ਉਸਦਾ ਦਰਸ਼ਨ ਕੀਤਾ ਅਤੇ ਉਸ ਨਾਲ ਗੱਲਾਂ ਕੀਤੀਆਂ ਹਨ, ਉਸ ਨੇ ਉਸ ਦੀ ਬੁੱਧੀ ਦੀ ਸਥਿਰਤਾ ਅਤੇ ਆਚਰਣ ਦੀ ਅਡੋਲਤਾ ਵੇਖਣ ਵਿਚ ਉਕਾਈ ਨਹੀਂ ਕੀਤੀ ਹੋਵੇਗੀ। ਆਪਣੇ ਉਤੇ ਕਾਬੂ ਪਾਉਣ ਵਾਲੇ ਇਹ ਵੱਡੇ ਗੁਣ ਕਿਸੇ ਸਾਧਾਰਨ ਆਗੂ ਵਿਚ ਨਹੀਂ ਹੋ ਸਕਦੇ।"

(**4 ਨਵੰਬਰ 1871 ਦੀ ਰਿਪੋਰਟ**)

(**ਸਮਕਾਲੀ ਅਧਿਕਾਰੀ ਮਿਸਟਰ ਜੇ. ਡਬਲਊ ਮੈਕਨਬ, ਸਾਬਕਾ ਕਮਿਸ਼ਨਰ ਅੰਬਾਲਾ ਕਮਿਸ਼ਨਰੀ**)

"ਉਸ ਨੇ ਹੌਲੀ-ਹੌਲੀ ਆਪਣੇ ਸਿੱਖਾਂ ਅੰਦਰ, ਨੇਕੀ ਅਤੇ ਪ੍ਰਹੇਜ਼ਗਾਰੀ ਦੇ ਕਾਰਨ ਪ੍ਰਸਿੱਧੀ ਪ੍ਰਾਪਤ ਕਰ ਲਈ ਹੈ। ਉਸ ਦੇ ਚੇਲਿਆਂ ਦੀ ਗਿਣਤੀ ਬਹੁਤ ਵਧ ਗਈ ਹੈ। (ਗੁਰੂ) ਰਾਮ ਸਿੰਘ ਤੇ ਉਸ ਦੇ ਚੇਲੇ ਕੇਵਲ ਧਾਰਮਿਕ ਹੀ ਨਹੀਂ ਹਨ ਸਗੋਂ ਧਾਰਮਿਕ ਸੁਧਾਰਕ, ਸਦਾਚਾਰੀ ਉਪਦੇਸ਼ਕ ਅਤੇ ਗੁਰੂ ਹੋਣ ਦੇ ਲਿਬਾਸ ਵਿਚ ਉਨ੍ਹਾਂ ਨੇ ਰਾਜਨੀਤੀ ਦੇ ਡੂੰਘੇ ਮਨਸੂਬਿਆਂ ਨੂੰ ਆਸਰਾ ਦਿੱਤਾ।"

(**ਸਮਕਾਲੀ ਅਧਿਕਾਰੀ ਸਯੱਦ ਮੁਹੰਮਦ ਲਤੀਫ਼ ਐਕਸਟਰਾ ਅਸਿਸਟੈਂਟ ਕਮਿਸ਼ਨਰ**)

"ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਨੇ ਆਪਣੀਆ ਚਿੱਠੀਆਂ ਰਾਹੀਂ ਸੈਂਟਰ ਸਰਕਾਰ ਨੂੰ ਲਿਖਿਆ ਕਿ ਕੂਕਿਆਂ ਨੇ ਬਿਨਾਂ ਤੋਪ ਤਲਵਾਰ ਤੋਂ ਹੀ ਅਜ਼ਾਦੀ ਦੀ ਜੰਗ ਸ਼ੁਰੂ ਕਰ ਦਿੱਤੀ ਹੈ।"

(**ਪ੍ਰੋ. ਅਬਦੁਲ ਮਜ਼ੀਦ**)

ਇਸ ਵਿਚ ਕੋਈ ਸੰਦੇਹ ਨਹੀਂ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸੱਚੇ ਅਰਥਾਂ ਵਿਚ ਅਧਿਆਤਮਕ ਪਰਮ-ਪੁਰਖ ਅਤੇ ਅਦੁੱਤੀ ਹਰਮਨ ਪਿਆਰੇ ਲੋਕ ਨਾਇਕ ਰਹੇ ਹਨ।

ਅੰਗਰੇਜ਼ ਸਰਕਾਰ ਨੇ ਭਾਵੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸੰਨ 1872 ਵਿਚ ਬਰਮਾ ਵਿਖੇ ਜਲਾਵਤਨ ਕਰ ਦਿੱਤਾ ਸੀ ਪਰ ਸੁਤੰਤਰਤਾ ਸੰਗਰਾਮ ਦੇ ਪਾਂਧੀਆਂ ਨੇ ਉਨ੍ਹਾਂ ਨੂੰ ਸਦਾ ਚੇਤੇ ਰੱਖਿਆ ਅਤੇ ਵੱਖ ਵੱਖ ਸਮੇਂ ਆਪਣੇ ਭਾਸ਼ਣਾਂ ਤੇ ਲੇਖਾਂ ਰਾਹੀਂ ਉਨ੍ਹਾਂ ਦੀ ਪ੍ਰਸੰਸਾ ਕਰਦੇ ਰਹੇ ਅਤੇ ਉਨ੍ਹਾਂ ਦੇ ਪੂਰਨਿਆਂ 'ਤੇ ਚੱਲਣ ਦਾ ਯਤਨ ਕਰਦੇ ਰਹੇ।

ਗਦਰ ਪਾਰਟੀ ਦੇ ਆਗੂ ਸ੍ਰ. ਸੋਹਨ ਸਿੰਘ ਭਕਨਾ ਨਾਮਧਾਰੀ ਪਰਿਵਾਰ ਵਿਚੋਂ ਸਨ। ਬੱਬਰ ਅਕਾਲੀ ਲਹਿਰ ਨਾਲ ਵੀ ਨਾਮਧਾਰੀ ਲਹਿਰ ਦੀ ਸਾਂਝ ਰਹੀ। ਸ਼ਹੀਦੇ-ਆਜ਼ਮ ਸਰਦਾਰ ਭਗਤ ਸਿੰਘ ਅਤੇ ਉਨ੍ਹਾਂ ਦੇ ਚਾਚਾ ਸਰਦਾਰ ਅਜੀਤ ਸਿੰਘ ਨੇ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਨਾ-ਮਿਲਵਰਤਣ ਲਹਿਰ ਤੋਂ ਪ੍ਰੇਰਨਾ ਲਈ। ਸ਼ਹੀਦ ਭਗਤ ਸਿੰਘ, ਸ੍ਰੀ ਸਤਿਗੁਰੂ ਜੀ ਦੀ ਸ਼ਖ਼ਸੀਅਤ ਅਤੇ ਅਸੂਲਾਂ ਤੋਂ ਬਹੁਤ ਪ੍ਰਭਾਵਿਤ ਸਨ ਅਤੇ ਉਨ੍ਹਾਂ ਨੇ ਸ੍ਰੀ ਸਤਿਗੁਰੂ ਜੀ ਬਾਰੇ ਕਈ ਲੇਖ ਲਿਖ ਕੇ ਛਪਵਾਏ ਸਨ।

ਬੁੱਧੀਜੀਵੀਆਂ ਅਤੇ ਨੇਤਾਵਾਂ ਦੀਆਂ ਲਿਖਤਾਂ 'ਕੂਕਾ ਲਹਿਰ' ਦੀ ਦੇਸ਼ ਭਗਤੀ ਦਰਸਾਉਂਦੀਆਂ ਹਨ। ਇਨ੍ਹਾਂ ਲਿਖਤਾਂ ਵਿਚੋਂ ਕੁਝ ਕੁ ਸੰਖੇਪ ਟਿੱਪਣੀਆਂ ਪੇਸ਼ ਹਨ ਜਿਨ੍ਹਾਂ ਤੋਂ ਨਾਮਧਾਰੀ ਲਹਿਰ ਦੀ ਮਹਾਨਤਾ ਅਤੇ ਇਸ ਨੂੰ ਦੂਸਰੀਆਂ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਲਹਿਰਾਂ ਨੂੰ ਪ੍ਰੇਰਨਾ ਦੇਣ ਅਤੇ ਪ੍ਰਭਾਵ ਪਾਉਣ ਦੇ ਯੋਗਦਾਨ ਬਾਰੇ ਪਤਾ ਲੱਗਦਾ ਹੈ।

ਸ਼ਹਿਨਸ਼ਾਹ ਕੁਟੀਆ ਸੂਤਰ ਮੰਡੀ ਲਾਹੌਰ ਤੋਂ 'ਮਹਾਂਰਥੀ' ਅਖਬਾਰ ਦੇ ਸੰਪਾਦਕ ਨੂੰ ਆਪਣੀ 27 ਫਰਵਰੀ ਸੰਨ 1928 ਦੀ ਚਿੱਠੀ ਵਿਚ ਸ਼ਹੀਦ ਭਗਤ ਸਿੰਘ ਲਿਖਦੇ ਹਨ : -

"ਤੁਸੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਮੇਰਾ ਲੇਖ ਤਾਂ ਛਾਪ ਦਿੱਤਾ ਹੈ ਪਰ ਫੋਟੋ ਨਹੀਂ ਛਾਪੀ। ਤਸਵੀਰ ਬਿਨਾਂ ਲੇਖ ਦੀ ਸੁੰਦਰਤਾ ਘਟ ਜਾਂਦੀ ਹੈ, ਹੁਣ ਮੈਂ ਇਕ ਹੋਰ ਲੇਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਭੇਜਾਂਗਾ, ਤੁਸੀਂ ਇਸ ਨੂੰ ਤਸਵੀਰਾਂ ਸਮੇਤ ਛਾਪਣਾਂ।"

**- ਸ਼ਹੀਦ ਭਗਤ ਸਿੰਘ**

ਸ਼ਹੀਦ ਭਗਤ ਸਿੰਘ ਦੇ ਸ੍ਰੀ ਸਤਿਗੁਰੂ ਜੀ ਬਾਰੇ ਵਿਚਾਰ ਸਨ, "ਉਹਨਾਂ (ਸ੍ਰੀ ਸਤਿਗੁਰੂ ਰਾਮ ਸਿੰਘ ਜੀ) ਉਸ ਵੇਲੇ ਨਾ-ਮਿਲਵਰਤਣ ਲਹਿਰ ਦਾ ਪ੍ਰਚਾਰ ਸ਼ੁਰੂ ਕੀਤਾ ਜੋ ਸੰਨ 192● ਵਿਚ ਮਹਾਤਮਾ ਗਾਂਧੀ ਜੀ ਨੇ ਕੀਤਾ ਸੀ। ਉਹਨਾਂ ਦੀ ਨਾ-ਮਿਲਵਰਤਣ ਲਹਿਰ, ਮਹਾਤਮਾ ਗਾਂਧੀ ਦੀ ਨਾ-ਮਿਲਵਰਤਣ ਨਾਲੋਂ ਕਈ ਗੱਲਾਂ ਵਿਚ ਵਧ ਕੇ ਸੀ। ਅਦਾਲਤਾਂ ਦਾ ਬਾਈਕਾਟ, ਆਪਣੀਆਂ ਪੰਚਾਇਤਾਂ ਦੀ ਕਾਇਮੀ, ਸਰਕਾਰੀ ਤਾਲੀਮ ਦਾ ਬਾਈਕਾਟ, ਵਿਦੇਸ਼ੀ ਸਰਕਾਰ ਦੇ ਬਾਈਕਾਟ ਦੇ ਨਾਲ ਨਾਲ, ਰੇਲ ਤਾਰ ਤੇ ਡਾਕ ਦੇ ਬਾਈਕਾਟ ਦਾ ਵੀ ਪੂਰਾ ਪ੍ਰਚਾਰ ਕੀਤਾ। ਉਸ ਵੇਲੇ ਦੇਸ਼ ਇੰਨਾਂ ਸਾਹ ਸਤਹੀਣ ਹੋ ਗਿਆ ਸੀ ਕਿ ਉਨ੍ਹਾਂ ਦੇ ਬਾਈਕਾਟ ਦੀ ਗੱਲ ਸੋਚੀ ਹੀ ਨਹੀਂ ਜਾ ਸਕਦੀ ਸੀ।"

"ਅਸੀਂ ਕੂਕਿਆਂ ਨੂੰ ਭੁੱਲੜ ਅਤੇ ਮੂਰਖ ਕਹਿ ਕੇ ਆਪਣੇ ਫਰਜ਼ ਤੋਂ ਲਾਂਭੇ ਹੋ ਜਾਂਦੇ ਹਾਂ। ਸਵਾਰਥ ਜਾਂ ਲੋਭ ਲਈ ਉਨ੍ਹਾਂ ਆਪਣੀਆਂ ਜਾਨਾਂ ਦਿੱਤੀਆਂ ਹੁੰਦੀਆਂ ਤਾਂ ਅਸੀਂ ਅਣਗਹਿਲੀ ਦਿਖਾ ਸਕਦੇ ਸੀ ਪਰ ਉਨ੍ਹਾਂ ਦੀ ਮੂਰਖਤਾ ਵਿਚ ਵੀ ਦੇਸ਼ ਪ੍ਰੇਮ ਕੁੱਟ-ਕੁੱਟ ਕੇ ਭਰਿਆ ਹੋਇਆ ਸੀ। ਉਹ ਤਾਂ ਤੋਪਾਂ ਸਾਹਮਣੇ ਵੀ ਹੱਸ ਦਿੰਦੇ ਸਨ। ਉਹ ਆਨੰਦ ਨਾਲ, ਸਤਿ ਸ੍ਰੀ ਅਕਾਲ ਦੇ ਅਕਾਸ਼ ਗੁੰਜਾਊ ਜੈਕਾਰਿਆਂ ਨਾਲ ਆਕਾਸ਼ ਪਾਤਾਲ ਇਕ ਕਰ ਦਿੰਦੇ ਸਨ। ਅਸੀਂ ਸਮਝਦੇ ਹਾਂ ਕਿ ਦੇਸ਼ ਵਾਸਤੇ ਨਿਸ਼ਕਾਮ ਭਾਵ ਨਾਲ ਮਰ ਮਿਟਣ ਵਾਲੇ ਲੋਕਾਂ ਨੂੰ ਭੁਲਾ ਦੇਣਾ ਬਹੁਤ ਵੱਡੀ ਅਹਿਸਾਨ ਫਰਾਮੋਸ਼ੀ ਹੋਵੇਗੀ। ਅਸੀਂ ਉਨ੍ਹਾਂ ਦੀ ਯਾਦ ਵਿਚ ਕੋਈ ਬਹੁਤ ਵੱਡਾ ਥੰਮ ਨਹੀਂ ਖੜ੍ਹਾ ਕਰ ਸਕਦੇ ਤਾਂ ਆਪਣੇ ਦਿਲ ਵਿਚ ਥੋੜ੍ਹੀ ਜਹੀ ਥਾਂਹ ਦੇਣੋਂ ਕਿਉਂ ਝਿਜਕੀਏ।"

**- ਸ਼ਹੀਦ ਭਗਤ ਸਿੰਘ (ਪੁਸਤਕ 'ਮਹਾਨ ਕੂਕਾ ਲਹਿਰ' ਵਿਚੋਂ)**

"ਭਾਵੇਂ ਇਤਿਹਾਸ ਲਿਖਾਰੀਆਂ ਨੇ, ਕੁਝ ਸਾਮਰਾਜੀ ਕਾਰਨਾਂ ਕਰ ਕੇ ਕੂਕਿਆਂ ਨੂੰ ਅੱਖੋਂ ਪਰੋਖੇ ਕਰਨ ਦਾ ਰਸਤਾ ਅਪਨਾਇਆ ਪਰ ਸਾਮਰਾਜੀ ਹੁਕਮਰਾਨਾਂ ਨੇ ਕੂਕਾ ਲਹਿਰ ਦੇ ਖ਼ਤਰਿਆਂ ਦੀ ਅਹਿਮੀਅਤ ਨੂੰ ਘਟਾਉਣ ਦਾ ਯਤਨ ਨਹੀਂ ਕੀਤਾ। ਇਨ੍ਹਾਂ ਨੇ ਕੂਕਿਆਂ ਨੂੰ ਕਦੇ ਵੀ ਅਮਨ ਚੈਨ ਨਾਲ ਨਹੀਂ ਬਹਿਣ ਦਿੱਤਾ। ਸੰਨ 1872 ਦੀ ਕੂਕਾ ਬਗਾਵਤ ਤੋਂ, ਕੂਕੇ ਅੰਗ੍ਰੇਜ਼ ਹੁਕਮਰਾਨਾਂ ਦੀਆਂ ਨਜ਼ਰਾਂ ਵਿਚ ਮਸ਼ਕੂਕ ਸਨ ਤੇ ਇਨ੍ਹਾਂ ਉਤੇ ਸਖ਼ਤੀਆਂ ਕੀਤੀਆਂ ਜਾਂਦੀਆਂ ਸਨ। 19ਵੀਂ ਸਦੀਂ ਦੇ ਸਤਵੇਂ ਦਹਾਕੇ ਦੇ ਦੌਰਾਨ ਮਹਿਕਮਾ ਸੀ. ਆਈ. ਡੀ. (ਖੁਫ਼ੀਆ ਪੁਲਿਸ) ਦੀਆਂ ਰਿਪੋਰਟਾਂ ਵਿਚ ਕੂਕਿਆਂ ਦੀਆਂ ਸਰਗਰਮੀਆਂ ਦਾ ਕਾਫੀ ਵਰਣਨ ਮਿਲਦਾ ਹੈ।"

**(ਸ੍ਰੀ ਲਾਲਾ ਫੀਰੋਜ਼ ਚੰਦ ਜੀ)**

'ਫਾਦਰ ਆਫ਼ ਦੀ ਨੇਸ਼ਨ' :- "ਭਾਰਤ ਦੀ ਅਜ਼ਾਦੀ ਦੇ ਸੰਗਰਾਮ ਦੀ ਸਾਰੇ ਸੰਸਾਰ ਵਿਚ ਸਰਕਾਰੀ ਪੱਧਰ 'ਤੇ ਜੋ ਪਬਲੀਸਿਟੀ ਵੀ ਕੀਤੀ ਜਾਵੇ, ਉਸ ਵਿਚ ਇਹ ਠੋਕ ਵਜਾ ਕੇ ਦੱਸਿਆ ਜਾਵੇ ਕਿ ਦੇਸ਼ ਦੀ ਅਜ਼ਾਦੀ ਦੀ ਬੁਨਿਆਦ ਰੱਖਣ ਵਾਲੇ ਬਾਬਾ ਰਾਮ ਸਿੰਘ ਜੀ ਸਨ, ਜਿਨ੍ਹਾਂ ਕਾਂਗਰਸ ਦੇ ਜਨਮ ਤੋਂ ਵੀ ਪਹਿਲਾਂ ਜ਼ਾਬਰ ਅੰਗਰੇਜ਼ ਸਰਕਾਰ ਨਾਲ ਲੋਹਾ ਲਿਆ। ਸ਼ਾਂਤਮਈ ਦੀ ਸ਼ਾਨਦਾਰ ਜੰਗ ਲੜੀ। ਅੰਗਰੇਜ਼ ਵਿਰੁੱਧ ਨਾ-ਮਿਲਵਰਤਣ ਦੀ ਲਹਿਰ ਚਲਾਈ, ਸਰਕਾਰੀ ਡਾਕਖਾਨਿਆਂ ਦਾ, ਰੇਲਾਂ ਦਾ ਅਤੇ ਹੋਰ ਸਰਕਾਰੀ ਦਫਤਰਾਂ ਦਾ ਬਾਈਕਾਟ ਕੀਤਾ। ਸੁਦੇਸ਼ੀ ਲਹਿਰ ਦੇ ਬਾਨੀ ਬਾਬਾ ਰਾਮ ਸਿੰਘ ਜੀ ਹੀ ਸਨ, ਜੋ ਜਲਾਵਤਨ ਕੀਤੇ ਗਏ ਪਹਿਲੇ ਸਿਆਸੀ ਆਗੂ ਸਨ। ਜੇ ਸਾਰੇ ਦੇਸ਼ ਵਿਚ ਤੰਗ ਨਜ਼ਰੀਆ ਨਾ ਹੁੰਦਾ ਤਾਂ ਅੱਜ ਆਪ 'ਫਾਦਰ ਆਫ਼ ਦੀ ਨੇਸ਼ਨ' ਕਰਕੇ ਪੂਜੇ ਜਾਂਦੇ।"

**(ਗੁਰਦਵਾਰਾ ਗਜ਼ਟ ਜੂਨ, 1972)**

"ਸਾਡੇ ਕੁਝ ਵਿਦਵਾਨ ਲੇਖਕ ਅਜੇ ਤਕ ਕੂਕਾ ਲਹਿਰ ਸਬੰਧੀ, ਸਿੰਘ ਸਭਾ ਵੱਲੋਂ ਪਾਏ ਗਏ ਭਰਮ ਤੋਂ ਮੁਕਤ ਨਹੀਂ ਹੋ ਸਕੇ। ਕੂਕਾ ਲਹਿਰ ਨੂੰ ਉਸ ਦੀਆਂ ਉਪਲਬਧੀਆਂ ਦੇ ਆਧਾਰ 'ਤੇ ਜੋ ਮਹੱਤਵ ਮਿਲਣਾ ਚਾਹੀਦਾ ਸੀ, ਉਹ ਨਹੀਂ ਦੇ ਰਹੇ। ਉਹ ਸਿਰਫ਼ ਕੂਕਾ ਲਹਿਰ ਨਾਲ ਹੀ ਨਹੀਂ, ਸਗੋਂ ਸਿੱਖ ਇਤਿਹਾਸ ਨਾਲ ਵੀ ਅਨਿਆਂ ਕਰ ਰਹੇ ਹਨ। ਇਤਿਹਾਸਕ ਖੋਜ ਦੇ ਹਿਤ ਵਿਚ ਇਸ ਸਵਾਲ ਦਾ ਫੈਸਲਾ ਵਿਗਿਆਨਕ ਢੰਗ ਨਾਲ ਕੀਤਾ ਜਾਣਾ ਚਾਹੀਦਾ ਹੈ ਅਤੇ ਦਿਲਾਂ ਵਿਚ ਬਿਠਾਏ ਭਰਮ ਦੂਰ ਕੀਤੇ ਜਾਣੇ ਚਾਹੀਦੇ ਹਨ।"

"ਪੰਜਾਬ ਵਿਚ ਬਰਤਾਨਵੀ ਸਾਮਰਾਜ ਦੇ ਵਿਰੁੱਧ ਸਭ ਤੋਂ ਪਹਿਲਾਂ ਆਵਾਜ਼ ਉਠਾਉਣ ਵਾਲੇ ਨਾਮਧਾਰੀ ਸਨ। ਇਨ੍ਹਾਂ ਨੇ ਆਪਣੇ ਰਹਿਬਰ ਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ ਜਿੱਥੇ ਸਮਾਜ ਵਿਚੋਂ ਧਾਰਮਿਕ ਤੇ ਸਮਾਜਿਕ ਬੁਰਾਈਆਂ ਕੱਢਣ ਲਈ ਯਤਨ ਕੀਤੇ ਉਥੇ ਬਦੇਸ਼ੀ ਸ਼ਾਸਨ ਦੀ ਕਰੜੀ ਅਲੋਚਨਾ ਵੀ ਕੀਤੀ ਅਤੇ ਜਨਤਾ ਵਿਚ ਇਸ ਦੀ ਵਿਰੋਧਤਾ ਦਾ ਸਾਹਸ ਭਰਿਆ।"

**(ਡਾ. ਫੌਜਾ ਸਿੰਘ ਪ੍ਰਸਿੱਧ ਸਿੱਖ ਵਿਦਵਾਨ)**

"1857 ਦੀ ਫ਼ੌਜੀ ਬਗਾਵਤ ਨਹੀਂ, ਬਲਕਿ ਕੂਕਾ-ਲਹਿਰ ਦੇਸ਼ ਦੀ ਅਜ਼ਾਦੀ ਦਾ ਪਹਿਲਾ ਸੰਘਰਸ਼ ਸੀ।"

"ਮੈਂ ਕੂਕਾ ਲਹਿਰ ਨੂੰ ਜਮਾਤੀ ਪੱਧਰ 'ਤੇ ਲੜਿਆ ਗਿਆ ਦੇਸ਼ ਦੀ ਅਜ਼ਾਦੀ ਦਾ ਪਹਿਲਾ ਇਨਕਲਾਬੀ ਸੰਘਰਸ਼ ਮੰਨਦਾ ਹਾਂ। ਇਸ ਦੀ ਪੁਸ਼ਟੀ ਇਤਿਹਾਸ ਦੇ ਤੱਥ ਤੇ ਤੱਥਾਂ ਦੀ ਸਾਰਥਕਤਾ ਕਰਦੀ ਹੈ। ਅੰਗ੍ਰੇਜ਼ੀ ਹਾਕਮਾਂ ਦੀਆਂ ਖੁਫ਼ੀਆਂ ਰਿਪੋਰਟਾਂ ਵਿਚੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਕੂਕਾ-ਲਹਿਰ ਦਾ ਮੁੱਖ-ਮੰਤਵ ਨਿਰੋਲ ਧਾਰਮਿਕ ਨਹੀਂ ਸਗੋਂ ਰਾਜਨੀਤਕ ਸੀ। ਕੂਕੇ 'ਮਲੇਛ' ਰਾਜ ਦੇ ਨਜ਼ਾਮ ਨੂੰ ਬਦਲਣ ਲਈ ਸੰਘਰਸ਼ ਕਰ ਰਹੇ ਸਨ। ਜੇ ਕੂਕਾ-ਲਹਿਰ ਨਿਰੋਲ ਧਾਰਮਿਕ ਹੁੰਦੀ ਤਾਂ ਇਸ ਲਹਿਰ ਦੇ ਬਾਨੀ (ਸ੍ਰੀ ਸਤਿਗੁਰੂ ਰਾਮ ਸਿੰਘ ਜੀ) ਨੂੰ ਕਾਲੇ ਪਾਣੀ (ਬਰਮਾ ਵਿਖੇ ਜਲਾਵਤਨ) ਦੀ ਸਜ਼ਾ ਅੰਗ੍ਰੇਜ਼ ਹਕੂਮਤ ਨਾ ਦਿੰਦੀ।"

"ਸਤਿਗੁਰੂ ਰਾਮ ਸਿੰਘ ਜੀ ਦੀਆਂ ਬੇ-ਜੋੜ, ਲਾਸਾਨੀ, ਅਸਾਧਾਰਨ ਤੇ ਮਹਾਨ ਰੱਬੀ ਸ਼ਖਸੀਅਤ ਦੀਆਂ ਸਰਗਰਮੀਆਂ ਨੂੰ ਜਾਣਕੇ ਸਿਰ ਸਿਦਕ ਨਾਲ ਝੁਕ ਜਾਂਦਾ ਹੈ। ਉਨ੍ਹਾਂ ਦੇ ਪੈਰੋਕਾਰਾਂ ਕੋਲ ਕੋਈ ਗੋਲਾ ਬਾਰੂਦ ਨਹੀਂ ਸੀ, ਲੜਨ ਲਈ ਕੋਈ ਫ਼ੌਜੀ ਸਿਖਲਾਈ ਨਹੀਂ ਸੀ। ਹੋਰ ਤਾਂ ਹੋਰ ਕਿਰਪਾਨ ਚੁੱਕਣ ਦੀ ਵੀ ਮਨਾਹੀ ਸੀ। ਫੇਰ ਵੀ ਉਨ੍ਹਾਂ ਨੇ ਨਾ-ਕੇਵਲ ਅੰਗਰੇਜ਼ੀ ਹਕੂਮਤ ਦੇ ਸਮਾਂਨਤਰ ਆਪਣੀ ਹਕੂਮਤ ਚਲਾਈ ਸਗੋਂ ਨੇਪਾਲ ਤੇ ਕਸ਼ਮੀਰ ਦੀਆਂ ਕੂਕਾ ਰਜਮੈਂਟਾਂ ਨੂੰ ਹੋਂਦ ਵਿਚ ਲਿਆਂਦਾ ਰੂਸ ਤਕ ਪਹੁੰਚ ਕੀਤੀ ਤਾਂ ਜੋ ਰੂਸੀ ਮਦਦ ਨਾਲ 'ਮਲੇਛੀ ਰਾਜ' ਦਾ ਖ਼ਾਤਮਾ ਕੀਤਾ ਜਾਵੇ।"

"ਆਪਾਂ ਨਾਮਧਾਰੀ ਲਹਿਰ ਦੀ ਇਤਿਹਾਸਕ ਮਹਾਨਤਾ ਨਾਲ ਹੁੰਦੀ ਆ ਰਹੀ ਬੇ-ਇਨਸਾਫ਼ੀ ਦਾ ਤਿਆਗ ਕਰੀਏ। ਸਤਿਗੁਰੂ ਰਾਮ ਸਿੰਘ ਜੀ ਨੇ ਸਮੁੱਚੇ ਦੇਸ਼, ਸਮੁੱਚੀ ਕੌਮ ਤੇ ਸਮੁੱਚੀ ਮਨੁੱਖਤਾ ਲਈ ਏਨਾ ਵੱਡਾ ਇਨਕਲਾਬੀ ਸੰਘਰਸ਼ ਕੀਤਾ। ਜੇ ਉਹ ਦੇਸ਼ ਵਿਚੋਂ 'ਮਲੇਛੀ ਰਾਜ' ਦੇ ਖ਼ਾਤਮੇ ਲਈ ਤੇ ਦੇਸ਼ ਦੀ ਆਜ਼ਾਦੀ ਲਈ ਸੂਰਮਿਆਂ ਤੇ ਯੋਧਿਆਂ ਵਾਂਗ ਜੁਝਾਰੂ ਜਦੋ-ਜਹਿਦ ਕਰਦੇ ਰਹੇ ਤਾਂ ਸਾਡਾ ਕੀ ਹੱਕ ਬਣਦਾ ਹੈ ਕਿ ਉਨ੍ਹਾਂ ਦੀਆਂ ਸਿਖਰਾਂ ਨੂੰ ਛੂੰਹਦੀਆਂ ਬੇ-ਜੋੜ ਪ੍ਰਾਪਤੀਆਂ ਨੂੰ ਸਿਰਫ਼ ਵਰਗ ਵਿਸ਼ੇਸ਼ ਤੇ ਸਿਰਫ਼ ਨਾਮਧਾਰੀ ਸਮਾਜ ਨਾਲ ਹੀ ਜੋੜੀ ਰੱਖੀਏ ?"

"ਸੰਸਾਰ ਦੀਆਂ ਦੂਜੀਆਂ ਕਈ ਮਹਾਨ ਤੇ ਰੱਬੀ ਸ਼ਖ਼ਸੀਅਤਾਂ ਵਾਂਗ ਬਾਬਾ ਰਾਮ ਸਿੰਘ ਜੀ ਸਮੁੱਚੀ ਕੌਮ ਤੇ ਸਮੁੱਚੇ ਦੇਸ਼ ਦਾ ਬਹੁ-ਮੁੱਲਾ ਸਰਮਾਇਆ ਹਨ। ਇਸ ਸੋਚ ਤੇ ਪਹੁੰਚ ਨੂੰ ਅਪਣਾ ਕੇ ਹੀ ਅਸੀਂ ਨਾਮਧਾਰੀ ਲਹਿਰ ਦੀ ਇਤਿਹਾਸਕ ਮਹਾਨਤਾ ਨਾਲ ਹੁੰਦੀ ਆ ਰਹੀ ਤੇ ਹੁਣ ਵੀ ਹੋ ਰਹੀ ਬੇਇਨਸਾਫ਼ੀ ਤੋਂ ਮੁਕਤ ਹੋ ਸਕਦੇ ਹਾਂ।"

"ਕੂਕਾ-ਲਹਿਰ ਦੇਸ਼ ਦੀ ਆਜ਼ਾਦੀ ਦਾ ਪਹਿਲਾ ਇਨਕਲਾਬੀ ਸੰਘਰਸ਼ ਸੀ ਪਰ ਇਸ ਦੀ ਦੇਸ਼ ਭਰ ਵਿਚ ਓਨੀ ਚਰਚਾ ਨਹੀਂ ਹੋਈ ਜਿੰਨੀ ਹੋਣੀ ਚਾਹੀਦੀ ਸੀ। ਅਸਲ 'ਚ ਕੂਕਾ-ਲਹਿਰ ਦੇ ਇਸ ਇਨਕਲਾਬੀ ਸੰਘਰਸ਼ ਦਾ ਇਤਿਹਾਸ ਦੇਸ਼ ਦੀ ਹਰ ਬੋਲੀ ਵਿਚ ਛਪਣਾ ਚਾਹੀਦਾ ਹੈ। ਨਾਮਧਾਰੀ ਸਮਾਜ ਨੂੰ ਨਹੀਂ ਸਗੋਂ ਦੇਸ਼ ਦੇ ਸੁ-ਜੱਗ ਇਤਿਹਾਸਕਾਰਾਂ ਨੂੰ ਇਸ ਬਾਰੇ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ।"

**(ਡਾ. ਅਜੀਤ ਸਿੰਘ)**

**(ਵਰਿਆਮ ਸਤੰਬਰ 2007 ਅੰਕ ਵਿਚੋਂ ਛਪੇ ਲੇਖ ਵਿਚੋਂ)**

"ਇਹ ਮਸ਼ਹੂਰ ਅੰਗਰੇਜ਼ੀ ਕਹਾਵਤ ਹੈ - ਦੁਨੀਆਂ ਆਪਣੇ ਵੱਡੇ ਤੋਂ ਵੱਡੇ ਆਦਮੀਆਂ ਨੂੰ ਬਿਲਕੁਲ ਨਹੀਂ ਜਾਣਦੀ। ਜਿਵੇਂ ਸੈਂਕੜੇ ਅਤੇ ਹਜ਼ਾਰਾਂ ਸੁੰਦਰ ਤੋਂ ਸੁੰਦਰ ਫੁੱਲ ਸਿਰਫ਼ ਜੰਗਲ ਦੀਆਂ ਚਿੜੀਆਂ ਨੂੰ ਆਪਣਾ ਸੁਹੱਪਣ ਵਿਖਾ ਕੇ ਹਵਾ ਵਿਚ ਆਪਣੀ ਖ਼ੁਸ਼ਬੂ ਖਿਲਾਰਕੇ ਖ਼ਤਮ ਹੋ ਜਾਂਦੇ ਹਨ, ਜਿਵੇਂ ਸੈਂਕੜੇ ਅਨਮੋਲ ਜਵਾਹਰ ਸਦਾ ਲਈ ਸਮੁੰਦਰ ਦੀ ਤਹਿ ਵਿਚ ਪਏ ਰਹਿੰਦੇ ਹਨ, ਠੀਕ ਉਸੇ ਤਰ੍ਹਾਂ ਦੁਨੀਆਂ ਦੀਆਂ ਅਨੇਕ ਵੱਡੀਆਂ ਵੱਡੀਆਂ ਆਤਮਾਵਾਂ ਸਦਾ ਲਈ ਲੋਕਾਂ ਦੀਆਂ ਅੱਖਾਂ ਤੋਂ ਓਹਲੇ ਰਹਿੰਦੀਆਂ ਹਨ। ਇਸੇ ਤਰ੍ਹਾਂ, ਇਤਿਹਾਸ ਦੇ ਅਨੇਕ ਮਾਅਰਕੇ ਦੇ ਪੰਨੇ ਸਦਾ ਲਈ ਦੁਨੀਆਂ ਦੀਆਂ ਅੱਖਾਂ ਤੋਂ ਓਹਲੇ ਰਹਿੰਦੇ ਹਨ। ਭਾਰਤ ਦੇ ਇਤਿਹਾਸ ਦੇ ਇਸ ਤਰ੍ਹਾਂ ਦੇ ਕੁਝ ਪੰਨੇ ਹਨ ਮਹਾਨ ਨਾਮਧਾਰੀ ਲਹਿਰ ਦੇ, ਜਿਨ੍ਹਾਂ ਨੂੰ ਇਤਿਹਾਸਕਾਰਾਂ ਨੇ ਅਣਗੌਲਿਆ ਕੀਤੀ ਰੱਖਿਆ।"

"ਪੰਡਿਤ ਸੁੰਦਰ ਲਾਲ ਜੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਭਾਰਤ ਦੇ ਪਿਤਾਮਾ ਮੰਨਦੇ ਸਨ। ਆਪ ਅਕਸਰ ਕਿਹਾ ਕਰਦੇ ਸਨ ਕਿ "ਗੁਰੂ ਰਾਮ ਸਿੰਘ ਤਾਂ ਮੇਰੇ ਦਾਦਾ ਗੁਰੂ ਸਨ" ਇਹ ਪੁੱਛਣ 'ਤੇ ਕਿ ਕਿਵੇਂ ? ਉਹ ਆਖਦੇ ਸਨ, "ਗਾਂਧੀ ਜੀ ਮੇਰੇ ਗੁਰੂ ਹਨ ਅਤੇ ਗਾਂਧੀ ਜੀ ਦੇ ਗੁਰੂ, ਗੁਰੂ ਰਾਮ ਸਿੰਘ ਸਨ ਤੇ ਇੰਝ ਹੋਏ ਨਾ ਉਹ ਮੇਰੇ ਦਾਦਾ ਗੁਰੂ।"

**(ਪੰਡਿਤ ਸੁੰਦਰ ਲਾਲ, ਪ੍ਰਸਿੱਧ ਸੁਤੰਤਰਤਾ ਸੈਲਾਨੀ)**

"ਇਸ ਵੇਲੇ ਸਾਰੇ ਹਿੰਦੋਸਤਾਨ ਤੇ ਦੁਨੀਆਂ ਵਿਚ ਮਹਾਤਮਾ ਗਾਂਧੀ ਜੀ ਦਾ ਸਭ ਤੋਂ ਵਧੇਰੇ ਦਰਜਾ ਹੈ ਤੇ ਉਨ੍ਹਾਂ ਦੀ ਹਸਤੀ ਵਾਕਈ ਸਤਿਕਾਰਯੋਗ ਹੈ, ਪਰ ਜਦ ਮੈਂ ਸ੍ਰੀ 108 ਮਹਾਰਾਜ ਬਾਬਾ ਰਾਮ ਸਿੰਘ ਸਾਹਿਬ ਦੇ ਪਵਿੱਤਰ ਜੀਵਨ ਸੰਬੰਧੀ ਕੋਈ ਲੇਖ ਲਿਖਣ ਲਈ ਕੋਈ ਖਿਆਲ ਦੁੜਾਇਆ ਤਾਂ ਇਉਂ ਜਾਪਿਆ ਕਿ ਮਹਾਤਮਾ ਗਾਂਧੀ ਜੀ ਦੇ ਰਾਜਸੀ ਅਸੂਲ, ਹਜ਼ੂਰ ਦੇ ਰਾਜਸੀ ਅਸੂਲਾਂ ਨਾਲ ਏਨੇ ਮਿਲਦੇ ਹਨ ਕਿ ਜੇ ਇਹ ਕਿਹਾ ਜਾਵੇ ਕਿ ਮਹਾਤਮਾ ਗਾਂਧੀ ਜੀ ਰਾਜਸੀ ਅਸੂਲਾਂ ਵੱਲੋਂ ਇਕ ਨਾਮਧਾਰੀ ਸਿੱਖ ਸਨ ਤਾਂ ਕੋਈ ਮੁਬਾਲਗੇ ਵਾਲੀ ਗੱਲ ਨਹੀਂ।"

**(ਸ੍ਰ. ਐਸ. ਐਸ. ਚਰਨ ਸਿੰਘ, ਐਡੀਟਰ ਮੌਜੀ)**

"ਬਾਬੇ ਕੇਸਰ ਹੋਰਾਂ ਨੇ ਮੈਨੂੰ ਅਯਾਸ਼ ਜ਼ਿੰਦਗੀ ਵਿਚੋਂ ਕੱਢਿਆ ਸੀ ਤੇ ਅਮਰੀਕਾ ਨੇ ਕਮਜ਼ੋਰ ਜ਼ਿੰਦਗੀ ਵਿਚੋਂ ਕੱਢਿਆ। ਕਿਰਤ ਦੇ ਮਹੱਤਵ ਨੂੰ ਮੈਂ ਉਥੇ ਜਾ ਕੇ ਸਮਝਿਆ......। ਅਸੀਂ ਪਰਾਧੀਨ ਸਾਂ। ਰਾਹ ਚਲਦੇ ਬੱਚੇ ਵੀ 'ਹੈਲੋ ਹਿੰਦੂ ਸਲੇਵ' ਕਹਿ ਕੇ ਚਿੜਾਉਂਦੇ। ਤਾਅਨੇ ਮਿਲਦੇ -ਤੁਸੀਂ 30 ਕਰੋੜ ਭੇਡਾਂ ਹੋ ਜਾਂ ਆਦਮੀ, ਜਿਹੜੇ ਦੋ ਲੱਖ ਅੰਗਰੇਜ਼ਾਂ ਤੋਂ ਪਿੱਛਾ ਨਹੀਂ ਛੁਡਾ ਸਕਦੇ। ਨਸ਼ਤਰ ਚਭੋਏ ਜਾਂਦੇ ਕਿ ਤੁਸੀਂ ਹਿੰਦੀ ਇਨਸਾਨ ਨਹੀਂ ਗ਼ੁਲਾਮੀ ਦੀ ਪਲੇਗ ਫੈਲਾਉਣ ਵਾਲੇ ਚੂਹੇ ਹੋ।"

"ਸੱਟ ਲੱਗੇ ਮਨ ਨੇ ਕੋਈ ਆਸਰਾ ਭਾਲਣਾ ਸ਼ੁਰੂ ਕੀਤਾ। ਸਾਡੇ ਗੁਆਂਢ ਪਿੰਡ ਮੁਹਾਵੇ ਇਕ ਮਹਾਂਪੁਰਸ਼ "ਬ-ਾਬਾ ਕੇਸਰ" ਨਾਂ ਦੇ ਰਹਿੰਦੇ ਸਨ। ਹੈ ਸਨ ਤਾਂ ਇਹ ਨਾਮਧਾਰੀ ਗੁਰੂ ਮਹਾਰਾਜ ਰਾਮ ਸਿੰਘ ਜੀ ਦੇ ਸ਼ਰਧਾਲੂ ਪਰ ਬੜੇ ਖੁੱਲ੍ਹੇ ਖ਼ਿਆਲ ਫ਼ਿਰਕੇਬੰਦੀ ਤੇ ਅੰਨ੍ਹੀ ਧਰਮ ਭਗਤੀ ਤੋਂ ਉੱਚੇ, ਛੂਤ-ਛਾਤ ਤੋਂ ਰਹਿਤ ਮਨੁੱਖ ਮਾਤਰ ਨੂੰ ਪਿਆਰ ਕਰਨ ਵਾਲੇ ਗੁਰਮੁੱਖ ਸਨ। ਆਪ ਮਾਇਆਧਾਰੀਆਂ ਨੂੰ ਮੂੰਹ ਨਹੀਂ ਸਨ ਲਾਉਂਦੇ। ਐਪਰ ਗ਼ਰੀਬਾਂ ਤੇ ਨਿਤਾਣਿਆਂ ਦਾ ਬੜਾ ਮਾਣ ਤੇ ਸੇਵਾ ਕਰਿਆ ਕਰਦੇ ਸਨ, ਇਨ੍ਹਾਂ ਤੋਂ ਮੈਨੂੰ ਲੋਕ ਸੇਵਕ ਬਣਨ ਦੀ ਚੇਟਕ ਲੱਗੀ ਜੋ ਅਗਲਿਆਂ ਸਾਲਾਂ ਵਿਚ ਇਸ਼ਕ ਦੀ ਹੱਦ ਤੱਕ ਪੁੱਜ ਗਈ। ਨਾਮਧਾਰੀਆਂ ਵੱਲੋਂ ਅੰਗਰੇਜ਼ਾਂ ਦੀਆਂ ਕਚਹਿਰੀਆਂ, ਨੌਕਰੀਆਂ ਤੇ ਡਾਕਖਾਨਿਆਂ ਇਥੋਂ ਤੱਕ ਕਿ ਰੇਲਾਂ ਦਾ, ਜਿੰਨਾ ਮੁਕੰਮਲ ਬਾਈਕਾਟ ਮੈਂ ਡਿੱਠਾ ਹੈ ਉਸਦੀ ਨਕਲ ਮਾਤਰ ਵੀ ਕਾਂਗਰਸ ਦੀ ਨਾ-ਮਿਲਵਰਤਣ ਲਹਿਰ ਨਹੀਂ। ਮੈਂ 1896 ਤੋਂ 1908 ਤੀਕ ਬਾਬਾ ਜੀ ਦੀ ਸੰਗਤ ਵਿਚ ਰਿਹਾ। ਸੱਚੀ ਗੱਲ ਤਾਂ ਇਹ ਹੈ ਕਿ ਹੁਣ ਮੈ ਜੋ ਜੀਵਨ ਜੀ ਰਿਹਾ ਹਾਂ ਇਹ ਸਭ ਉਨ੍ਹਾਂ ਦੀ ਸੰਗਤ ਦਾ ਹੀ ਪਰਤਾਪ ਹੈ। ਜੇ ਉਹ ਮੈਨੂੰ ਹਾਣੀਆਂ ਦੇ ਉਸ ਨਰਕੀ ਜਾਲ ਵਿਚੋਂ ਨਾ ਕੱਢਦੇ, ਤਾਂ ਮੈਂ ਗੋਹੇ ਦੀ ਸੁੰਢੀ ਵਾਂਗ ਕਦੇ ਦਾ ਮਰ ਖਪ ਗਿਆ ਹੁੰਦਾ।"

**(ਬਾਬਾ ਸੋਹਣ ਸਿੰਘ ਭਕਨਾ, ਪ੍ਰਧਾਨ ਗ਼ਦਰ ਪਾਰਟੀ)**

"ਮੈਂ ਬੜੀ ਚਾਹ ਨਾਲ ਤਿੰਨ ਚਾਰ ਸੁਘੱੜ ਸੱਜਣਾਂ ਕੋਲੋ ਮਹਾਰਾਜ ਰਾਮ ਸਿੰਘ ਜੀ ਦਾ ਹਾਲ ਪੁੱਛਿਆ ਹੈ। ਸੁਣ ਕੇ ਅਸਚਰਜ ਹੋ ਗਿਆ ਹਾਂ। ਕੇਡਾ ਦੂਰ ਅੰਦੇਸ਼, ਕੇਡਾ ਦੇਸ਼-ਭਗਤ, ਕੇਡਾ ਭਰੋਸੇਵਾਲਾ, ਕੇਡਾ ਕਰਨੀਵਾਲਾ, ਕੇਡਾ ਪਵਿੱਤਰ, ਕੇਡਾ ਸੁਤੰਤਰ ਅਤੇ ਸੁਤੰਤਰਤਾ ਦੀਆਂ ਜੰਗਾਲੀਆਂ ਤਾਰਾਂ ਖੁਰਚ ਕੇ ਗੁਲਾਮ ਸੁਰੰਗੀਆਂ ਵਿਚੋਂ ਰੱਬੀ ਤਰਾਨੇ ਕੱਢਣ ਵਾਲਾ ਮਹਾਂਪੁਰਖ ਰਾਮ ਸਿੰਘ ਹੋਇਆ ਹੈ। ਮੈਂ ਪੁੱਛਦਾ ਹਾਂ ਇਨ੍ਹਾਂ ਦਾ ਜੀਵਨ, ਮੈਨੂੰ ਸਕੂਲ ਵਿਚ ਕਿਉਂ ਨਹੀਂ ਪੜ੍ਹਾਇਆ ਗਿਆ।"

**(ਸ. ਗੁਰਬਖਸ਼ ਸਿੰਘ ਪ੍ਰੀਤਲੜੀ)**

"ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਮਾਤ ਭੂਮੀ ਨੂੰ ਸੁਤੰਤਰਤਾ ਦਿਵਾਉਣ ਦੇ ਲਈ ਅੱਜ ਤੋਂ ਪੌਣੀ ਸਦੀ ਪਹਿਲੋਂ ਜਿਹੜਾ ਮਹਾਨ ਗੌਰਵਸ਼ਾਲੀ ਉੱਦਮ ਕੀਤਾ, ਉਸ ਦੀ ਮਹਤੱਤਾ ਤੋਂ ਕੋਈ ਵੀ ਹਿੰਦੁਸਤਾਨੀ ਇਨਕਾਰ ਨਹੀਂ ਕਰ ਸਕਦਾ। ਕਾਂਗਰਸ ਨੇ ਆਪ ਦੇ ਵਿਖਾਏ ਹੋਏ ਰਸਤੇ ਨੂੰ ਅਪਨਾ ਕੇ ਹੀ ਕਾਮਯਾਬੀ ਹਾਸਲ ਕੀਤੀ ਹੈ।"

**(ਪੰਡਤ ਜਵਾਹਰ ਲਾਲ ਨਹਿਰੂ)**

"ਹਮਾਰੇ ਦੇਸ਼ ਮੇਂ ਮਹਾਤਮਾ ਗਾਂਧੀ ਨੇ ਜੋ ਅਸਹਿਯੋਗ ਇਤਨੇ ਜ਼ੋਰ ਸੇ ਚਲਾਇਆ ਉਸ ਕਾ ਗੁਰੂ ਰਾਮ ਸਿੰਘ ਨੇ ਪ੍ਰਾਯ ਪਚਾਸ ਬਰਸ ਪੂਰਵ ਹੀ ਨਾਮਧਾਰੀਓ ਮੇਂ ਪਰਚਾਰ ਕੀਆ ਥਾ।"

**(ਡਾ. ਰਜਿੰਦਰ ਪ੍ਰਸ਼ਾਦ ਜੀ ਭਾਰਤ ਦੇ ਪਹਿਲੇ ਰਾਸ਼ਟਰਪਤੀ)**

"ਗੁਰੂ ਰਾਮ ਸਿੰਘ ਜੀ ਦੇ ਝੁਲਾਏ ਹੋਏ ਅਜ਼ਾਦੀ ਦੇ ਝੰਡੇ ਹੇਠ ਨਾਮਧਾਰੀਆਂ ਨੇ ਜੋ ਕੁਰਬਾਨੀਆਂ ਕੀਤੀਆਂ ਹਨ ਉਨ੍ਹਾਂ ਦਾ ਦੇਸ਼ ਨੂੰ ਸਦਾ ਮਾਨ ਰਹੇਗਾ।"

**(ਨੇਤਾ ਜੀ ਸੁਭਾਸ਼ ਚੰਦਰ ਬੋਸ)**

"ਵੱਖੀਆਂ ਦੀਆਂ ਪਸਲੀਆਂ ਬਾਲ ਕੇ ਕੂਕਿਆਂ ਨੇ ਉਹ ਸ਼ਮ੍ਹਾ ਜਲਾਈ ਰੱਖੀ ਜਿਸ ਦੇ ਸਿੱਟੇ ਦੇ ਤੌਰ 'ਤੇ ਅਮਨ, ਅਜ਼ਾਦੀ, ਜਮਹੂਰੀਅਤ ਤੇ ਸਾਂਝੀਵਾਲਤਾਂ ਨੂੰ ਨੂਰੀ ਲੋਅ ਤੇ ਰੁਸ਼ਨਾਈ ਪ੍ਰਾਪਤ ਹੋਈ।"

**(ਰਵਿੰਦਰ ਨਾਥ ਟੈਗੋਰ)**

"ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੁੱਤੇ ਹੋਏ ਪੰਜਾਬ ਨੂੰ ਨਾਮ ਦੀਆਂ ਮਿੱਠੀਆਂ ਲੋਰੀਆਂ ਨਾਲ ਸਾਵਧਾਨ ਕਰਕੇ ਇਕ ਨਵੇਂ ਆਤਮਕ ਜੰਗ ਵਾਸਤੇ ਤਿਆਰ ਕੀਤਾ।"

**(ਸ੍ਰੀ ਲਾਲਾ ਧਨੀ ਰਾਮ ਚਾਤ੍ਰਿਕ)**

"ਸਿੱਖ ਮਹਾਤਮਾ ਪਰਚਾਰ ਕਰਦੇ ਸਨ ਪਰ ਉਹ ਸਿੱਖੀ ਨੂੰ ਸੁਰਜੀਤ ਨਹੀਂ ਕਰ ਸਕਦੇ ਹਨ। ਬਾਬਾ ਰਾਮ ਸਿੰਘ ਵਿਚ ਉਹ ਸਿੱਖੀ ਪੂਰੀ ਸੀ, ਜਿਸਨੇ ਸਾਰੇ ਪੰਥ ਵਿਚ ਮੁੜ ਉਤਸ਼ਾਹ ਪੈਦਾ ਕਰ ਦਿੱਤਾ। ਬਾਬਾ ਜੀ ਦੇ ਪਰਚਾਰ ਦਾ ਨਤੀਜਾ ਇਹ ਨਿਕਲਿਆ ਕਿ ਸਾਰੇ ਪੰਜਾਬ ਵਿਚ ਸਿੱਖੀ ਅਣਖ ਦੀ ਲਹਿਰ ਦੌੜ ਗਈ, ਹਰ ਪਾਸੇ ਨਾਮ ਦੇ ਸ਼ਬਦ ਦੀ ਗੂੰਜ ਉੱਠਣ ਲੱਗ ਪਈ। ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਉਨ੍ਹਾਂ ਨੇ ਸਿੱਖਾਂ ਵਿਚ ਗੁਰਮਤਿ ਨੂੰ ਪਰਵਿਰਤ ਕੀਤਾ। ਬਦੇਸ਼ੀ ਸਰਕਾਰ ਦੇ ਵਿਰੁੱਧ ਨਾ-ਮਿਲਵਰਤਣ ਦੀ ਲਹਿਰ ਚਲਾ ਕੇ, ਸਿੱਖਾਂ ਨੂੰ ਦੇਸ਼ ਭਗਤੀ ਦੀ ਸੰਥਾ ਪੜ੍ਹਾਈ। ਆਪਣੇ ਪਿਆਰੇ ਦੇਸ਼ ਨੂੰ ਅਜ਼ਾਦ ਰੱਖਣ ਦੇ ਅਪਰਾਧ ਵਿਚ ਆਪਣੇ ਕਈ ਮਸ਼ਹੂਰ ਸੂਬਿਆਂ ਸਮੇਤ ਜਲਾਵਤਨ ਕਰਕੇ ਨਜ਼ਰਬੰਦ ਕੀਤੇ ਗਏ ਅਤੇ ਸਿੱਖ ਜਿਨ੍ਹਾਂ ਦੀ ਆਨ-ਸ਼ਾਨ ਕਾਇਮ ਕਰਨ ਲਈ ਉਨ੍ਹਾਂ ਨੇ ਇਹ ਭਾਰੀ ਕੁਰਬਾਨੀ ਕੀਤੀ, ਸਵਾਰਥ ਵੱਸ ਹੋ ਕੇ ਆਪ ਨੂੰ ਉੱਕਾ ਹੀ ਵਿਸਾਰ ਬੈਠੇ।"

**(ਸ੍ਰੀ ਮਾਨ ਪੰਥ ਰਤਨ ਮਾਸਟਰ ਤਾਰਾ ਸਿੰਘ)**

"ਸ੍ਰੀ ਬਾਬਾ ਜੀ ਕਿਸੇ ਓਪਰੇ ਮਜਹਬ ਦੇ ਬਾਨੀ ਨਹੀਂ ਹੋਏ। ਉਹ ਗੁਰੂ ਸਾਹਿਬਾਨ ਦੇ ਚਲਾਏ ਹੋਏ ਮਾਰਗ ਦੇ ਦਾਇਰੇ ਦੇ ਹਨ। ਉਹ ਗੁਰਮਤਿ ਅਵਲੰਬੀ ਗੁਰੂ ਸਾਹਿਬਾਂ ਦੇ ਚਲਾਏ ਮਾਰਗ ਦੇ ਚਮਕਦੇ ਸਿਤਾਰੇ ਹਨ। ਪਰਚਾਰ ਬਾਬਾ ਜੀ ਦੇ ਵਕਤ ਇਸ ਸੰਪ੍ਰਦਾ ਦਾ ਇੰਨ੍ਹਾਂ ਹੋਇਆ, ਕਿ ਲੱਖਾਂ ਦੀ ਗਿਣਤੀ ਆਪ ਦੇ ਪੈਰੋਕਾਰਾਂ ਦੀ ਸੁਣੀਂਦੀ ਹੈ।"

**(ਸ੍ਰੀ ਮਾਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ)**

"ਲੱਖਾਂ ਲੋਕ ਥੋੜ੍ਹੇ ਸਾਲਾਂ ਵਿਚ ਹੀ ਕੂਕਾ ਪੰਥ ਵਿਚ ਸ਼ਾਮਿਲ ਹੋ ਗਏ ਸਨ। ਉਨ੍ਹਾਂ ਦਾ ਗੁਰੂ ਗਰੀਬ ਸ਼੍ਰੇਣੀ ਵਿਚ ਪੈਦਾ ਹੋਇਆ ਸੀ। ਗਰੀਬ ਤੇ ਦਲਿਤ ਸ਼੍ਰੇਣੀਆਂ ਦੀ ਰੂਹਾਨੀ ਤੇ ਰਾਜਸੀ ਆਜ਼ਾਦੀ ਦਾ ਪੈਗਾਮ ਲੈ ਕੇ ਆਇਆ ਸੀ। ਉਸ ਦੇ ਅੰਗਰੇਜ਼ ਰਾਜ ਨਾਲ ਨਾ-ਮਿਲਵਰਤਨ ਦੇ ਪ੍ਰੋਗਰਾਮ ਨੇ ਆਮ ਪੰਜਾਬੀਆਂ ਦੇ ਦਿਲਾਂ ਵਿਚ ਪੰਜਾਬ ਦੀ ਅਜ਼ਾਦੀ ਨੂੰ ਮੁੜ ਬਹਾਲ ਕਰਨ ਦੇ ਜਜ਼ਬੇ ਉਭਾਰੇ ਸਨ। ਪੰਜਾਬੀ ਗੈਰਤ ਤੇ ਅਣਖ ਨੂੰ ਮੁੜ ਪੈਰਾਂ 'ਤੇ ਖਲੋਣ ਲਈ ਟੁੰਬਿਆ ਸੀ ਅਤੇ ਪੰਜਾਬ ਦੇ ਲੋਕਾਂ ਅੰਦਰ ਇਕ ਨਵੀਂ ਅਣਖੀਲੀ ਮਰਦਾਨਗੀ ਦੀ ਰੂਹ ਭਰ ਦਿੱਤੀ ਜਿਸਦੇ ਕਾਰਨ ਨਾਮਧਾਰੀ ਸ਼ੇਰ, ਹਥੇਲੀਆਂ 'ਤੇ ਸਿਰ ਰੱਖ ਕੇ ਅੰਗ੍ਰੇਜ਼ ਰਾਜ ਦੇ ਖਿਲਾਫ਼ ਜੂਝਣ ਲਈ ਸੀਨਾ ਤਾਣ ਕੇ ਖਲੋ ਗਏ ਸਨ।" **(ਕਾਮਰੇਡ ਸੋਹਣ ਸਿੰਘ ਜੋਸ਼)**

"ਸੰਨ 1857 ਜਾਂ ਸੰਮਤ 1914 ਦੀ ਆਜ਼ਾਦੀ ਹਾਸਲ ਕਰਨ ਖ਼ਾਤਰ ਨਾਕਾਮਯਾਬ ਲੜਾਈ ਪਿਛੋਂ ਨਾਮਧਾਰੀ ਸਿੱਖ, ਅੰਗਰੇਜ਼ਾਂ ਦੀ ਵਿਦੇਸ਼ੀ ਹਕੂਮਤ ਦੇ ਬਦਤਰੀਨ ਦੁਸ਼ਮਣਾਂ ਦੀਆਂ ਕਤਾਰਾਂ ਵਿਚ ਸਭ ਤੋਂ ਅਗਲੀ ਕਤਾਰ ਵਿਚ ਖਲੋਤੇ ਸਨ। ਖੁੱਲ੍ਹੇ ਤੌਰ 'ਤੇ, ਖੋਟਿਆਂ ਦੇ ਮੇਲੇ ਸੰਨ 1863 ਤੋਂ ਲੈ ਕੇ 14 ਅਗਸਤ 1947 ਜਾਂ ਭਾਰਤ ਨੂੰ ਰਾਜਸੀ ਸੁਤੰਤਰਤਾ ਮਿਲਣ ਤਕ, ਨਾਮਧਾਰੀ ਸਿੱਖਾਂ ਨੇ ਕ਼ਰੀਬ 83 ਸਾਲ ਆਪਣੀ ਇਸ ਥਾਂ ਨੂੰ ਤਸੀਹੇ ਝੱਲਕੇ, ਕੁਰਬਾਨੀਆਂ ਦੇ ਕੇ ਕਾਇਮ ਰੱਖਿਆ। ਅੰਗਰੇਜ਼ੀ ਹਕੂਮਤ ਦੇ ਕਰਮਚਾਰੀਆਂ ਨੇ, ਅੰਗਰੇਜ਼ ਹਾਕਮਾਂ ਦੇ ਝੂਠੇ ਟੁਕੜਿਆਂ ਤੇ ਪਲਣ ਵਾਲੇ ਸਿੱਖ, ਹਿੰਦੂ, ਮੁਸਲਮਾਨ, ਈਸਾਈ ਟੋਡੀਆਂ ਅਤੇ ਬੂਟ ਚਟੂਆਂ ਨੇ, ਸਿੱਖ ਰਿਆਸਤਾਂ ਦੇ ਰਾਜਿਆਂ ਮਹਾਰਾਜਿਆਂ ਨੇ ਅੰਗਰੇਜ਼ੀ ਹਾਕਮਾਂ ਦੀ ਹਮਾਇਤ ਨਾਲ ਅਤੇ ਉਹਨਾਂ ਦੀ ਸ਼ਹਿ ਤੇ ਗੁੱਝੇ ਤਰੀਕੇ ਨਾਲ ਦਿੱਤੀ ਗਈ ਮਾਲੀ ਮਦਦ ਨਾਲ ਬਣੀਆਂ ਹੋਈਆਂ ਸਿੰਘ ਸਭਾਵਾਂ ਤੇ ਦੀਵਾਨਾਂ ਨੇ, ਸਿੱਖੀ ਧਰਮ ਦੇ ਦਾਅਵੇਦਾਰ ਸਿੱਖ ਤਖਤਾਂ ਅਤੇ ਇਤਿਹਾਸਕ ਗੁਰਦੁਆਰਿਆਂ ਦੇ ਸਰਕਾਰੀ ਜਗੀਰਦਾਰਾਂ, ਮਹੰਤਾਂ ਅਤੇ ਪੁਜਾਰੀਆਂ ਨੇ ਕੂਕਿਆਂ ਨੂੰ ਮੂਲੋਂ ਹੀ ਤਬਾਹ ਅਤੇ ਬਰਬਾਦ ਕਰਨ ਲਈ ਹਰ ਪ੍ਰਕਾਰ ਦੇ ਹੀਲੇ, ਵਸੀਲੇ, ਹੱਥਕੰਡੇ, ਬਹਾਨੇ, ਹੋਛੀਆਂ ਊਜਾਂ, ਕੂੜੀਆਂ ਬਦਨਾਮੀਆਂ, ਸਭਿਅਤਾ ਅਤੇ ਇਖਲਾਕ ਤੋਂ ਗਿਰੇ ਹੋਏ ਗੰਦੀ ਕਿਸਮ ਦੇ ਪ੍ਰਾਪੇਗੰਡੇ ਦੇ ਹਥਿਆਰ ਵਰਤੋਂ ਵਿਚ ਲਿਆਂਦੇ। ਪਰ ਕੂਕਿਆਂ ਨੇ 83 ਸਾਲ ਦੇ ਲੰਮੇ ਅਰਸੇ ਵਿਚ ਧਰਮ ਅਤੇ ਆਜ਼ਾਦੀ ਦੀਆਂ ਕੂਕਾ ਮਾਰ ਕੇ ਸੁੰਨੀਆਂ ਭੈਣੀਆਂ ਅੰਦਰ ਗੁਲਾਮੀ ਦੀਆਂ ਨੀਂਦਾਂ ਵਿਚ ਘੂਕ ਸੁੱਤੀ ਪਈ ਬੇਹੋਸ਼ ਭਾਰਤੀ ਜਨਤਾ ਨੂੰ ਹੁਸ਼ਿਆਰ, ਖਬਰਦਾਰ ਰਹਿਣ ਦੀਆਂ ਅਵਾਜ਼ਾਂ ਕੰਨੀ ਪਾ ਪਾ ਕੇ ਖ਼ੁਦਾਈ ਪਹਿਰੇਦਾਰ ਦੇ ਕਰੜੇ ਫਰਜ਼ ਨੂੰ ਨਿਭਾਇਆ।"

**(ਸ. ਨਾਹਰ ਸਿੰਘ ਐਮ. ਏ. ਇਤਿਹਾਸ)**

"ਸੇਵਾ ਤੇ ਸਿਮਰਨ ਰਾਹੀਂ ਉਨ੍ਹਾਂ (ਸ੍ਰੀ ਸਤਿਗੁਰੂ ਰਾਮ ਸਿੰਘ ਜੀ) ਨੇ ਸਿੱਖ ਸਮਾਜ ਨੂੰ ਸਵੱਛ ਕੀਤਾ। ਫਿਰ ਅੰਗਰੇਜ਼ੀ ਸਾਮਰਾਜ ਨਾਲ ਫੈਸਲਾ ਕੁਨ ਟੱਕਰ ਲੈਣ ਲਈ ਹਰ ਵਿਉਂਤ ਸੋਚੀ ਤੇ ਹਰ ਉਪਰਾਲਾ ਕੀਤਾ। ਵਰਤਮਾਨ ਸਦੀ ਦੇ ਇਤਿਹਾਸ ਦੀ ਨਵੀਨ ਖੋਜ ਦਸਦੀ ਹੈ ਕਿ ਬਾਬਾ ਰਾਮ ਸਿੰਘ ਜੀ ਦੇ ਪ੍ਰਤੀਨਿਧ ਨੇ ਰੂਸ ਨਾਲ ਤਾਲਮੇਲ ਪੈਦਾ ਕਰਨ ਲਈ ਹਰ ਸੰਭਵ ਯਤਨ ਕੀਤਾ ਪਰ ਇਹ ਯਤਨ ਸਫਲ ਤਾਂ ਨਾ ਹੋ ਸਕਿਆ ਕਿਉਂਕਿ ਕੁਦਰਤ ਨੂੰ ਅਜੇ ਕੁਝ ਹੋਰ ਮਨਜ਼ੂਰ ਸੀ। ਅਸੀਂ ਵੱਡੇ ਗੌਰਵ ਨਾਲ ਆਖਦੇ ਹਾਂ ਕਿ ਭਗਤੀ, ਤਪੱਸਿਆ ਤੇ ਬੰਦਗੀ ਕਰਨ ਵਾਲੇ ਭਾਰਤ ਦੀ ਨੁਕਰ ਨੁਕਰ ਵਿਚ ਮਿਲ ਜਾਣਗੇ ਪਰੰਤੂ ਅਜਿਹੇ ਭਗਤ ਤੇ ਸੰਤ ਜੋ ਲੋੜ ਪੈਣ 'ਤੇ ਨੱਚਦੇ ਨੱਚਦੇ ਤੋਪਾਂ ਸਾਹਮਣੇ ਤੂੰਬਾਂ ਤੂੰਬਾਂ ਹੋ ਜਾਣ, ਕੇਵਲ ਕੂਕਾ ਪੰਥ ਵਿਚੋਂ ਹੀ ਮਿਲਣਗੇ।"

**(ਸ੍ਰ. ਅਮਰ ਸਿੰਘ ਦੁਸਾਂਝ, ਐਡੀਟਰ ਅਕਾਲੀ ਪਤ੍ਰਕਾ)**

"ਕੂਕਾ ਲਹਿਰ, ਜੋ ਅਜ਼ਾਦ ਸਿੱਖ ਰਾਜ ਦੇ ਸਮੇਂ ਤੋਂ ਹੀ ਅਰੰਭ ਹੋ ਚੁਕੀ ਸੀ, ਹਾਕਮਾਂ ਦੇ ਵਿਰੁੱਧ ਖੁਲ੍ਹੇ ਵਿਦਰੋਹ ਦਾ ਰੂਪ ਧਾਰਨ ਕਰ ਚੁੱਕੀ ਸੀ। ਰੂਸੀ ਵਿਦਵਾਨਾਂ ਦੇ ਮਤ ਅਨੁਸਾਰ ਕੂਕਾ ਲਹਿਰ ਭਾਰਤ ਦੇ ਰਾਸ਼ਟਰੀ ਅੰਦੋਲਨ ਦੀ ਇਕ ਮਹੱਤਵਪੂਰਨ ਅਤੇ ਸ਼ਾਨਦਾਰ ਘਟਨਾ ਹੈ। ਆਪਣੇ ਧਾਰਮਿਕ ਡਸਿਪਲਿਨ ਅਤੇ ਲੋਕਤਾਂਤਰਿਕ ਸਿਧਾਂਤਾਂ ਕਾਰਨ, ਕੂਕਾ ਲਹਿਰ ਨੇ ਪਿੰਡਾਂ ਅਤੇ ਸ਼ਹਿਰੀ ਨਿਰਧਨ ਵਰਗ ਦੇ ਵਿਸ਼ਾਲ ਭਾਗਾਂ ਨੂੰ ਸੰਘਣੇ ਘੇਰੇ ਵਿਚ ਲੈ ਲਿਆ ਸੀ। ਇਸ ਦਾ ਪ੍ਰਚਾਰ ਖਾਲਸਾ ਫੌਜ ਦੇ ਸਿਪਾਹੀਆਂ ਵਿਚ ਬਹੁਤ ਲੋਕ ਪ੍ਰਿਯ ਹੋ ਗਿਆ ਕਿਉਂਕਿ ਉਹ ਉਪਰਲੀ ਫੌਜੀ ਸਾਮੰਤੀ ਜੁੰਡਲੀ ਦੇ ਭ੍ਰਿਸ਼ਟਾਚਾਰ ਅਤੇ ਉਹਨਾਂ ਵਿਚ ਫੈਲੀਆਂ ਬੁਰਾਈਆਂ ਤੋਂ ਚੰਗੀ ਤਰ੍ਹਾਂ ਜਾਣੂੰ ਸਨ।"

**(ਬੋਗੋ ਸਲੋਵਸਕੀ, ਰੂਸ ਦੇ ਪ੍ਰਸਿੱਧ ਵਿਦਵਾਨ)**

"ਸਤਿਗੁਰੂ ਰਾਮ ਸਿੰਘ ਬੜੇ ਉੱਚੇ ਅਨੁਭਵੀ ਤੇ ਕੋਮਲ ਹਿਰਦੇ ਦੇ ਮਾਲਕ ਸਨ। ਉਨ੍ਹਾਂ ਨੇ ਸਿੱਖ ਪੰਥ ਦੀ ਜਦ ਇਹ ਦੁਰਦਸ਼ਾ ਦੇਖੀ ਤਾਂ ਉਨ੍ਹਾਂ ਕੋਲੋਂ ਰਿਹਾ ਨਾ ਗਿਆ। ਉਹਨਾਂ ਨੇ ਸਿੰਘਾਂ ਵਿਚ ਮੁੜ ਸਿੱਖੀ ਸਪਿਰਟ ਪੈਦਾ ਕਰਨ ਲਈ ਹੰਭਲਾ ਮਾਰਿਆ ਅਤੇ ਆਪਣੇ ਸੇਵਕਾਂ ਨੂੰ ਅੰਮ੍ਰਿਤ ਛਕਾ ਕੇ ਨਾਮਧਾਰੀ ਸਿਰਲੱਥ ਯੋਧਿਆਂ ਦੀ ਇਕ ਅਜੇਹੀ ਜਮਾਤ ਪੈਦਾ ਕੀਤੀ ਜੋ ਆਪਣੇ ਤਿਆਗ, ਬਲੀਦਾਨ, ਧਰਮ ਭਾਵਨਾ ਤੇ ਦੇਸ਼ ਭਗਤੀ ਵਿਚ ਸਦਾ ਮੁਹਰਲੀਆਂ ਪਾਲਾਂ ਵਿਚ ਰਹੀ।"

**(ਸ੍ਰੀ ਮੋਹਨ ਸਿੰਘ ਮਤਵਾਲਾ, ਐਡੀਟਰ 'ਕੌਮੀ ਸੰਦੇਸ਼')**

"ਮਹਾਰਾਜ (ਸ੍ਰੀ ਸਤਿਗੁਰੂ ਰਾਮ ਸਿੰਘ ਜੀ) ਇਸ ਨੂੰ ਅਨਿਆਂ ਸਮਝਦੇ ਸਨ ਕਿ ਇਕ ਕੌਮ ਦੂਸਰੀ ਕੌਮ ਉਤੇ ਹਕੂਮਤ ਕਰੇ। ਇਸ ਵਾਸਤੇ ਉਨ੍ਹਾਂ ਦਿਨਾਂ ਵਿਚ ਜਦ ਭਾਰਤਵਰਸ਼ ਦਾ ਤੰਦ ਤੌਣਾ ਵਿਗੜਿਆ ਹੋਇਆ ਸੀ, ਵਿਦੇਸ਼ੀ ਹਕੂਮਤ ਨੂੰ ਦੇਸ਼ ਵਿਚੋਂ ਕੱਢਣਾ ਤਾਂ ਕਿਤੇ ਰਿਹਾ, ਉਸ ਦੇ ਵਿਰੁੱਧ ਆਵਾਜ਼ ਉਠਾਉਣ ਦੀ ਕਿਸੇ ਨੂੰ ਹਿੰਮਤ ਨਹੀਂ ਸੀ, ਉਨ੍ਹਾਂ (ਸਤਿਗੁਰੂ ਜੀ) ਇਸ ਦੇ ਵਿਰੁੱਧ ਆਵਾਜ਼ ਉਠਾਈ ਤੇ ਪਰਜਾ ਨੂੰ ਆਵਾਜ਼ ਪ੍ਰਾਪਤ ਕਰਨ ਲਈ ਅਮਲੀ ਤੌਰ 'ਤੇ ਤਿਆਰ ਕੀਤਾ। ਇਹੀ ਕਾਰਨ ਹੈ ਕਿ ਅੰਗਰੇਜ਼ੀ ਸਰਕਾਰ ਨੇ ਉਨ੍ਹਾਂ ਨੂੰ ਜਲਾਵਤਨ ਕਰ ਕੇ ਬਰਮਾ ਵਿਚ ਨਜ਼ਰਬੰਦ ਕਰ ਦਿੱਤਾ। ....... ਮਹਾਰਾਜ ਨੇ ਆਪਣੇ ਸਿੱਖਾਂ ਵਿਚ ਜੋ ਰੂਹ ਫੂਕੀ ਹੈ, ਉਹ ਉਸ ਵੇਲੇ ਤੋਂ ਆਪਣਾ ਕੰਮ ਕਰ ਰਹੀ ਹੈ।"

**(ਸ੍ਰੀ ਮਹਾਸ਼ਾ ਕ੍ਰਿਸ਼ਨ ਜੀ ਰੋਜ਼ਾਨਾ 'ਪ੍ਰਤਾਪ' ਲਾਹੌਰ)**

"ਸਤਿਗੁਰੂ ਰਾਮ ਸਿੰਘ ਨੇ ਸਵਦੇਸ਼ੀ ਤੇ ਨਾਮਿਲਵਰਤਣ ਲਹਿਰਾਂ ਦੇ ਰੂਪ ਵਿਚ ਸਾਨੂੰ ਅਜਿਤ ਤੇ ਅਮਰ ਸ਼ਸਤਰ ਬਖਸ਼ਿਸ਼ ਕੀਤੇ ਤਾਂ ਜੋ ਅਸੀਂ ਇਨ੍ਹਾਂ ਰਾਹੀ ਆਜ਼ਾਦੀ ਪ੍ਰਾਪਤ ਕਰੀਏ। ਸਤਿਗੁਰੂ ਰਾਮ ਸਿੰਘ ਜੀ ਅੰਗਰੇਜ਼ਾਂ ਦੇ ਮੁਕਾਬਲੇ 'ਤੇ ਆਪਣੀ ਗੌਰਮਿੰਟ ਕਾਇਮ ਕਰਨ ਜਾਂ ਸਵਰਾਜ ਦੀ ਨੀਂਹ ਰਖਣ ਲਈ ਅੱਗੇ ਵਧੇ। ਆਪ ਨੇ ਸਾਰੀਆਂ ਸਮਾਜਿਕ ਬੁਰਾਈਆਂ ਤੇ ਕੁਰਹਿਤਾਂ ਤੋਂ ਬਚਾਉਣ ਲਈ ਅਤੇ ਆਪਣੇ ਪੈਰੋਕਾਰਾਂ ਨੂੰ ਵਿਦੇਸ਼ੀ ਪ੍ਰਭਾਵਾਂ ਤੋਂ ਮੁਕਤ ਕਰਨ ਲਈ ਕੌਮ ਨੂੰ ਇਕ ਹਲੂਣਾ ਦਿੱਤਾ।"

**(ਡਾ. ਐਮ. ਐਮ. ਆਹਲੂਵਾਲੀਆ)**

"ਨਾਮਧਾਰੀ ਸਿੱਖਾਂ ਦੀ ਭਾਰਤ ਦੇ ਸਵੈਤੰਤਰਤਾ ਸੰਘਰਸ਼ ਦੇ ਇਤਿਹਾਸ ਵਿਚ ਸ਼ਾਨਦਾਰ ਥਾਂ ਹੈ। ਇਹ ਨਾ-ਮਿਲਵਰਤਣ ਤੇ ਸਵਦੇਸ਼ੀ ਪਰਚਾਰ ਨੂੰ ਰਾਜਨੈਤਕੀ ਸ਼ਸਤਰ ਵਰਤਣ ਦੇ ਮੋਢੀ ਹਨ। ਇਨ੍ਹਾਂ ਨੇ ਸੰਨ 1860 ਤੋਂ ਪਹਿਲਾ ਬਦੇਸ਼ੀ ਮਾਲ, ਸਰਕਾਰੀ ਸਕੂਲ, ਕਚਹਿਰੀਆਂ ਤੇ ਡਾਕ ਦਾ ਬਾਈਕਾਟ ਕੀਤਾ। ਇਨ੍ਹਾਂ ਨੇ ਮਹਾਤਮਾ ਗਾਂਧੀ ਜੀ ਦੇ ਖਾਦੀ ਦੇ ਪਰਚਾਰ ਤੋਂ 60 ਸਾਲ ਪਹਿਲਾ ਹੱਥਾਂ ਦੇ ਬਣੇ ਖੱਦਰ ਨੂੰ ਪਾਉਣ 'ਤੇ ਜ਼ੋਰ ਦਿੱਤਾ।"

**(ਸ. ਖੁਸ਼ਵੰਤ ਸਿੰਘ ਐਮ. ਪੀ.)**

"ਬਦੇਸ਼ੀ ਚੀਜ਼ਾਂ ਦਾ ਬਾਈਕਾਟ, ਸੁਦੇਸ਼ੀ ਚੀਜ਼ਾਂ ਦੀ ਵਰਤੋਂ, ਬਰਤਾਨਵੀ ਹਕੂਮਤ ਨਾਲ ਨਾਮਿਲਵਰਤਣ, ਉਨ੍ਹਾਂ ਦੀ ਵਾਰ ਵਾਰ ਇਹ ਕੋਸ਼ਿਸ਼ ਹੈ ਕਿ ਆਜ਼ਾਦੀ ਸ਼ਾਂਤਮਈ ਢੰਗਾਂ ਤੋਂ ਵੱਖ ਨਾ ਹੋ ਜਾਵੇ। ਇਹ ਇਕ ਅਜਿਹਾ ਪ੍ਰੋਗਰਾਮ ਸੀ ਜਿਸ ਨੂੰ ਪਿਛਲਿਆਂ ਨੇਤਾਵਾਂ ਨੇ ਵਰ੍ਹਿਆਂ ਪਿਛੋਂ ਸਮਝਿਆ ਅਤੇ ਅਪਨਾਇਆ। ਕੂਕਾ ਅੰਦੋਲਨ ਦਾ ਇਤਿਹਾਸ ਜੰਗ-ਏ-ਅਜ਼ਾਦੀ ਦਾ ਇਕ ਅਜਿਹਾ ਹਿੱਸਾ ਹੈ, ਜਿਸ ਨੂੰ ਇਹ ਦੇਸ਼ ਕਦੇ ਭੁੱਲ ਨਹੀਂ ਸਕਦਾ। ਬੜਾ ਕੁਝ ਲਿਖਿਆ ਗਿਆ ਹੈ ਅਤੇ ਹੋਰ ਬਹੁਤ ਕੁਝ ਲਿਖਣਾ ਚਾਹੀਦਾ ਹੈ।"

**(ਸ੍ਰੀ ਰਣਬੀਰ ਜੀ, ਐਡੀਟਰ ਰੋਜ਼ਾਨਾ ਮਿਲਾਪ)**

"ਨਾਮਧਾਰੀ ਲਹਿਰ ਇਕ ਧਾਰਮਿਕ, ਸੁਧਾਰਕ ਤੇ ਸਦਾਚਾਰਕ ਲਹਿਰ ਹੁੰਦਿਆਂ ਹੋਇਆ ਵੀ ਇਕ ਮਹਾਨ ਇਨਕਲਾਬੀ ਲਹਿਰ ਦਾ ਦਰਜਾ ਰੱਖਦੀ ਹੈ। ਇਹ ਪੰਜਾਬੀਆਂ ਅਤੇ ਭਾਰਤੀਆਂ ਲਈ ਨਹੀਂ ਬਲਕਿ ਦੁਨੀਆਂ ਭਰ ਦੇ ਆਜ਼ਾਦੀ ਘੁਲਾਟੀਆਂ ਵਾਸਤੇ ਪ੍ਰੇਰਨਾ ਦਾ ਸੋਮਾ ਅਤੇ ਉਤਸ਼ਾਹ ਦਾ ਸਾਗਰ ਹੈ। ਸੁਦੇਸ਼ੀ, ਨਾਮਿਲਵਰਤਨ ਤੇ ਨਾਫ਼ੁਰਮਾਨੀ ਦੇ ਰਾਹ, ਜਿਹੜੇ ਨਾਮਧਾਰੀ ਲਹਿਰ ਨੇ ਵਿਖਾਏ, ਅੱਧੀ ਸਦੀ ਮਗਰੋਂ ਉਨ੍ਹਾਂ 'ਤੇ ਹੀ ਚੱਲ ਕੇ ਕੌਮੀ ਲਹਿਰ ਨੇ ਕਾਮਯਾਬੀਆਂ ਹਾਸਲ ਕੀਤੀਆਂ। ...... ਇਨ੍ਹਾਂ ਦਾ ਜੱਥੇਬੰਦਕ ਤਰੀਕਾ, ਆਪਣੀ ਡਾਕ ਤੇ ਮੁਕੰਮਲ ਸਰਕਾਰੀ ਬਾਈਕਾਟ ਤਾਂ ਅੱਜ ਤਕ ਕੋਈ ਹੋਰ ਨਹੀਂ ਕਰ ਸਕਿਆ।"

**(ਸ੍ਰ. ਰਾਮ ਸਿੰਘ ਮਜੀਠਾ)**

"ਪੰਜਾਬ ਦੀ ਸੁੰਦਰ ਭੂਮੀ ਨੇ ਨ ਸਿਰਫ਼ ਕਈ ਯੋਧੇ, ਸੂਰਬੀਰ ਤੇ ਸੰਤ ਹੀ ਪੈਦਾ ਕੀਤੇ ਹਨ, ਸਗੋਂ ਇਸ ਪਾਵਨ ਧਰਤੀ ਨੇ ਕਈ ਅਜਿਹੇ ਵਿਅਕਤੀਆਂ ਨੂੰ ਵੀ ਜਨਮ ਦਿੱਤਾ ਜੋ ਸੂਰਬੀਰ ਵੀ ਸਨ। ਆਪ (ਸਤਿਗੁਰੂ ਰਾਮ ਸਿੰਘ ਜੀ) ਨੇ ਜਿਥੇ ਸਾਡੇ ਵਿਚ ਭਗਤੀ ਭਾਵਨਾ ਜਗਾਈ ਉਥੇ ਸਾਨੂੰ ਜ਼ੁਲਮ ਦਾ ਟਾਕਰਾ ਕਰਨਾ ਵੀ ਸਿਖਾਇਆ ਅਤੇ ਵਿਦੇਸ਼ੀ ਜੂਲੇ ਹੇਠ ਦਬੀ ਹੋਈ ਜਨਤਾ ਨੂੰ ਉੱਚਾ ਉਠਾਉਣ ਦਾ ਬਲ, ਹੌਸਲਾ ਤੇ ਉਤਸ਼ਾਹ ਬਖ਼ਸ਼ਿਆ।"

**(ਸ੍ਰੀ ਰਾਮ ਕਿਸ਼ਨ ਜੀ, ਸਾਬਕਾ ਮੁੱਖ ਮੰਤਰੀ ਪੰਜਾਬ)**

"ਆਜ਼ਾਦੀ ਦਾ ਸੂਰਜ ਸੈਂ ਤੂੰ, ਚਾਨਣ ਰਿਸ਼ਮਾਂ ਕੌਣ ਖਿਲਾਰੇ।
ਕੁਰਬਾਨੀ ਦਾ ਸਬਕ ਪੜ੍ਹਾ ਕੇ, ਸਭ ਕੁਝ ਦੇਸ਼ ਲਈ ਹੀ ਵਾਰੇ।
ਐਸਾ ਕੋਈ ਤੇਜ਼ ਨਾਹਰਾ, ਹੈਸੀ ਆਜ਼ਾਦੀ ਦਾ ਲਾਇਆ।
ਘੂਕ ਨੀਂਦਰੇ ਸੁੱਤਾ ਹੋਆ ਸੀ, ਤੈਂ ਸਾਰਾ ਦੇਸ਼ ਹਿਲਾਇਆ।
ਚੀਨੀ 'ਤੇ ਚੜ੍ਹ ਕੇ ਸੀ ਪ੍ਰੀਤਮ, ਸੁਤੰਤਰਤਾ ਦਾ ਬਿਗਲ ਵਜਾਇਆ।
ਖੁਲ੍ਹੇ ਮੈਦਾਨਾਂ ਅੰਦਰ ਤੈਂ, ਆਜ਼ਾਦੀ ਦਾ ਝੰਡਾ ਲਹਿਰਾਇਆ।
ਸਦੀਆਂ ਤੋਂ ਕਈ ਭੁੱਲੇ ਹੋਏ, ਆਜ਼ਾਦੀ ਦੇ ਖ਼ਾਬ ਜਗਾਏ।
ਦੇਸ਼ ਪਿਆਰ ਦੇ ਜਜ਼ਬੇ ਸਾਡੀ, ਰਗ ਰਗ ਅੰਦਰ ਸੀ ਤੜਫਾਏ।"

**(ਸ੍ਰ. ਪਿਆਰਾ ਸਿੰਘ ਸਹਿਰਾਈ)**

" ਮੈਂ ਖੁਦ ਭੈਣੀ ਗਿਆ ਔਰ ਦੇਖਾ, ਕੂਕਿਓ ਨੇ ਜੋ ਤਰੀਕਾ ਅਖਤਿਆਰ ਕੀਆ ਹੈ ਵੋਹ ਔਰ ਕੁਛ ਨਹੀਂ ਹੈ। ਵੋਹ ਅਸਲ ਮਜ਼ਹਬ ਸਿੱਖੋਂ ਕਾ ਹੀ ਹੈ ਔਰ ਉਸੇ ਉਨਹੋਂ ਨੇ ਦੋਬਾਰਾ ਰੌਣਕ ਦੀ ਹੈ। ਮੈਲਾਨੇ ਉਨ ਕੀ ਤਬੀਅਤ ਕਾ ਅਸਲੀ ਰੂਪ ਮਜ਼੍ਹਬ ਕੀ ਜਾਨਬ ਹੈ। ਡੇਢ ਲਾਖ ਆਦਮੀਓਂ ਸੇ ਭੀ ਜ਼ਿਆਦਾ ਗਰੋਹ ਕੇ ਇਤਫਾਕ ਸੇ ਯੇ ਭੀ ਇਯਾਂ ਹੈ ਕਿ ਯਿਹ ਲੋਗ ਗੁਰੂ ਗੋਬਿੰਦ ਸਿੰਘ ਕੇ ਤਰੀਕੇ ਪਰ ਚਲਤੇ ਹੈ। ਗੁਰੂ ਗੋਬਿੰਦ ਸਿੰਘ ਕੋ ਅਪਣਾ ਦੇਵਤਾ ਮਾਨਤੇ ਹੈ। ਜੋ ਕੋਈ ਕੂਕਾ ਹੋਤਾ ਹੈ ਔਰ ਯਿਹ ਮਜ਼ਹਬ ਅਖਤਿਆਰ ਕਰਤਾ ਹੈ ਉਸ ਕੇ ਉਪਰ ਅਨਾਇਤ ਗੁਰੂ ਕੀ ਔਰ ਪਾਬੰਦੀ ਅਕਾਇਦ ਕੀ ਔਰ ਜਫਾਕਸ਼ੀ ਔਰ ਜਾਂਫਸਾਨੀ ਜਬਰਨ ਲਾਜ਼ਮ ਕਰਾਤੇ ਹੈਂ। ਬੜਾ ਮਕੂਲਾ ਉਨ ਕਾ ਯਿਹ ਹੈ, "ਮਰਨਾ ਕਬੂਲ ਕਰੋ, ਜੀਨੇ ਕੀ ਖਾਹਿਸ਼ ਛੋੜੋ, ਆਪਣੇ ਕੋ ਖਾਕ ਸਮਝੋ ਤਬ ਕੂਕਾ ਬਨੋ" ਗਾਓਂ ਕੇ ਗਾਓਂ ਔਰ ਮੌਜ਼ਿਆਂ ਕੇ ਮੌਜ਼ਿਆਂ ਕੂਕਾ ਹੋ ਗਏ।"

**(ਮੌਲਵੀ ਗੁਲਾਮ ਭੀਖ ਜਾਲੰਧਰੀ)**

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਉੱਤੇ ਸਰਧਾ

**ਅਮਰ ਸ਼ਹੀਦ ਸ੍ਰ. ਭਗਤ ਸਿੰਘ ਦਾ ਇੱਕ ਇਤਿਹਾਸਿਕ ਪੱਤਰ**

ਸ਼ਹਿਨਸ਼ਾਹੀ ਕੁਟੀਆ
ਸੂਤਰ ਮੰਡੀ, ਲਾਹੌਰ
੨੭.੨.੧੯੨੮

ਸ੍ਰੀ ਮਾਨ ਜੀ! ਸਾਦਰ ਵੰਦੇ।

ਤੁਹਾਡਾ ੧੭.੩.੧੯੨੮ ਦਾ ਕਿਰਪਾ ਪੱਤਰ ਤੇ ਮਹਾਰਥੀ ਦੇ ਫਰਵਰੀ ਅੰਕ ਦੀ ਇਕ ਕਾਪੀ ਵੀ ਠੀਕ ਸਮੇਂ ਤੇ ਮਿਲ ਗਈ ਸੀ। ਉਸ ਵਾਸਤੇ ਮੇਰਾ ਤਹਿ ਦਿਲੋਂ ਧੰਨਵਾਦ ਸਵੀਕਾਰ ਕਰੋ। ਆਪ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਤਿੰਨ ਰੰਗੇ ਚਿੱਤਰ ਦਾ ਬਲਾਕ ਬਣਵਾਇਆ ਜਾਂ ਨਹੀਂ। ਇਹ ਹੀ ਮੈਨੂੰ ਪਤਾ ਨਹੀਂ ਲੱਗਿਆ, ਘੱਟ ਤੋਂ ਘੱਟ ਫੋਟੋ ਤਾਂ ਤੁਸੀ ਹਾਲੇ ਤੱਕ ਪ੍ਰਕਾਸ਼ਿਤ ਨਹੀਂ ਕੀਤੀ। ਮੈਂ ਸਮਝਦਾ ਹਾਂ ਕਿ ਇਹਨਾਂ ਤਸਵੀਰਾਂ ਤੋਂ ਬਿਨਾਂ ਇਹਨਾਂ ਲੇਖਾਂ ਦੀ ਮਹਾਨਤਾ ਬਹੁਤ ਘਟ ਜਾਂਦੀ ਹੈ। ਬਾਕੀ ਲੇਖ ਜਿਹੜੇ ਛੇਤੀ ਹੀ ਮੈਂ ਤੁਹਾਡੀ ਸੇਵਾ ਵਿਚ ਭੇਜਾਂਗਾ ਸਚਿੱਤਰ ਹੀ ਛਪਣੇ ਚਾਹੀਦੇ ਹਨ। ਬਹੁਤਿਆਂ ਦੇ ਤਾਂ ਬਲਾਕ ਬਣੇ ਹੋਏ ਮਿਲ ਸਕਣਗੇ। ਉਹਨਾਂ ਦਾ ਡਾਕ ਖਰਚ ਤੇ ਕੁਝ ਕਿਰਾਇਆ ਹੀ ਦੇਣਾ ਪਵੇਗਾ। ਜੇ ਤੁਸੀ ਠੀਕ ਸਮਝੋ ਤਾਂ ਲਿਖੋ ਤੇ ਮੈਂ ਪ੍ਰਬੰਧ ਕਰਵਾ ਦੇਵਾਂਗਾ। ਅਜੇ ਗੁਰੂ ਰਾਮ ਸਿੰਘ ਜੀ ਦੀ ਇੱਕ ਹੋਰ ਫੋਟੋ ਭੇਜ ਰਿਹਾ ਹਾਂ। ਇੱਕ ਸੱਜਣ ਕਹਿ ਰਹੇ ਸਨ ਕਿ ਬਲਾਕ ਉਹਨਾਂ ਕੋਲ ਹੈ। ਜੇ ਤੁਸੀਂ ਚਾਹੋ ਤਾਂ ਉਹ ਵੀ ਛਪਵਾ ਕੇ ਭੇਜ ਸਕਦੇ ਹਨ। ਕਿਰਪਾ ਕਰਕੇ ਇਹ ਲਿਖੋ ਕਿ ਕਿੰਨੀਆਂ ਫੋਟੋਆਂ ਦੀ ਜ਼ਰੂਰਤ ਹੋਵੇਗੀ। ਇਹ ਤਾਂ ਮਹਾਰਥੀ ਦੀ ਕੁਲ ਗਿਣਤੀ ਤੇ ਹੀ ਨਿਰਭਰ ਕਰਦਾ ਹੈ।

ਲੇਖ ਤੇ ਲਿਖੇ ਪਏ ਹਨ। ਪਰ ਏਥੇ ਰਾਸ਼ਟਰੀ ਹਫਤਾ ਕਰਕੇ ਸ਼ਹੀਦੀ ਦਿਵਸ ਮਨਾਉਣ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ। ਇਸ ਲਈ ਤਦ ਤਕ ਜੇ ਲੇਖ ਨਾ ਭੇਜ ਸਕਿਆ ਤਾਂ ਕਿਰਪਾ ਕਰਕੇ ਮਾਫ ਕਰ ਦਿਆ ਜੇ। ਹੋ ਸਕਿਆ ਤੇ ਪਹਿਲਾ ਲੇਖ ਇੱਕ ਹਫਤੇ ਤੱਕ ਭੇਜ ਦਿਆਂਗਾ। ਮਹਾਰੱਥੀ ਦਾ ਅਗਲਾ ਅੰਕ ਕਿੰਨੇ ਦਿਨਾਂ ਤਕ ਛੱਪ ਜਾਏਗਾ ? ਲੇਖ ਤੇ ਫੋਟੋਆਂ ਕਦੋਂ ਤਕ ਪਹੁੰਚ ਜਾਣੀਆਂ ਚਾਹੀਦੀਆਂ ਹਨ ? ਲਿਖਿਓ ਜ਼ਰੂਰ। ਜਵਾਬ ਛੇਤੀ ਦੇ ਕੇ ਧੰਨਵਾਦੀ ਬਣਾਇਓ।

ਨਿਵੇਦਕ

**ਭਗਤ ਸਿੰਘ**

# ਦਸਤਾਵੇਜ਼ਾਂ ਅਨੁਸਾਰ ਕੂਕਾ ਅੰਦੋਲਨ

ਦੇਸ਼ ਦੀ ਜੰਗ-ਏ-ਅਜ਼ਾਦੀ ਦੇ ਮੋਢੀ ਅਤੇ ਨਾ ਮਿਲਵਰਤਣ ਲਹਿਰ ਦੇ ਬਾਨੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਚਲਾਏ ਗਏ ਕੂਕਾ ਅਥਵਾ ਨਾਮਧਾਰੀ ਅੰਦੋਲਨ ਵੱਲੋਂ ਸੁਤੰਤਰਤਾ ਸੰਗ੍ਰਾਮ ਵਿਚ ਪਾਏ ਯੋਗਦਾਨ ਤੋਂ ਸਾਰਾ ਭਾਰਤਵਰਸ਼ ਬਾਖ਼ੂਬੀ ਜਾਣੂੰ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਨੂੰ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਸੇਧ ਪ੍ਰਦਾਨ ਕੀਤੀ। ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ, ਸਿੱਖਾਂ ਵਿਚ ਧਰਮ ਪ੍ਰਚਾਰ ਉੱਕਾ ਹੀ ਖ਼ਤਮ ਹੋ ਚੁਕਾ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਮੁਰਝਾ ਚੁਕੀ ਸਿੱਖੀ ਨੂੰ ਸੁਰਜੀਤ ਕਰਨ ਲਈ, ਸ੍ਰੀ ਭੈਣੀ ਸਾਹਿਬ ਵਿਖੇ 12 ਅਪ੍ਰੈਲ 1857 (ਸੰਮਤ 1914) ਨੂੰ ਅੱਜ ਤੋਂ 15● ਸਾਲ ਪਹਿਲਾਂ ਵਿਸਾਖੀ ਵਾਲੇ ਦਿਨ, ਖੰਡੇ-ਬਾਟੇ ਦਾ ਅੰਮ੍ਰਿਤ ਛਕਾ ਕੇ 'ਸੰਤ ਖਾਲਸਾ' ਦੀ ਸਿਰਜਣਾ ਕੀਤੀ। ਇਸ ਜਥੇਬੰਦੀ ਦਾ ਮੁੱਖ ਉਦੇਸ਼ ਧਾਰਮਿਕ ਤੇ ਸਮਾਜਿਕ ਖੇਤਰ ਵਿਚ ਸੁਧਾਰ ਕਰਨ ਦੇ ਨਾਲ ਨਾਲ ਦੇਸ਼ ਦੀ ਅਜ਼ਾਦੀ ਪ੍ਰਾਪਤ ਕਰਨਾ ਸੀ।

ਪਟਿਆਲਾ ਰਿਆਸਤ ਦੇ ਸਰਕਾਰੀ ਰਿਕਾਰਡ ਵਿਚੋਂ ਮੈ ਕੂਕਾ-ਅੰਦੋਲਨ ਬਾਰੇ ਡਾਕੂਮੈਂਟਸ ਦੀਆਂ ਫਾਇਲਾਂ ਕਢਵਾਈਆਂ ਹਨ। ਇਹ ਦਸਤਾਵੇਜ਼ ਉਰਦੂ, ਫਾਰਸੀ ਤੇ ਅਰਬੀ ਭਾਸ਼ਾ ਵਿਚ ਲਿਖੇ ਹੋਏ ਹਨ। ਇਨ੍ਹਾਂ ਦਸਤਾਵੇਜ਼ਾਂ ਦੇ ਪੰਜਾਬੀ ਅਨੁਵਾਦ ਵਿਚੋਂ ਕੂਕਾ ਅੰਦੋਲਨ ਬਾਰੇ ਕੁਝ ਅੰਸ਼ ਨਮੂਨੇ ਵਜੋਂ ਪੇਸ਼ ਹਨ :-

**19 ਫਰਵਰੀ 1872 ਦਿਨ ਸੋਮਵਾਰ ਨੂੰ ਛਪੇ "ਪਟਿਆਲਾ ਅਖ਼ਬਾਰ" ਨੰ: 8 ਵਿਚੋਂ ਨਕਲ ਕੀਤੀ ਗਈ ਇਬਾਦਤ।**

**ਵਿਸ਼ਾ :-** ਕੂਕਿਆਂ ਦੇ ਹਾਲਾਤ ਤੇ ਖ਼ਿਆਲਾਤ।

"ਇਕ ਸਮੇਂ ਅਜਿਹਾ ਖ਼ਿਆਲ ਕੀਤਾ ਜਾਂਦਾ ਸੀ ਅਤੇ ਹੁਣ ਵੀ ਕੀਤਾ ਜਾਂਦਾ ਹੈ ਕਿ (ਗੁਰੂ) ਰਾਮ ਸਿੰਘ ਤੇ ਉਸ ਦੇ ਪੰਥ ਦੇ ਆਦਮੀਆਂ ਦਾ ਮਨਸ਼ਾ ਕੇਵਲ ਧਾਰਮਿਕ ਨਹੀਂ ਹੈ ਅਤੇ ਮਜ਼ਹਬ ਤੇ ਅਖਲਾਕ ਦੇ ਮਸਲਿਆਂ ਦੇ ਸੁਧਾਰਕ ਦੇ ਲਿਬਾਸ ਵਿਚ ਉਸ ਦੀ ਨੀਅਤ ਹਕੂਮਤ ਦੇ ਕੰਮਾਂ ਨਾਲ ਸੰਬੰਧ ਰੱਖਦੀ ਹੈ। ਇਹ ਅਫ਼ਵਾਹ ਰਹੀ ਹੈ ਕਿ ਉਸ ਦੇ ਪੰਥ ਦੇ ਆਦਮੀ ਅੱਧੀ ਰਾਤ ਨੂੰ ਜੰਗੀ ਕਵਾਇਦ ਕਰਦੇ ਰਹੇ ਹਨ ਤੇ ਭੈਣੀ (ਸਾਹਿਬ) ਵਿਖੇ ਜੰਗੀ ਸਾਮਾਨ ਛੁਪੇ ਤੌਰ 'ਤੇ ਇੱਕਠਾ ਕੀਤਾ ਹੋਇਆ ਹੈ। ਇਸ ਪੰਥ ਦੇ ਆਦਮੀ ਅਜਿਹੀਆਂ ਗੱਲਾਂ ਕਰਦੇ ਹਨ ਕਿ ਜਿਹੜੀਆਂ ਅੰਗਰੇਜ਼ੀ ਸਰਕਾਰ ਦੇ ਵਿਰੁੱਧ ਹੋਣ। ਅਜਿਹੀਆਂ ਅਫ਼ਵਾਹਾਂ ਦੇ ਕਾਰਨ ਹੀ (ਗੁਰੂ) ਰਾਮ ਸਿੰਘ ਨੂੰ ਉਸ

ਦੇ ਪਿੰਡ ਭੈਣੀ (ਸਾਹਿਬ) ਵਿਖੇ ਕਈ ਸਾਲਾਂ ਤੋਂ ਨਜ਼ਰਬੰਦ ਰੱਖਿਆ ਹੋਇਆ ਹੈ।"

"(ਗੁਰੂ) ਰਾਮ ਸਿੰਘ ਦੇ ਇਸ ਫ਼ਿਰਕੇ ਦੇ ਕਈ ਸ਼ਖ਼ਸਾਂ ਵੱਲੋਂ ਰਿਆਸਤ ਪਟਿਆਲਾ ਦੇ ਇਲਾਕੇ ਵਿਚ ਇਕ ਅਜਿਹੀ ਹਰਕਤ ਕੀਤੀ ਗਈ ਸੀ ਜਿਸ ਤੋਂ ਇਹ ਸਮਝਿਆ ਗਿਆ ਸੀ ਕਿ ਉਨ੍ਹਾਂ ਦੇ ਦਿਲਾਂ ਵਿਚ ਅਜਿਹਾ ਖ਼ਿਆਲ ਬਿਠਾ ਦਿੱਤਾ ਹੈ ਕਿ ਇਹ ਲੋਕ ਕੇਵਲ ਆਪ ਨੂੰ ਹੀ ਮੁਲਕ ਦਾ ਮਾਲਿਕ ਤੇ ਮੁਲਕ ਦੀ ਹਕੂਮਤ ਦਾ ਹੱਕਦਾਰ ਸਮਝਦੇ ਹਨ।"

"ਇਨ੍ਹਾਂ ਕੁਝ ਸਾਲਾਂ ਵਿਚ (ਗੁਰੂ) ਰਾਮ ਸਿੰਘ ਨੇ ਬਹੁਤ ਸਾਰੇ ਆਦਮੀਆਂ ਨੂੰ ਵਜ਼ੀਰ, ਸੂਬਾ ਤੇ ਨਾਇਬ ਸੂਬਾ ਦੇ ਖ਼ਿਤਾਬ ਬਖ਼ਸ਼ਕੇ ਥਾਂ ਪਰ ਥਾਂ ਮੁਕੱਰਰ ਕੀਤਾ। ਹਜ਼ਾਰਾਂ ਆਦਮੀ ਉਸ ਦੇ ਫ਼ਿਰਕੇ 'ਚ ਸ਼ਾਮਿਲ ਹੋ ਗਏ। ਉਸ ਦੇ ਸੂਬਿਆਂ ਨੇ ਦੂਰ ਦੂਰ ਤੱਕ ਉਸ ਦੀ ਵਡਿਆਈ ਦਾ ਪ੍ਰਚਾਰ ਕੀਤਾ। ਇੱਥੋਂ ਤੱਕ ਕਿ ਉਸ ਦੇ ਇਕ ਸੂਬੇ ਨੇ ਪਿਛਲੇ ਸਾਲ 'ਚ ਨਿਪਾਲ ਤੱਕ ਸਫ਼ਰ ਕੀਤਾ ਜਿਹੜਾ ਪੰਜਾਬ ਤੋਂ ਬਹੁਤ ਫ਼ਾਸਿਲੇ 'ਤੇ ਸਥਿੱਤ ਹੈ। ਉਸ ਨੇ ਉੱਥੋਂ ਕੁਝ ਤੁਹਫ਼ਿਆਂ ਸਮੇਤ ਵਾਪਸ ਆ ਕੇ ਇਹ ਗੱਲ ਧੁਮਾ ਦਿੱਤੀ ਕਿ ਨਿਪਾਲ ਵਿਚ ਵੀ ਕੂਕਾ ਮਜ਼ਹਬ ਪ੍ਰਵੇਸ਼ ਕਰ ਚੁੱਕਾ ਹੈ।"

"ਉਸ ਦੇ ਸੂਬਿਆਂ ਤੇ ਨਾਇਬ ਨਾਜ਼ਿਮ ਸੂਬਿਆਂ ਨੂੰ ਇਹ ਮੌਕਾ ਮਿਲ ਗਿਆ ਸੀ ਕਿ ਉਹ ਬਾਅਜ਼ੇ ਬਾਅਜ਼ੇ (ਫਲਾਣੇ ਫਲਾਣੇ) ਧਾਰਮਿਕ, ਗੈਰ ਧਾਰਮਿਕ ਜਾਂ ਆਪਣੇ ਤੌਰ 'ਤੇ ਚਾਲੂ ਕੀਤੇ ਸਮਾਗਮਾਂ ਦੇ ਪੱਜ ਨਾਲ ਮੁਲਕ ਵਿਚ ਥਾਂ ਪਰ ਥਾਂ ਆਪਣੇ ਫ਼ਿਰਕੇ ਦੇ ਲੋਕਾਂ ਨੂੰ ਇੱਕਠੇ ਕਰਨ ਲੱਗੇ ਸਨ ਅਤੇ ਇਸ ਤਰ੍ਹਾਂ ਆਪਣੇ ਫ਼ਿਰਕੇ ਦਾ ਆਮ ਮੇਲ ਜੋਲ ਵਧਾਉਂਦੇ ਸਨ।"

"ਪਿਛਲੇ ਵਰ੍ਹੇ ਵਿਚ ਇਨ੍ਹਾਂ ਸੂਬਿਆਂ ਤੇ ਕੂਕਿਆਂ ਦਾ ਡੰਕੇ ਦੀ ਚੋਟ ਨਾਲ ਇਹ ਬਿਆਨ ਸੀ ਕਿ ਸਾਡੇ ਮਜ਼ਹਬ ਦੇ ਸੱਤ ਲੱਖ ਆਦਮੀ ਹੋ ਗਏ ਹਨ ਭਾਵੇਂ ਇਸ ਬਿਆਨ ਵਿਚ ਕੈਸੀ ਹੀ ਗੱਲ ਵਧਾ ਚੜ੍ਹਾ ਕੇ ਕੀਤੀ ਗਈ ਹੋਵੇ ਪਰ ਹਰ ਹਾਲਤ ਵਿਚ ਉਨ੍ਹਾਂ ਦੇ ਇਹ ਬਿਆਨ ਧਿਆਨ ਦੇਣ ਯੋਗ ਹਨ।"

"ਹੌਲੀ ਹੌਲੀ ਉਨ੍ਹਾਂ ਵਿਚ ਇਸ ਕਦਰ ਭਾਰੀ ਇੱਕਠ ਸ਼ਾਮਿਲ ਹੋ ਗਿਆ ਕਿ ਇਹ ਲੋਕ ਜ਼ਿਲ੍ਹਿਆਂ ਦੇ ਦਰਮਿਆਨ ਆਪਣੇ ਫ਼ਿਰਕੇ ਦੇ ਲੋਕਾਂ ਕੋਲ ਧਾਰਮਿਕ ਜਾਂ ਦੂਜੇ ਮਾਮਲੇ ਇਕ ਪਿੰਡ ਤੋਂ ਦੂਜੇ ਪਿੰਡ ਡਾਕ ਦੇ ਤੌਰ 'ਤੇ ਖੁਫ਼ੀਆਂ ਸੰਦੇਸ਼ ਭੇਜਦੇ ਸਨ।"

"ਭਰੋਸੇਯੋਗ ਵਸੀਲਿਆਂ ਤੋਂ ਪਤਾ ਲੱਗਿਆ ਹੈ ਕਿ ਜਦੋਂ ਅੰਮ੍ਰਿਤਸਰ ਵਿਚ ਕਸਾਈਆਂ ਦੇ ਕਤਲ ਦੀ ਘਟਨਾ ਵਾਪਰੀ ਤੇ ਹਾਲੇ ਮੁਜ਼ਰਿਮਾਂ ਦਾ ਕੁਝ ਪਤਾ ਨਹੀਂ ਲੱਗਿਆ ਸੀ ਤੇ ਰਾਏਕੋਟ ਦੇ ਕਸਾਈਆਂ ਦੀ ਘਟਨਾ ਵਾਪਰੀ ਨਹੀਂ ਸੀ ਤਾਂ ਉਪ੍ਰੋਕਤ ਗਿਆਨੀ ਸਿੰਘ ਨੇ ਅੰਮ੍ਰਿਤਸਰ ਦੀ ਵਾਰਦਾਤ ਤੇ ਇਸ ਵਾਰਦਾਤ ਦੇ ਸਬੂਤ ਨਾ ਮਿਲਣ ਬਾਰੇ ਗੱਲਬਾਤ ਕਰਦੇ ਹੋਏ ਇਕ ਭਰੋਸੇਯੋਗ ਵਿਅਕਤੀ ਦੇ ਸਾਹਮਣੇ ਆਪਣੀ ਬੋਲੀ ਵਿਚ ਇਹ ਬਿਆਨ ਕੀਤਾ ਸੀ ਕਿ " ਇੱਥੇ ਹੀ ਕੀ ਬੱਸ ਹੈ, ਗੁਰੂ ਦੇ ਭਾਣੇ ਬਹੁਤ ਸਾਰੀਆਂ ਥਾਵਾਂ 'ਤੇ ਇਸੇ ਤਰ੍ਹਾਂ ਵਰਤਣਗੇ।" ਭਾਵ ਇਸ ਪ੍ਰਕਾਰ ਦੀਆਂ ਬਹੁਤ ਸਾਰੀਆਂ ਵਾਰਦਾਤਾਂ ਹੋਣਗੀਆਂ। ਉਸੇ ਮੌਕੇ 'ਤੇ ਇਹ ਵੀ ਕਿਹਾ ਸੀ ਕਿ "ਅਜੇ ਸਾਨੂੰ ਮਾਲਾ ਫੜਨ ਦਾ ਹੁਕਮ ਹੈ, ਥੋੜ੍ਹੇ ਸਮੇਂ 'ਚ ਤਲਵਾਰ ਫੜਨ ਦਾ ਹੁਕਮ ਹੋਵੇਗਾ।" ਜਿਸ ਤੋਂ ਸਾਫ਼ ਜ਼ਾਹਿਰ ਹੈ ਕਿ ਉਹ ਕਿਸੇ ਖ਼ਾਸ ਸਮੇਂ ਜਾਂ ਖ਼ਾਸ ਉਪਾਉ ਦੇ ਉਡੀਕਵਾਨ ਸਨ। ਸੋ ਉਸ ਤੋਂ ਮਗਰੋਂ ਰਾਏਕੋਟ ਦੇ ਕਸਾਈਆਂ ਦੀ ਵਾਰਦਾਤ ਹੋਈ। ਜੇ ਸ੍ਰੀ ਮਹਾਰਾਜਾ ਸਾਹਿਬ ਬਹਾਦੁਰ ਵਾਲੀ-ਏ-ਪਟਿਆਲਾ ਦੀ ਆਲ੍ਹਾ ਦਰਜੇ ਦੀ ਕੋਸ਼ਿਸ਼ ਨਾਲ ਅੰਮ੍ਰਿਤਸਰ ਤੇ ਰਾਏਕੋਟ ਦੀਆਂ ਵਾਰਦਾਤਾਂ ਕਰਨ ਵਾਲੇ ਗ੍ਰਿਫ਼ਤਾਰ ਨਾ ਹੁੰਦੇ ਤਾਂ ਨਿਰਸੰਦੇਹ ਗਿਆਨੀ ਸਿੰਘ ਦੀ ਉਹ ਰਮਜ਼ ਹਰ ਜਗ੍ਹਾ ਸਾਫ਼ ਸਾਫ਼ ਪ੍ਰਗਟ ਹੋ ਜਾਂਦੀ ਭਾਵ ਥਾਂ ਪੁਰ ਥਾਂ ਉਹੋ ਜਿਹੀਆਂ ਵਾਰਦਾਤਾਂ ਹੁੰਦੀਆਂ ਤੇ ਖ਼ੁਦਾ

ਨ ਖ਼ਾਸਤਾ (ਰੱਬ ਨੇ ਨਾ ਚਾਹਿਆ) ਮੁਲਕ ਵਿਚ ਇਕ ਗ਼ਦਰ ਤੇ ਬਦ ਇੰਤਜ਼ਾਮੀ ਫ਼ੈਲ ਜਾਂਦੀ। ਉਸ ਸਮੇਂ ਪੰਜਾਬ ਦੇ ਹਾਕਿਮਾਂ 'ਤੇ ਇਹ ਡਰ ਭਾਰੂ ਸੀ ਕਿ ਸਿਰਸਾ ਵਿਖੇ ਵੀ ਇਕ ਅਜਿਹੀ ਹੀ ਵਾਰਦਾਤ ਹੋਣ ਵਾਲੀ ਹੈ ਪਰ ਕੂਕਿਆਂ ਦੀ ਗ੍ਰਿਫ਼ਤਾਰੀ ਤੇ ਉਨ੍ਹਾਂ ਤੋਂ ਬਦਲਾ ਲੈਣ ਦੀ ਖ਼ਬਰ ਲੱਗਣ ਨਾਲ ਇਹ ਵਾਰਦਾਤ ਨਹੀ ਵਾਪਰੀ।"

"(ਗੁਰੂ) ਰਾਮ ਸਿੰਘ ਨੂੰ ਆਪਣੀ ਸ਼੍ਰੇਣੀ ਦੀ ਅਸਲੀਅਤ ਦਾ ਪੱਕਾ ਯਕੀਨ ਹੋ ਗਿਆ ਸੀ। ਸੋ ਗਊਕੁਸ਼ੀ ਦਾ ਮਾਮਲਾ, ਜਿਹੜਾ ਆਮ ਤੌਰ 'ਤੇ ਹਿੰਦੋਸਤਾਨੀਆਂ ਅਨੁਸਾਰ ਧਾਰਮਿਕ ਪੱਖੋ ਘਿਰਣਾਯੋਗ ਹੈ, ਆਪਣੇ ਕੱਟੜ ਪੰਥੀ ਪੈਰੋਕਾਰਾਂ ਦੇ ਗੁੱਸੇ ਦੀ ਭੜਕਾਹਟ ਤੇ ਹਿੰਦੋਸਤਾਨੀ ਕੌਮਾਂ ਦੀ ਆਮ ਤਹਿਰੀਕ (Movement) ਦਾ ਕਾਰਨ ਸਮਝਕੇ ਆਪਣੀ ਆਜ਼ਾਦੀ ਨੂੰ ਨੇਪਰੇ ਚਾੜ੍ਹਨ ਦਾ ਹੀਲਾ ਕਰਾਰ ਦਿੱਤਾ। ਆਪਣੇ ਪੈਰੋਕਾਰਾਂ ਨੂੰ ਅਜਿਹੇ ਮਹਾਨ ਕੰਮ ਕਰਨ ਲਈ ਉਭਾਰਿਆ ਅਰਥਾਤ ਗਿਆਨੀ ਸਿੰਘ ਦੇ ਕਥਨ ਅਨੁਸਾਰ ਜਦੋਂ ਵੱਡੀ ਗਿਣਤੀ 'ਚ ਜਮਾਤ, ਜਿਸ ਦੀ ਉਹ ਉਡੀਕ ਕਰਦਾ ਸੀ, ਚੰਗੀ ਤਰ੍ਹਾਂ ਆਪਣੇ ਹੁਕਮ ਅਧੀਨ ਹੋਈ ਦੇਖ ਲਈ ਤਾਂ ਉਨ੍ਹਾਂ ਨੂੰ ਤਲਵਾਰ ਫੜਨ ਦਾ ਹੁਕਮ ਦਿੱਤਾ।"

"ਇਸ ਵਾਰਦਾਤ ਤੋਂ ਮਗਰੋਂ ਅੰਮ੍ਰਿਤਸਰ ਦੀ ਵਾਰਦਾਤ ਵਾਪਰੀ। ਸੋ ਇਹ ਖੁੱਲ੍ਹੀ ਹੋਈ ਗੱਲ ਹੈ ਕਿ (ਗੁਰੂ) ਰਾਮ ਸਿੰਘ ਦਾ ਮਨੋਰਥ ਇਹ ਸੀ ਕਿ ਇਕ ਧਾਰਮਿਕ ਹੀਲੇ ਨਾਲ ਮੁਲਕ ਵਿਚ ਸ਼ੋਰ ਸ਼ਰਾਬਾ ਪੈਦਾ ਹੋਵੇ ਤੇ ਇਸ ਉਪਾਉ ਨਾਲ ਸਾਰੇ ਹਿੰਦੋਸਤਾਨ ਦੀਆਂ ਹਿੰਦੂ ਕੌਮਾਂ ਤੇ ਉਨ੍ਹਾਂ ਦੇ ਆਗੂ ਉਸ ਨਾਲ ਆ ਮਿਲਣ ਤੇ ਉਹ ਸਾਰਿਆਂ ਦਾ ਰਹਿਨੁਮਾ ਬਣ ਕੇ ਮੁਲਕ 'ਤੇ ਕਬਜ਼ਾ ਕਰ ਲਵੇ। ਜੇ (ਗੁਰੂ) ਰਾਮ ਸਿੰਘ ਤੇ ਉਸ ਦੇ ਖ਼ਾਸ ਖ਼ਾਸ ਸੂਬਿਆਂ ਦੀ ਨੀਅਤ ਮੁਲਕੀ ਮਨੋਰਥ ਨਾਲ ਸੰਬੰਧਤ ਨਾ ਹੁੰਦੀ, ਤੇ ਉਨ੍ਹਾਂ ਨੂੰ ਜਮਾਤ ਦੀ ਭਾਰੀ ਗਿਣਤੀ ਦਾ ਇੰਤਜ਼ਾਰ ਨਾ ਹੁੰਦਾ ਅਤੇ ਦੀਨੀ ਨੇਕੀ ਦੇ ਫ਼ਲ ਦੀ ਪ੍ਰਾਪਤੀ ਹੀ ਮਨੋਰਥ ਹੁੰਦਾ ਤਾਂ ਅਜਿਹੀਆਂ ਵਾਰਦਾਤਾਂ ਇਸ ਫ਼ਿਰਕੇ ਤੋਂ ਸ਼ੁਰੂ ਵਿਚ ਹੀ ਹੋਈਆਂ ਹੁੰਦੀਆਂ ਕਿਉਂਕਿ ਮਜ਼ਹਬੀ ਤੇ ਦੀਨੀ ਨੇਕੀ ਪ੍ਰਾਪਤ ਕਰਨ ਵਾਸਤੇ ਬਹੁਤ ਵੱਡੀ ਜਮਾਤ ਦਾ ਹੋਣਾ ਜ਼ਰੂਰੀ ਨਹੀਂ ਸੀ। ਜਦੋਂ ਕਿ ਇਹ ਗੱਲ ਪ੍ਰਗਟ ਹੈ ਕਿ ਇਹ ਲੋਕ ਕੋਈ ਕੰਮ ਆਪਣੇ ਸਤਿਗੁਰੂ ਦੀ ਮਰਜ਼ੀ ਤੇ ਹੁਕਮ ਦੇ ਵਿਰੁੱਧ ਨਹੀਂ ਕਰਦੇ ਸਨ ਤਾਂ ਅਜਿਹੀ ਹਾਲਤ ਵਿਚ ਅਸੰਭਵ ਹੈ ਕਿ ਅਜਿਹੇ ਫ਼ਸਾਦ ਉਸ ਦੀ ਮਰਜ਼ੀ ਦੇ ਉਲਟ ਹੋਣ ਜਾਂ ਉਸ ਦੇ ਉਭਾਰਨ ਤੋਂ ਬਿਨਾਂ ਹੋਣ ਜਦੋਂ ਕਿ ਗੁਰੂ ਰਾਮ ਸਿੰਘ ਆਪਣੇ ਆਪ ਨੂੰ ਅਤਿਅੰਤ ਦਰਜ਼ੇ ਦਾ ਦੀਨਦਾਰ ਤੇ ਨੇਕ ਕਿਰਦਾਰ ਵਾਲਾ ਪ੍ਰਗਟ ਕਰਦਾ ਸੀ। "

"(ਗੁਰੂ) ਰਾਮ ਸਿੰਘ ਤੇ ਉਸ ਦੇ ਸਾਰੇ ਫ਼ਿਰਕੇ ਦੇ ਦਿਮਾਗ ਵਿਚ ਮੁਲਕ ਨੂੰ ਕਬਜੇ 'ਚ ਕਰਨ ਦੀ ਧੁੰਨ ਸੀ। ਉਸ ਦੇ ਇਹ ਬੇਵਕੂਫ਼ ਪੈਰੋਕਾਰ ਯਕੀਨ ਨਾਲ ਸਮਝੇ ਹੋਏ ਸੀ ਕਿ ਨੇੜ ਭਵਿੱਖ ਵਿਚ ਇਸ ਮੁਲਕ 'ਤੇ ਸਾਡਾ ਹੀ ਰਾਜ ਹੋਣ ਵਾਲਾ ਹੈ।"

"ਜਿਸ ਵੇਲੇ ਮਿਸਟਰ ਕਾਵਨ ਸਾਹਿਬ ਬਹਾਦੁਰ ਗ੍ਰਿਫ਼ਤਾਰ ਕੀਤੇ ਹੋਏ ਬਾਗ਼ੀਆਂ ਤੋਂ ਉਨ੍ਹਾਂ ਦਾ ਹਾਲ ਪੁੱਛ ਰਹੇ ਸਨ ਤਾਂ ਇਕ ਕੂਕਾ (12 ਸਾਲ ਦਾ ਜ਼ਖਮੀ ਬਾਲਕ ਬਿਸ਼ਨ ਸਿੰਘ) ਹਮਲਾ ਕਰਕੇ ਕਾਵਨ ਸਾਹਿਬ ਡਿਪਟੀ ਕਮਿਸ਼ਨਰ ਨੂੰ ਚਿੰਬੜ ਗਿਆ। ਜੇ ਉੱਤਮ ਸਿੰਘ ਥਾਣੇਦਾਰ ਪਟਿਆਲਾ ਤੇ ਸ਼ੈਖ਼ ਬਰਕਤ ਅਲੀ ਤਹਿਸੀਲਦਾਰ ਸ਼ੇਰਪੁਰ ਇਲਾਕਾ ਪਟਿਆਲਾ ਉਸ ਨੂੰ ਨਾ ਫੜਦੇ ਤਾਂ ਉਹ ਆਪਣਾ ਹਮਲਾ ਪੂਰਾ ਕਰ ਚੁੱਕਿਆ ਸੀ। ਉਸ ਤੋਂ ਸਾਬਿਤ ਹੈ ਕਿ ਇਹ ਲੋਕ ਅੰਗਰੇਜ਼ਾਂ ਦੇ ਕਿੰਨੇ ਦੁਸ਼ਮਣ ਤੇ ਕਿੰਨੇ ਦ੍ਰਿੜ ਇਰਾਦੇ ਵਾਲੇ ਸਨ ਅਤੇ ਨਤੀਜਾ ਵੀ ਨਿਕਲਦਾ ਹੈ ਕਿ ਜੇ ਇਹ ਲੋਕ ਤੋਪਾਂ ਨਾਲ ਤੁਰੰਤ ਨਾ ਉਡਾਏ ਜਾਂਦੇ ਤਾਂ ਪਤਾ ਨਹੀ ਕਿੰਨਾ ਕੁ ਫ਼ਸਾਦ ਪਾਉਂਦੇ।"

"ਜੇ ਸਰਕਾਰ ਪਟਿਆਲਾ ਵੱਲੋਂ ਏਨੀ ਛੇਤੀ ਕੋਸ਼ਿਸ਼ ਨਾ ਕੀਤੀ ਜਾਂਦੀ ਤਾਂ ਆਮ ਜਨਤਾ ਦੇ ਸਾਰੇ ਖ਼ਿਆਲਾਤ ਘਟਨਾਵਾਂ 'ਤੇ ਕੇਂਦਰਿਤ ਹੋ ਜਾਂਦੇ।"

"ਫਿਰੋਜ਼ਪੁਰ ਵਿਚ ਜਿੱਥੇ ਪੰਜਾਬ ਦਾ ਸਭ ਨਾਲੋਂ ਵੱਡਾ ਅਸਲਾ ਖ਼ਾਨਾ ਹੈ, ਹਾਕਿਮਾਂ ਨੇ ਇਹ ਪ੍ਰਬੰਧ ਕੀਤਾ ਸੀ ਕਿ ਚਪੜਾਸੀਆਂ ਤੱਕ ਨੂੰ ਹਥਿਆਰ ਦਿੱਤੇ ਸਨ। "

"ਜਿਹੜੀਆਂ ਇਹਤਿਆਤਾਂ ਤੇ ਹਿਫ਼ਾਜ਼ਤਾਂ ਅਜਿਹੇ ਹਨੇਰ ਗਰਦੀ ਦੇ ਸਮੇਂ ਵਾਸਤੇ ਕਰਨੀਆਂ ਵਾਜਿਬ ਸਨ, ਉਹ ਅੰਗਰੇਜ਼ੀ ਹਾਕਿਮਾਂ ਵੱਲੋਂ ਅਤਿਅੰਤ ਚੌਕਸੀ ਨਾਲ ਕੀਤੀਆਂ ਗਈਆਂ। ਜਿਨ੍ਹਾਂ ਸਪੈਸ਼ਲ ਟਰੇਨਾਂ ਵਿਚ ਲਗਾ-ਤਾਰ ਦਿੱਲੀ ਤੋਂ ਫ਼ੌਜਾਂ ਆਉਂਦੀਆਂ ਸਨ, ਉਨ੍ਹਾਂ ਨੂੰ ਸਾਹਿਬ ਕਮਾਂਡਰ-ਇਨ-ਚੀਫ਼ ਦੇ ਹੁਕਮ ਅਨੁਸਾਰ ਇਸ ਕਿਸਮ ਦਾ ਇੰਜਣ ਲਾਇਆ ਗਿਆ ਸੀ ਜਿਹੋ ਜਿਹਾ ਜੰਗ ਦੇ ਮੌਕੇ ਲਾਇਆ ਜਾਂਦਾ ਹੈ।"

"(ਗੁਰੂ) ਰਾਮ ਸਿੰਘ ਆਪਣੀ ਜਗ੍ਹਾ 'ਤੇ ਆਜ਼ਾਦ ਤੌਰ 'ਤੇ ਰਹਿੰਦਾ ਹੁੰਦਾ ਤਾਂ ਇਸ ਵਿਚ ਕੋਈ ਸ਼ੱਕ ਨਹੀਂ ਸੀ ਕਿ ਕੂਕਿਆਂ ਦਾ ਫ਼ਿਰਕਾ ਇਸ ਤਰ੍ਹਾਂ ਤਕੜਾ ਰਹਿੰਦਾ ਜਿਸ ਤਰ੍ਹਾਂ ਕੋਈ ਫ਼ੌਜ ਆਪਣੇ ਕਮਾਂਡਰ ਨਾਲ ਤਕੜੀ ਰਹਿੰਦੀ ਹੈ।"

"ਅਜੇ ਤੱਕ ਸਾਨੂੰ ਦਰਿਆਫ਼ਤ ਨਹੀਂ ਹੋਇਆ ਹੈ ਕਿ ਉਸ ਬਾਰੇ ਅੱਗੋਂ ਨੂੰ ਅੰਗਰੇਜ਼ੀ ਗੌਰਮਿੰਟ ਦੀ ਕੀ ਤਜਵੀਜ਼ ਹੈ ਪਰ ਸਾਡੀ ਰਾਏ ਇਹ ਹੈ ਕਿ (ਗੁਰੂ) ਰਾਮ ਸਿੰਘ ਦਾ ਹਮੇਸ਼ਾ ਵਾਸਤੇ ਨਜ਼ਰਬੰਦ ਰਹਿਣਾ ਮੁਨਾਸਿਬ ਹੈ।"

**ਨੋਟ :- ਉਰਦੂ ,ਅਰਬੀ ਤੇ ਫਾਰਸੀ ਦੇ ਮੂਲ ਦਸਤਾਵੇਜ਼ਾਂ ਦੇ ਇਹ ਅੰਸ਼ ਇਸ ਪੁਸਤਕ ਦੇ ਅੰਤਿਕਾ ਅਧਿਆਏ ਵਿਚ ਪੰਨਾ ਨੰ. 159 ਤੋਂ 166 'ਤੇ ਛਾਪੇ ਗਏ ਹਨ।**

# ਕੂਕਾ ਅੰਦੋਲਨ ਦੇ ਬਾਨੀ, ਸੁਤੰਤਰਤਾ ਸੰਗਰਾਮੀ
# ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਸੰਨ 1816 (ਸੰਮਤ 1872) ਨੂੰ ਬਸੰਤ ਪੰਚਮੀ ਵਾਲੇ ਦਿਨ ਪਿੰਡ ਰਾਈਆਂ ਜ਼ਿਲ੍ਹਾ ਲੁਧਿਆਣਾ ਵਿਖੇ ਪਿਤਾ ਸ. ਜੱਸਾ ਸਿੰਘ ਅਤੇ ਮਾਤਾ ਸੱਦਾ ਕੌਰ ਦੇ ਗ੍ਰਹਿ ਵਿਖੇ ਹੋਇਆ।

ਸ੍ਰੀ ਸਤਿਗੁਰੂ ਜੀ ਦੀ ਬਿਰਤੀ ਬਚਪਨ ਤੋਂ ਹੀ ਭਜਨ-ਬਾਣੀ ਵੱਲ ਸੀ।

ਸੰਨ 1837 (ਸੰਮਤ 1894) ਨੂੰ ਲਗਭਗ ਬਾਈ ਸਾਲ ਦੀ ਉਮਰ ਦੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਉਨ੍ਹਾਂ ਦੇ ਭਣਵਈਏ ਕਾਬਲ ਸਿੰਘ ਨੇ ਆਪਣੇ ਨਾਲ ਲਿਜਾ ਕੇ, ਮਹਾਰਾਜਾ ਰਣਜੀਤ ਸਿੰਘ ਜੀ ਦੀ ਸਿੱਖ ਫੌਜ ਦੀ ਪਲਟਨ ਵਿਚ ਭਰਤੀ ਕਰਵਾ ਦਿੱਤਾ। ਫ਼ੌਜ ਦੀ ਨੌਕਰੀ ਕਰਦੇ ਸਮੇਂ ਵੀ ਆਪ ਜੀ ਦਾ ਬਹੁਤਾ ਧਿਆਨ ਭਜਨ-ਬੰਦਗੀ ਵੱਲ ਰਹਿੰਦਾ। ਆਪ ਆਪਣਾ ਲੰਗਰ-ਪਾਣੀ ਆਪ ਬਣਾਉਂਦੇ ਅਤੇ ਸੁੱਚ-ਸੋਧ ਅਤੇ ਪਵਿੱਤਰਤਾ ਰਖਦੇ। ਕੰਵਰ ਨੌਨਿਹਾਲ ਸਿੰਘ ਦੀ ਪਲਟਨ ਦੀ ਜਿਸ ਰਜ਼ਮੈਂਟ ਵਿਚ ਆਪ ਜੀ ਭਰਤੀ ਸਨ, ਉਸ ਦਾ ਨਾਂ ਆਪ ਜੀ ਕਰਕੇ 'ਭਗਤਾਂ ਵਾਲੀ ਰਜ਼ਮੈਂਟ' ਮਸ਼ਹੂਰ ਹੋ ਗਿਆ। ਸ੍ਰੀ ਸਤਿਗੁਰੂ ਜੀ ਨੇ ਫੌਜ ਵਿਚ ਅੱਠ ਸਾਲ ਨੌਕਰੀ ਕੀਤੀ। ਨੌਕਰੀ ਦਰਮਿਆਨ ਹੀ ਸੰਨ 1841 (ਅੱਸੂ ਦੀ ਸੰਗਰਾਂਦ, ਸੰਮਤ 1898) ਨੂੰ ਸ੍ਰੀ ਸਤਿਗੁਰੂ ਜੀ ਨੇ ਹਜਰੋਂ ਸਾਹਿਬ ਵਿਖੇ ਆਪਣੀ ਪਲਟਨ ਦੇ ਫੌਜੀਆਂ ਸਮੇਤ ਸ੍ਰੀ ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕੀਤੇ। ਸ੍ਰੀ ਗੁਰੂ ਬਾਲਕ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰੂਤਾ ਅਰਪਣ ਕੀਤੀ।

ਫ਼ੌਜੀ ਜੀਵਨ ਸਮੇਂ ਉਸ ਵੇਲੇ ਦੇ ਸਮੁੱਚੇ ਹਾਲਾਤ ਨੂੰ ਘੋਖ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਭਵਿੱਖਬਾਣੀ ਕੀਤੀ, 'ਲਾਹੌਰ ਵਿਚ ਵੀ ਕਿਸੇ ਸਮੇਂ ਅੰਗ੍ਰੇਜ਼ੀ ਵਾਜੇ ਵੱਜਣਗੇ।' ਅੰਗ੍ਰੇਜ਼ ਸਰਕਾਰ ਮਹਾਰਾਜਾ ਰਣਜੀਤ ਸਿੰਘ ਦੇ ਸਵਰਗਵਾਸ ਹੋਣ ਤੋਂ ਕ੍ਰੀਬ 1● ਸਾਲ ਬਾਅਦ ਪੰਜਾਬ 'ਤੇ ਵੀ ਕਾਬਜ ਹੋ ਗਈ।

ਸੰਨ 1845 (ਸੰਮਤ 19●2) ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੌਕਰੀ ਛੱਡ ਕੇ, ਸ੍ਰੀ ਭੈਣੀ ਸਾਹਿਬ ਆ ਗਏ। ਆਪ ਜੀ ਨੇ ਕੁਝ ਸਮਾਂ ਖੇਤੀ ਕੀਤੀ, ਫਿਰ ਦੁਕਾਨਦਾਰੀ ਵੀ ਕੀਤੀ। ਪਿਤਾ ਬਾਬਾ ਜੱਸਾ ਸਿੰਘ ਨਾਲ, ਵਿਹਾਰਕ ਸਹਾਇਤਾ ਕਰਦਿਆਂ ਆਪ ਜੀ ਦਾ ਬਹੁਤਾ ਸਮਾਂ ਭਜਨ-ਬਾਣੀ ਵਿਚ ਬਤੀਤ ਹੁੰਦਾ। ਦੁਕਾਨ ਤੋਂ ਆਏ ਨਫ਼ੇ ਨਾਲ ਆਪ ਸੰਗਤ ਦੀ ਸੇਵਾ ਕਰਦੇ। ਆਪ ਜੀ ਦਾ ਜੱਸ ਸੁਣ ਕੇ ਦੂਰੋਂ-ਨੇੜਿਓਂ ਸੰਗਤ, ਦਰਸ਼ਨ ਕਰਨ ਆਉਣ ਲਗੀ।

12 ਅਪ੍ਰੈਲ ਸੰਨ 1857 (ਸੰਮਤ 1914) ਨੂੰ ਵਿਸਾਖੀ ਵਾਲੇ ਦਿਨ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਮੁਰਝਾ ਚੁੱਕੀ ਸਿੱਖੀ ਨੂੰ ਸੁਰਜੀਤ ਕਰਨ ਲਈ, ਸ੍ਰੀ ਭੈਣੀ ਸਾਹਿਬ ਵਿਖੇ, ਖੰਡੇ-ਬਾਟੇ ਦਾ ਅੰਮ੍ਰਿਤ ਤਿਆਰ ਕਰਾ ਕੇ 'ਸੰਤ ਖਾਲਸੇ' ਦੀ ਸਿਰਜਣਾ ਕੀਤੀ ਅਤੇ ਇਕ ਬੇਦਾਗ ਤੇ ਅਸਲੋਂ ਦੁੱਧ ਚਿੱਟੇ ਨਾਮਧਾਰੀ ਪੰਥ ਨੂੰ ਹੋਂਦ ਵਿਚ ਲਿਆਂਦਾ। ਉਸ ਵੇਲੇ ਧਰਮ-ਪ੍ਰਚਾਰ ਤਾਂ ਉੱਕਾ ਹੀ ਖ਼ਤਮ ਹੋ ਚੁੱਕਾ ਸੀ, ਗੁਰਮੱਤ ਦੀ ਥਾਂ ਮਨਮੱਤ ਨੇ ਲੈ ਲਈ ਸੀ। ਆਦਿ ਸ੍ਰੀ ਗ੍ਰੰਥ ਸਾਹਿਬ ਦੀਆਂ ਬੀੜਾਂ ਨੂੰ ਅਲਮਾਰੀਆਂ ਵਿਚ ਪਈਆਂ ਨੂੰ ਹੀ ਸਿਉਂਕ ਲੱਗ ਚੁੱਕੀ ਸੀ। ਸ੍ਰੀ ਸਤਿਗੁਰੂ ਜੀ ਨੇ ਥਾਂ ਥਾਂ ਜਾ ਕੇ ਆਦਿ ਸ੍ਰੀ ਗ੍ਰੰਥ ਸਾਹਿਬ ਦੀਆਂ ਬੀੜਾਂ ਤਲਾਸ਼ ਕਰਕੇ, ਉਨ੍ਹਾਂ ਨੂੰ ਅਲਮਾਰੀਆਂ ਵਿਚੋਂ ਕਢਵਾ ਕੇ, ਮਿੱਟੀ ਘੱਟਾ ਝਾੜ, ਸਾਫ਼ ਕਰ ਕੇ ਪ੍ਰਕਾਸ਼ ਕਰਵਾ ਕੇ ਸਿੱਖਾਂ ਨੂੰ ਪਾਠ ਕਰਨ ਲਾਇਆ।

ਸ੍ਰੀ ਸਤਿਗੁਰੂ ਜੀ ਨੇ ਲੋਕਾਂ ਨੂੰ ਗੁਰਮੱਤ ਵੱਲ ਲਾਉਣ ਲਈ ਪੰਜਾਬ ਵਿਚ ਥਾਂ ਥਾਂ ਦੌਰੇ ਕੀਤੇ। ਬਾਣੀ ਪੜ੍ਹਨ

ਅਤੇ ਨਾਮ ਸਿਮਰਨ ਕਰਨ ਲਈ ਲੋਕਾਂ ਨੂੰ ਪ੍ਰੇਰ ਕੇ, ਸ੍ਰੀ ਦਸ਼ਮੇਸ਼ ਜੀ ਦੀ ਅਲੋਪ ਹੋ ਰਹੀ ਸਿੱਖੀ ਮਰਿਯਾਦਾ ਨੂੰ ਪੁਨਰ-ਸੁਰਜੀਤ ਕੀਤਾ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨ, ਬਚਨਾਂ ਅਤੇ ਪ੍ਰਚਾਰ ਤੋਂ ਅਣਗਿਣਤ ਲੋਕ ਪ੍ਰਭਾਵਤ ਹੋਏ। ਆਪ ਜੀ ਦੇ ਤੇਜ-ਪ੍ਰਤਾਪ ਨਾਲ, ਜਿੱਧਰ ਜਾਂਦੇ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਸਜ ਜਾਂਦੇ। ਪਿੰਡਾਂ ਦੇ ਪਿੰਡ ਸਿੱਖ ਸਜ ਗਏ।

ਸ੍ਰੀ ਸਤਿਗੁਰੂ ਜੀ ਨੇ ਦੇਸ਼ ਨੂੰ ਧਾਰਮਿਕ, ਸਮਾਜਿਕ ਤੇ ਰਾਜਨੀਤਕ ਸੇਧ ਉਦੋਂ ਪ੍ਰਦਾਨ ਕੀਤੀ ਜਦੋਂ ਦੇਸ ਵਿਚ ਪੂਰੀ ਤਰ੍ਹਾਂ ਅਸਥਿਰਤਾ ਸੀ ਅਤੇ ਲੋਕ ਆਚਰਨਹੀਨ ਹੁੰਦੇ ਜਾ ਰਹੇ ਸਨ।

ਸ੍ਰੀ ਸਤਿਗੁਰੂ ਜੀ ਨੇ ਲੋਕਾਂ ਨੂੰ ਮਾਸ, ਸ਼ਰਾਬ, ਚੋਰੀ ਜਾਰੀ, ਝੂਠ, ਵਿਆਜ ਲੈਣ ਅਤੇ ਹੋਰ ਕਈ ਸਮਾਜਿਕ ਕੁਰੀਤੀਆਂ ਤੋਂ ਬਚਣ ਦਾ ਉਪਦੇਸ਼ ਦਿੱਤਾ। ਪਰਾਏ ਹੱਕ ਤੋਂ ਪ੍ਰਹੇਜ ਕਰਨ ਅਤੇ ਵਿਹਾਰ ਸ਼ੁੱਧ ਰੱਖਣ ਲਈ ਆਖਿਆ। ਸਿੰਘਾਂ ਤੇ ਬੀਬੀਆਂ ਨੂੰ ਗੁਰਮੁਖੀ ਪੜ੍ਹਨ ਲਈ ਪ੍ਰੇਰਿਆ।

ਸਮਾਜਿਕ ਖੇਤਰ ਵਿਚ ਇਸਤਰੀ ਜਾਤੀ ਦੀ ਦਸ਼ਾ ਦੇ ਸੁਧਾਰ ਲਈ ਸਾਰਥਕ ਕਦਮ ਚੁੱਕ ਕੇ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬਹੁਤ ਵੱਡਾ ਉਪਕਾਰ ਕੀਤਾ। ਜੰਮਦੀਆਂ ਕੁੜੀਆਂ ਨੂੰ ਮਾਰਨ, ਵੇਚਣ, ਵੱਟਾ ਕਰਨ ਤੇ ਬਾਲ-ਵਿਆਹ ਕਰਨ ਤੋਂ ਲੋਕਾਂ ਨੂੰ ਰੋਕਿਆ। ਸਤੀ ਪ੍ਰਥਾ ਨੂੰ ਬੰਦ ਕਰਨ ਅਤੇ ਵਿਧਵਾ ਦਾ ਪੁਨਰ ਵਿਆਹ ਕਰਨ ਲਈ ਪ੍ਰੇਰਿਆ। ਇਸਤਰੀਆਂ ਨੂੰ ਘੁੰਡ ਕੱਢਣ ਅਤੇ ਉਸ ਸਮੇਂ ਦੇ ਪ੍ਰਚਲਤ ਹੋਰ ਫਜ਼ੂਲ ਰੀਤ-ਰਿਵਾਜ਼ ਕਰਨ ਤੋਂ ਵਰਜਿਆ। ਇਹ ਹੀ ਨਹੀਂ, ਸ੍ਰੀ ਸਤਿਗੁਰੂ ਜੀ ਨੇ ਸੰਨ 1863 (ਸੰਮਤ 192●) ਨੂੰ ਪਿੰਡ ਸਿਆੜ੍ਹ (ਜ਼ਿਲ੍ਹਾ ਲੁਧਿਆਣਾ) ਵਿਖੇ ਮਾਈਆਂ ਨੂੰ ਕਛਹਿਰੇ ਪਵਾ ਕੇ, ਅੰਮ੍ਰਿਤ ਛਕਾਇਆ। ਇਸੇ ਸਾਲ ਜੂਨ ਸੰਨ 1863 ਨੂੰ ਪਿੰਡ ਖੋਟੇ (ਜ਼ਿਲ੍ਹਾ ਫਿਰੋਜ਼ਪੁਰ) ਵਿਖੇ, ਹਵਨ ਕਰਕੇ, ਵੇਦੀ ਗੱਡ ਕੇ, ਲਾਵਾਂ ਪੜ੍ਹ ਕੇ ਛੇ ਅੰਤਰਜਾਤੀ ਜੋੜਿਆਂ ਦੇ ਵਿਆਹ ਕਰਕੇ, ਸ੍ਰੀ ਸਤਿਗੁਰੂ ਜੀ ਨੇ ਗੁਰਮਤ ਆਨੰਦ-ਕਾਰਜ ਕਰਨ ਦੀ ਮਰਿਯਾਦਾ ਆਰੰਭੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਜੂਨ ਸੰਨ 1863 ਵਿਚ ਖੋਟੇ ਵਿਖੇ ਆਨੰਦ-ਕਾਰਜ ਦੀ ਮਰਿਯਾਦਾ ਸ਼ੁਰੂ ਕੀਤੇ ਜਾਣ ਤੋਂ ਬਾਅਦ ਪੰਡਤਾਂ ਦੇ ਰੌਲਾ ਪਾਉਣ ਅਤੇ ਸਰਕਾਰੀ ਏਜੰਟਾ ਵੱਲੋਂ ਮਨਤਘੜਤ ਅਤੇ ਝੂਠੀਆਂ ਰਿਪੋਰਟਾਂ ਦੇ ਅਧਾਰ ’ਤੇ ਪੰਜਾਬ ਸਰਕਾਰ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸੰਨ 1863 ਤੋਂ 1867 ਤੱਕ, ਸ੍ਰੀ ਭੈਣੀ ਸਾਹਿਬ ਵਿਖੇ ਨਜ਼ਰਬੰਦ ਰਖਿਆ ਤੇ ਥਾਂ ਥਾਂ ਨਾਮਧਾਰੀਆਂ ਦੇ ਪ੍ਰਚਾਰ ’ਤੇ ਪਾਬੰਦੀ ਲਗਾ ਦਿੱਤੀ। ਸ੍ਰੀ ਸਤਿਗੁਰੂ ਜੀ ਨੇ ਪ੍ਰਚਾਰ ਦੀ ਲੋੜ ਅਨੁਭਵ ਕਰਦਿਆਂ ਪਹਿਲਾਂ ਪੰਜ ਸੂਬੇ ਨਿਯੁਕਤ ਕੀਤੇ। ਇਨ੍ਹਾਂ ਸੂਬਿਆਂ ਨੂੰ ਵੀ ਸਰਕਾਰ ਨੇ ਨਜ਼ਰਬੰਦ ਕਰ ਦਿੱਤਾ। ਸ੍ਰੀ ਸਤਿਗੁਰੂ ਜੀ ਨੇ ਸਤਾਰਾਂ ਸੂਬੇ ਹੋਰ ਥਾਪ ਦਿੱਤੇ। ਪਾਬੰਦੀਆਂ ਦੇ ਬਾਵਜੂਦ ਸਾਰੇ ਸੂਬਿਆਂ ਨੇ ਬਹੁਤ ਸਿਆਣਪ ਨਾਲ ਕੰਮ ਕੀਤਾ, ਥਾਂ ਥਾਂ ਜਾ ਕੇ ਪ੍ਰਚਾਰ ਕੀਤਾ। ਲੋਕ ਵੱਡੀ ਗਿਣਤੀ ਵਿਚ ਨਾਮਧਾਰੀ ਸਜ ਗਏ। ਸ੍ਰੀ ਸਤਿਗੁਰੂ ਜੀ ਨੇ ਦਸ ਸਾਲ ਵਿਚ ਸੱਤ ਲੱਖ ਨਾਮਧਾਰੀ ਬਣਾਏ। ਲੋਕਾਂ ਵਿਚ ਚੇਤਨਾ ਵਧਦੀ ਗਈ ਅਤੇ ਪੰਜਾਬ ਭਰ ਵਿਚ ਅੰਗ੍ਰੇਜ਼ੀ ਰਾਜ ਵਿਰੁੱਧ ਮਾਹੌਲ ਬਣ ਗਿਆ।

ਰਾਜਨੀਤਕ ਪੱਖੋਂ, ਭਾਰਤ ਦੀ ਅਜ਼ਾਦੀ ਦੀ ਲੜਾਈ ਦਾ ਮੁੱਢ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ, ਅੰਗ੍ਰੇਜ਼ ਸਰਕਾਰ ਵਿਰੁੱਧ ਨਾਮਿਲਵਰਤਣ ਲਹਿਰ ਚਲਾ ਕੇ ਬੰਨ੍ਹਿਆ। ਇਸ ਲਹਿਰ ਅਨੁਸਾਰ ਅੰਗ੍ਰੇਜ਼ ਸਰਕਾਰ ਨੂੰ ਮਾਨਤਾ ਨਹੀਂ ਦਿੱਤੀ ਗਈ। ਅੰਗ੍ਰੇਜ਼ ਸਰਕਾਰ ਦੀ ਨੌਕਰੀ, ਉਨ੍ਹਾਂ ਦੇ ਚਲਾਏ ਸਕੂਲ, ਅਦਾਲਤਾਂ, ਸਾਰੀਆਂ ਵਿਦੇਸ਼ੀ ਵਸਤਾਂ ਦੇ ਬਾਈਕਾਟ ਦੇ ਨਾਲ-ਨਾਲ, ਰੇਲ, ਤਾਰ ਤੇ ਡਾਕ ਦਾ ਵੀ ਬਾਈਕਾਟ ਕੀਤਾ ਗਿਆ। ਨਾਮਧਾਰੀ ਸਿੱਖਾਂ ਨੇ ਚਿੱਠੀਆਂ ਇਕ ਥਾਂ ਤੋਂ ਦੂਜੇ ਥਾਂ ਪਹੁੰਚਾਣ ਦਾ ਆਪਣਾ ਹੀ ਪ੍ਰਬੰਧ ਕੀਤਾ ਹੋਇਆ ਸੀ, ਜਿਸ ਨੂੰ ਅੰਗ੍ਰੇਜ਼ਾਂ ਨੇ ਆਪਣੇ ਰਿਕਾਰਡ ਵਿਚ ‘ਕੂਕਾ ਪੋਸਟਲ ਸਰਵਿਸਜ਼’ ਦਾ ਨਾਂ ਦਿੱਤਾ।

ਅੰਗ੍ਰੇਜ਼ੀ ਵਸਤਾਂ ਦੀ ਥਾਂ ਭਾਰਤੀ ਘਰੇਲੂ ਵਸਤੂਆਂ ਦੇ ਪ੍ਰਯੋਗ ਕਰਨ ਦੇ ਆਦੇਸ਼ ਨਾਲ ਸਵਦੇਸ਼ੀ ਦਾ ਪ੍ਰਚਾਰ ਹੋਇਆ। ਬੱਚਿਆਂ ਦੀ ਪੜ੍ਹਾਈ ਦਾ ਪ੍ਰਬੰਧ ਧਰਮਸ਼ਾਲਾ, ਮੰਦਰਾਂ, ਗੁਰਦੁਆਰਿਆਂ ਵਿਚ ਕੀਤਾ ਗਿਆ ਤਾਂ ਜੋ ਬੱਚੇ ਦੇਸ਼ ਦੀ ਸੰਸਕ੍ਰਿਤੀ ਤੋਂ ਜਾਣੂੰ ਹੋ ਸਕਣ। ਅੰਗ੍ਰੇਜ਼ੀ ਅਦਾਲਤਾਂ ਦਾ ਤੋੜ ਸੀ ਆਪਣੀਆ ਪੰਚਾਇਤਾਂ ਦੀ ਸਥਾਪਨਾ। ਇਸ ਸਾਰੇ ਪ੍ਰਬੰਧ ਨੂੰ ਸੁਚਾਰੂ ਰੂਪ ਵਿਚ ਚਲਾਉਣ ਲਈ ਇਲਾਕਿਆਂ ਵਿਚ ਸੂਬੇ ਨਿਯੁਕਤ ਕਰਨੇ, ਆਪਣਾ ‘ਕੂਕਾ

ਡਾਕ ਪ੍ਰਬੰਧ' ਕਾਇਮ ਕਰਨਾ, ਦੇਸੀ ਰਿਆਸਤਾਂ ਨਾਲ ਗੱਠ ਜੋੜ, ਫ਼ੌਜੀ ਸਿੱਖਿਆ ਲਈ ਕਸ਼ਮੀਰ ਰਾਜ ਵਿਚ "ਕੂਕਾ ਪਲਟਨ" ਦੀ ਸਥਾਪਨਾ ਅਤੇ ਵਿਦੇਸ਼ਾਂ ਵਿਚ ਗੁਆਂਢੀ ਦੇਸ਼ਾਂ ਨੇਪਾਲ, ਰੂਸ ਅਤੇ ਅਫ਼ਗਾਨਿਸਤਾਨ ਨਾਲ ਰਾਜਨੀਤਿਕ ਸੰਬੰਧ ਬਣਾਉਣੇ, ਇਸ ਗੱਲ ਦਾ ਪ੍ਰਤੱਖ ਸਬੂਤ ਹਨ ਕਿ ਸਤਿਗੁਰੂ ਰਾਮ ਸਿੰਘ ਜੀ ਰਹਿਨੁਮਾਈ ਹੇਠ ਨਾਮਧਾਰੀ ਸਿੱਖਾਂ ਨੇ ਆਪਣੀ ਸਰਕਾਰ ਬਣਾ ਕੇ ਸਵੈਰਾਜ ਸਥਾਪਿਤ ਕਰ ਲਿਆ ਸੀ। ਕੂਕਿਆਂ ਦਾ ਖ਼ੁਫ਼ੀਆ ਡਾਕ ਪ੍ਰਬੰਧ ਇਨ੍ਹਾਂ ਵਧੀਆ ਸੀ ਕਿ ਸਤਿਗੁਰੂ ਜੀ ਦੇ ਹੁਕਮ ਅਤੇ ਚਿੱਠੀਆਂ, ਦੂਰ-ਦੁਰਾਡੇ ਇਲਾਕਿਆਂ ਵਿਚ ਬਹੁਤ ਤੇਜ਼ੀ ਨਾਲ ਪਹੁੰਚ ਜਾਂਦੇ ਸਨ।

ਉਸ ਸਮੇਂ ਜਦੋਂ ਅੰਗਰੇਜ਼ ਸਾਮਰਾਜ ਦੇ ਖਿਲਾਫ਼ ਕੋਈ ਇਕ ਲਫ਼ਜ਼ ਵੀ ਮੂੰਹੋਂ ਕੱਢਦਾ, ਮੌਤ ਦੀ ਨੀਂਦਰੇ ਸੁਆ ਦਿੱਤਾ ਜਾਂਦਾ ਸੀ, ਸ੍ਰੀ ਸਤਿਗੁਰੂ ਰਾਮ ਸਿੰਘ ਦੇ ਸਿੱਖਾਂ ਨੇ ਇਨ੍ਹਾਂ ਵਿਦੇਸ਼ੀ ਸ਼ਾਸ਼ਕਾਂ ਨਾਲ ਸਿੱਧੀ ਟੱਕਰ ਲਈ।

ਦੇਸ਼-ਵਿਦੇਸ਼ਾਂ ਵਿਚ ਇਸ ਪ੍ਰਕਾਰ ਵਧਦੇ ਕੂਕਾ-ਅੰਦੋਲਨ ਦਾ ਪ੍ਰਭਾਵ ਅੰਗ੍ਰੇਜ਼ ਸਰਕਾਰ ਨੂੰ ਕਿਵੇਂ ਪਰਵਾਨ ਹੋ ਸਕਦਾ ਸੀ ? ਸੋ ਇਸ ਲਹਿਰ ਨੂੰ ਕੁਚਲਨ ਲਈ ਅੰਗ੍ਰੇਜ਼ਾਂ ਨੇ ਕੂਕਿਆਂ 'ਤੇ ਅੱਤਿਆਚਾਰ ਕਰਨੇ ਸ਼ੁਰੂ ਕਰ ਦਿੱਤੇ। ਸੰਨ 1871-72 ਦੇ ਜ਼ੁਲਮ ਇਤਨੇ ਸਖ਼ਤ ਸਨ ਕਿ ਕਈ ਅੰਗ੍ਰੇਜ਼ਾਂ ਦੇ ਦਿਲ ਵੀ ਕੰਬ ਗਏ। ਇਕ ਅੰਗ੍ਰੇਜ਼ ਹੈਨਰੀ ਕਾਟਨ ਨੇ ਆਪਣੀ ਜੀਵਨ-ਕਥਾ ਵਿਚ ਲਿਖਿਆ ਹੈ, "ਮੈਂ ਆਪਣੀ ਸਾਰੀ ਉਮਰ ਵਿਚ ਕਦੇ ਕੋਈ ਇਹੋ ਜਿਹਾ ਜ਼ੁਲਮ ਨਹੀਂ ਤੱਕਿਆ।" ਪਰੰਤੂ ਇਹ ਸਭ ਕੁਝ ਹੁੰਦਿਆਂ ਵੀ ਕੂਕਾ-ਲਹਿਰ ਨਾ ਕੁਚਲੀ ਗਈ ਸਗੋਂ ਕੁਝ ਵਰ੍ਹਿਆਂ ਮਗਰੋਂ ਇਹ ਫਿਰ ਠਾਠਾਂ ਮਾਰਨ ਲਗ ਪਈ।

ਅੰਗ੍ਰੇਜ਼ਾਂ ਦੀ ਨੀਤੀ ਸੀ 'ਪਾੜੋ ਤੇ ਰਾਜ ਕਰੋ'। ਭਾਰਤਵਾਸੀਆਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾ ਕੇ, ਉਨ੍ਹਾਂ ਨੂੰ ਗੁਲਾਮੀ ਦਾ ਅਹਿਸਾਸ ਦੁਆਉਣ ਲਈ ਅਤੇ ਹਿੰਦੂ, ਸਿੱਖ/ਮੁਸਲਮਾਨਾਂ ਵਿਚ ਦਰਾੜ ਪਾ ਕੇ ਉਨ੍ਹਾਂ ਨੂੰ ਇਕ ਦੂਜੇ ਨਾਲ ਲੜਾਉਣ ਦੇ ਮਨੋਰਥਾਂ ਹਿਤ, ਅੰਗ੍ਰੇਜ਼ ਸਰਕਾਰ ਨੇ ਅੰਮ੍ਰਿਤਸਰ, ਮਲੇਰਕੋਟਲਾ ਅਤੇ ਰਾਏਕੋਟ ਵਿਖੇ ਗੁਰੂ-ਧਾਮਾਂ ਨੇੜੇ ਬੁੱਚੜਖਾਨੇ ਖੁਲ੍ਹਵਾ ਦਿੱਤੇ। ਗਊ ਭਾਰਤ ਦੇ ਹਿੰਦੂ ਤੇ ਸਿੱਖ ਸਮਾਜ ਲਈ ਮਾਂ ਦਾ ਦਰਜਾ ਰੱਖਦੀ ਸੀ ਅਤੇ ਹੁਣ ਵੀ ਰਖਦੀ ਹੈ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਤੋਂ ਗਊ ਹੱਤਿਆ ਤੇ ਲਗੀ ਪਾਬੰਦੀ ਨੂੰ ਤੋੜ ਕੇ, ਅੰਗਰੇਜ਼ ਹਾਕਮਾਂ ਨੇ ਗਊ ਹੱਤਿਆ ਦੀ ਆਗਿਆ ਦੇ ਕੇ ਇਕ ਕੋਝੀ ਚਾਲ ਚਲੀ ਸੀ। ਇਸ ਚਾਲ ਦਾ ਮਕਸਦ ਹਿੰਦੂ/ਸਿੱਖ-ਮੁਸਲਿਮ ਵਸੋਂ ਵਿਚ ਤਨਾਓ ਪੈਦਾ ਕਰਕੇ ਫਿਰਕਾਪ੍ਰਸਤੀ ਉਭਾਰਨੀ, ਕੌਮੀ ਏਕਤਾ ਛਿੰਨ ਭਿੰਨ ਕਰਨੀ ਅਤੇ ਆਪਣੀ ਹਕੂਮਤ ਦੀ ਉਮਰ ਲੰਮੀ ਕਰਨਾ ਸੀ। ਗਊ-ਬਧ ਕਰਕੇ, ਗਊ ਮਾਸ ਵੇਚਿਆ ਹੀ ਨਹੀਂ ਜਾਣ ਲੱਗਾ ਸਗੋਂ ਸਿੱਖਾਂ ਅਤੇ ਹਿੰਦੂਆਂ ਦੇ ਪੂਜਨੀਕ ਧਾਰਮਿਕ ਅਸਥਾਨਾਂ ਨੂੰ ਮਾਸ ਤੇ ਹੱਡੀਆਂ ਸੁੱਟ ਕੇ ਅਪਵਿੱਤਰ ਕੀਤਾ ਜਾਣ ਲੱਗਾ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਤੋਂ ਇਹ ਸਹਿਣ ਨਹੀਂ ਹੋਇਆ। ਬੁੱਚੜਖਾਨਿਆਂ 'ਤੇ ਹਮਲਾ ਕਰ ਕੇ ਨਾਮਧਾਰੀਆਂ ਨੇ ਅੰਗ੍ਰੇਜ਼ਾਂ ਨਾਲ ਸਿੱਧੀ ਟੱਕਰ ਲਈ।

ਗਊਆਂ ਨੂੰ ਬੁੱਚੜਖਾਨਿਆਂ ਵਿਚੋਂ ਛੁਡਾਉਣ ਦੇ ਜੁਰਮ ਵਿਚ, ਅੰਗ੍ਰੇਜ਼ ਹਕੂਮਤ ਵੱਲੋਂ ਸੰਨ 1871 ਨੂੰ ਅੰਮ੍ਰਿਤਸਰ ਵਿਖੇ ਚਾਰ, ਰਾਏਕੋਟ ਵਿਖੇ ਤਿੰਨ ਅਤੇ ਲੁਧਿਆਣਾ ਵਿਖੇ ਦੋ ਨਾਮਧਾਰੀ ਸਿੱਖਾਂ ਨੂੰ, ਸਿਰਫ਼ ਭਾਰਤੀ ਲੋਕਾਂ ਦੇ ਮਨਾਂ ਵਿਚ ਦਹਿਸ਼ਤ ਪੈਦਾ ਕਰਨ ਲਈ, ਸ਼ਰੇਆਮ ਫਾਂਸੀ ਦੇ ਕੇ ਸ਼ਹੀਦ ਕੀਤਾ ਗਿਆ। ਇਹਨਾਂ ਸਿੱਖਾਂ ਨੇ ਫਾਂਸੀ ਦੇ ਫੰਦੇ ਆਪ ਆਪਣੇ ਗਲਾਂ ਵਿਚ ਪਾਏ।

ਮਲੇਰਕੋਟਲਾ ਵਿਖੇ 17-18 ਜਨਵਰੀ ਸੰਨ 1872 (6-7 ਮਾਘ ਸੰਮਤ 1928) ਨੂੰ ਇਸੇ ਦੋਸ਼ ਅਧੀਨ ਬਿਨਾਂ ਮੁਕੱਦਮਾ ਚਲਾਏ 66 ਨਾਮਧਾਰੀ ਸਿੱਖਾਂ ਨੂੰ ਸ਼ਹੀਦ ਕੀਤਾ ਗਿਆ। ਇਹ ਸਾਕਾ ਵਿਸ਼ਵ ਦੇ ਇਤਿਹਾਸ ਵਿਚ ਆਪਣੀ ਮਿਸਾਲ ਆਪ ਹੈ। 17 ਜਨਵਰੀ ਸੰਨ 1872 ਨੂੰ, ਮਲੇਰਕੋਟਲਾ ਦੇ ਰੱਕੜ ਵਿਚ ਸੱਤ ਤੋਪਾਂ ਸੱਤ ਵਾਰ ਚਲੀਆਂ ਅਤੇ 49 ਸਿੱਖ ਨੱਸ-ਨੱਸ ਕੇ ਆਪ ਤੋਪਾਂ ਅੱਗੇ ਆ ਕੇ, ਦੇਸ਼ ਦੀ ਅਜ਼ਾਦੀ ਲਈ ਆਪਣੇ ਸਰੀਰ ਦਾ ਤੂੰਬਾ-ਤੂੰਬਾ ਉੱਡਵਾ ਕੇ ਸ਼ਹੀਦ ਹੋ ਗਏ। 5●ਵਾਂ ਸ਼ਹੀਦ ਹੋਇਆ ਸਿੱਖ ਇਕ 12 ਸਾਲ ਦਾ ਬਾਲਕ ਬਿਸ਼ਨ ਸਿੰਘ ਸੀ। ਇਸ ਨੂੰ ਤਲਵਾਰਾਂ ਨਾਲ ਕੱਟ ਕੇ ਸ਼ਹੀਦ ਕੀਤਾ ਗਿਆ ਸੀ ਕਿਉਂਕਿ ਇਸ ਨੇ ਗੁੱਸੇ ਵਿਚ ਅੰਗ੍ਰੇਜ਼ ਅਫ਼ਸਰ

ਕਾਵਨ ਦੀ ਦਾੜ੍ਹੀ ਨੂੰ ਜਾ ਹੱਥ ਪਾਇਆ ਸੀ। ਬਾਕੀ ਦੇ 16 ਸਿੱਖਾਂ ਨੂੰ 18 ਜਨਵਰੀ 1872 ਨੂੰ ਤੋਪਾਂ ਨਾਲ ਸ਼ਹੀਦ ਕੀਤਾ ਗਿਆ।

ਮਲੇਰਕੋਟਲਾ ਸਾਕੇ ਸਮੇਂ ਤੋਪਾਂ ਪਟਿਆਲਾ, ਨਾਭਾ ਤੇ ਜੀਂਦ ਦੇ ਰਾਜੇ ਮਹਾਰਾਜਿਆਂ ਨੇ ਭੇਜੀਆਂ ਸਨ। ਅੰਗ੍ਰੇਜ਼ਾਂ ਦੀ ਨੀਤੀ ਹੀ ਅਜਿਹੀ ਸੀ ਕਿ ਉਹ ਭਰਾਵਾਂ ਹੱਥੋਂ ਹੀ ਭਰਾਵਾਂ ਨੂੰ ਮਰਵਾ ਰਹੇ ਸਨ। ਜਦੋਂ ਦੇਸ਼ ਦੇ ਲੋਕਾਂ ਵਿਚ ਇਸ ਜ਼ੁਲਮ ਵਿਰੁੱਧ ਹਾਹਾਕਾਰ ਮਚੀ ਹੋਈ ਸੀ ਤਾਂ ਕਾਵਨ ਤੇ ਫੌਰਸਾਇਥ ਦੋ ਜ਼ਾਲਮ ਅੰਗ੍ਰੇਜ਼ ਅਫ਼ਸਰਾਂ ਦੇ ਹੱਕ ਵਿਚ ਰਾਜਿਆਂ, ਮਹਾਰਾਜਿਆਂ, ਜਗੀਰਦਾਰਾਂ ਅਤੇ ਰਈਸਾਂ ਆਦਿ ਨੇ ਇੰਗਲੈਂਡ ਚਿੱਠੀਆਂ ਲਿਖ ਕੇ ਅੰਗ੍ਰੇਜ਼ਾਂ ਦੀ ਹੀ ਹਿਮਾਇਤ ਕੀਤੀ ਸੀ।

ਇਕ ਅੰਗ੍ਰੇਜ਼ ਜੋ ਭਾਰਤ ਵਿਚ ਉਸ ਵੇਲੇ ਸੈਰ ਕਰਨ ਆਇਆ ਹੋਇਆ ਸੀ, ਨੇ ਆਪਣੇ ਸਫਰਨਾਮੇ ਵਿਚ ਲਿਖਿਆ ਹੈ, "ਯੂਰਪ ਵਾਲੇ ਇਕ ਈਸਾ 'ਤੇ ਮਾਣ ਕਰਦੇ ਹਨ, ਮੈਂ ਅਨੇਕ ਈਸਾ ਨੱਸ ਨੱਸ ਕੇ ਤੋਪਾਂ ਸਾਹਮਣੇ ਆਉਂਦੇ ਤੇ ਮੌਤ ਨੂੰ ਗਲਵੱਕੜੀ ਪਾਉਂਦੇ ਵੇਖੇ ਹਨ।"

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਬਖ਼ਸ਼ਿਸ਼ ਨਾਲ ਨਾਮਧਾਰੀ ਸ਼ਹੀਦ ਮੌਤ ਦੇ ਡਰ ਤੋਂ ਮੁਕਤ ਹੋ ਗਏ ਸਨ। ਉਹ ਹੱਸ-ਹੱਸ ਕੇ ਤੋਪਾਂ ਅੱਗੇ ਆਉਂਦੇ ਸਨ ਅਤੇ ਫਾਂਸੀ ਦੇ ਫੰਦੇ ਆਪ ਆਪਣੇ ਗਲਾਂ ਵਿਚ ਪਾਉਂਦੇ ਸਨ। ਅੰਗ੍ਰੇਜ਼ਾਂ ਨੇ, ਨਾਮਧਾਰੀ ਸਿੱਖਾਂ ਨੂੰ ਅਨੇਕ ਪ੍ਰਕਾਰ ਦੇ ਤਸੀਹੇ ਦੇ ਕੇ, ਸਮੁੰਦਰ 'ਚ ਡੋਬ ਕੇ, ਕਾਲੇ ਪਾਣੀ ਕੈਦ ਕਰਕੇ ਅਤੇ ਹੋਰ ਕਈ ਪ੍ਰਕਾਰ ਨਾਲ ਸ਼ਹੀਦ ਕੀਤਾ।

ਮਲੇਰਕੋਟਲਾ ਸਾਕੇ ਦੇ ਫੌਰਨ ਮਗਰੋਂ 18 ਜਨਵਰੀ 1872 ਤੋਂ, ਸ੍ਰੀ ਸਤਿਗੁਰੂ ਜੀ ਨੂੰ, ਸੰਨ 1818 ਦੇ ਰੈਗੂਲੇਸ਼ਨ III ਐਕਟ ਤਹਿਤ ਉਨ੍ਹਾਂ ਦੇ ਨਿਜੀ ਸੇਵਕ ਭਾਈ ਨਾਨੂੰ ਸਿੰਘ ਅਤੇ ਪ੍ਰਮੁੱਖ ਸੂਬੇ ਸਾਹਿਬਾਨ ਸਮੇਤ ਅਲਾਹਾਬਾਦ ਕਿਲੇ ਵਿਚ ਨਜ਼ਰਬੰਦ ਰਖਿਆ ਗਿਆ। ਉਥੋਂ, 16 ਮਾਰਚ 1872 ਨੂੰ, ਸ੍ਰੀ ਸਤਿਗੁਰੂ ਜੀ ਨੂੰ ਉਨ੍ਹਾਂ ਦੇ ਨਿਜੀ ਸੇਵਕ ਸਮੇਤ, ਕਲਕੱਤੇ ਤੋਂ ਰੰਗੂਨ (ਬਰਮਾ) ਵਿਖੇ ਭੇਜ ਦਿੱਤਾ ਗਿਆ। ਉਥੋਂ ਵੀ ਕ੍ਰੀਬ ਸਾਢੇ 8 ਸਾਲ ਬਾਅਦ ਸ੍ਰੀ ਸਤਿਗੁਰੂ ਜੀ ਨੂੰ, ਦੇਸ਼ ਨਾਲੋਂ ਹੁਕਮਨਾਮਿਆਂ ਰਾਹੀਂ ਨਾਤਾ ਤੋੜਨ ਲਈ, ਮਰਗੋਈ ਟਾਪੂ (ਬਰਮਾ) ਵਿਖੇ ਭੇਜਿਆ ਗਿਆ। ਸੂਬਿਆਂ ਨੂੰ ਵੱਖੋ ਵੱਖ ਥਾਵਾਂ 'ਤੇ ਭੇਜ ਕੇ ਕੈਦ ਰਖਿਆ ਗਿਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਚਮਤਕਾਰੀ ਮਹਾਨ ਤੇ ਰੱਬੀ ਸ਼ਖ਼ਸੀਅਤ ਦਾ ਪ੍ਰਭਾਵ ਤੇ ਜਲੌ ਏਨਾ ਸੀ ਕਿ ਦੇਸ਼ ਦੀ ਅੰਗ੍ਰੇਜ਼ ਹਕੂਮਤ ਦੀਆਂ ਲਾਈਆਂ ਰੋਕਾਂ ਦੇ ਬਾਵਜੂਦ ਜੇਲ੍ਹ ਵਿਚੋਂ ਉਨ੍ਹਾਂ ਦੇ ਹੁਕਮਨਾਮੇ ਪੰਜਾਬ ਵਿਚ ਬਰਾਬਰ ਆਉਂਦੇ ਰਹੇ। ਅਤੀ ਸਖ਼ਤੀਆਂ ਹੋਣ ਦੇ ਬਾਵਜੂਦ ਕਈ ਸਿੱਖ ਬਰਮਾ ਪੁੱਜ, ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰ, ਉਨ੍ਹਾਂ ਵੱਲੋਂ ਭੇਜੇ ਗਏ ਹੁਕਮਨਾਮੇ ਭਾਰਤ ਲੈ ਕੇ ਆਉਂਦੇ ਰਹੇ।

ਸ਼ਹੀਦ ਸਿੱਖਾਂ ਦੀਆਂ ਜ਼ਮੀਨ ਜਾਇਦਾਤਾਂ ਜਬਤ ਕਰ ਕੇ ਉਨ੍ਹਾਂ ਦੇ ਪਰਿਵਾਰਾਂ ਨੂੰ ਤੰਗ ਕੀਤਾ ਗਿਆ। ਉਨ੍ਹਾਂ ਦੇ ਘਰਾਂ ਵਿਚੋਂ ਸਾਰਾ ਸਮਾਨ ਇਥੋਂ ਤੀਕ ਕਿ ਗਰਮ ਤੇ ਠੰਡੇ ਦੁੱਧ ਦੇ ਭਾਂਡੇ ਤੱਕ ਅੰਗ੍ਰੇਜ਼ ਸਰਕਾਰ ਵੱਲੋਂ ਜਬਤ ਕਰ ਲਏ ਗਏ। ਉਹਨ੍ਹਾਂ ਦੇ ਘਰਾਂ ਵਿਚ ਕੁਝ ਨਹੀਂ ਛੱਡਿਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਪਿਛੋਂ, ਸ੍ਰੀ ਭੈਣੀ ਸਾਹਿਬ ਦੀ ਡਿਉੜੀ ਅੱਗੇ ਪੁਲਿਸ ਚੌਕੀ ਬਿਠਾ ਦਿੱਤੀ ਗਈ, ਜਿਹੜੀ ਕਰੀਬ 5● ਸਾਲ (ਸੰਨ 1872 ਤੋਂ 1923 ਤੀਕ) ਰਹੀ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੇਲੇ ਜਿਵੇਂ ਅੰਗ੍ਰੇਜ਼ ਸਰਕਾਰ ਨੇ ਨਾਮਧਾਰੀ ਪੰਥ 'ਤੇ ਸਖ਼ਤੀਆਂ ਅਤੇ ਜ਼ੁਲਮ ਕੀਤੇ, ਇਹ ਇਕ ਰੌਂਗਟੇ ਖੜ੍ਹੇ ਕਰਨ ਵਾਲਾ ਗੌਰਵਮਈ ਇਤਿਹਾਸ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਨਾ-ਮਿਲਵਰਤਣ ਲਹਿਰ ਨੂੰ ਕ੍ਰੀਬ 5● ਸਾਲ ਬਾਅਦ ਕਾਂਗਰਸੀਆਂ ਨੇ ਅਪਣਾਇਆ ਅਤੇ ਦੇਸ਼ ਦੀ ਸੁਤੰਤਰਤਾ ਪ੍ਰਾਪਤੀ ਵੱਲ ਕਦਮ ਚੁੱਕੇ। ਦੇਸ਼ ਦੀਆਂ ਕਰੀਬ ਸਾਰੀਆਂ ਦੇਸ਼ ਭਗਤ ਪਾਰਟੀਆਂ ਨੇ ਨਾਮਧਾਰੀ ਅੰਦੋਲਨ ਤੋਂ ਪ੍ਰੇਰਨਾ ਲਈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਿੱਤੇ ਨਾ-ਮਿਲਵਰਤਣ ਦੇ ਸ਼ਕਤੀਸ਼ਾਲੀ ਹਥਿਆਰ ਨੂੰ ਵਰਤ ਕੇ ਬਾਅਦ ਵਿਚ ਅਫ਼ਰੀਕਾ ਦੇ ਕਈ ਦੇਸ਼ ਅਜ਼ਾਦ ਹੋਏ।

# ਸ੍ਰੀ ਸਤਿਗੁਰੂ ਹਰੀ ਸਿੰਘ ਜੀ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਤੋਂ ਬਾਬਾ ਦਰਬਾਰਾ ਸਿੰਘ ਰਾਹੀਂ ਭੇਜੇ ਆਪਣੇ ਪਹਿਲੇ ਹੁਕਮਨਾਮੇ ਵਿਚ ਆਪਣੇ ਛੋਟੇ ਭਰਾ ਬੁੱਧ ਸਿੰਘ ਦਾ ਨਾਂ ਹਰੀ ਸਿੰਘ ਰੱਖ ਕੇ, ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਗੱਦੀ ਨਸ਼ੀਨ ਕਰ ਦਿੱਤਾ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਕਾਲ ਸੰਨ 1872 ਤੋਂ 19●6 ਤਕ ਅੰਗ੍ਰੇਜ਼ ਸਰਕਾਰ ਨੇ ਕੂਕਿਆਂ ਵਿਰੁੱਧ ਕਰੜੇ ਦਮਨ ਚੱਕਰ ਦੀ ਨੀਤੀ ਚਲਾਈ ਰਖੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਬਰਮਾ ਵਿਚ ਜਲਾਵਤਨ ਦੇ ਸਮੇਂ, ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਸਖ਼ਤ ਪਾਬੰਦੀ ਅਤੇ ਨਿਗਰਾਨੀ ਹੇਠ ਰਹਿ ਕੇ ਜਿਸ ਤਰ੍ਹਾ ਵਿਦੇਸ਼ੀ ਹਕੂਮਤ ਦੇ ਜ਼ਬਰ ਨੂੰ ਸਬਰ ਨਾਲ ਸਹਾਰਿਆ ਉਸਦੇ ਵੇਰਵੇ ਲੂੰ ਕੰਢੇ ਖੜ੍ਹੇ ਕਰ ਦੇਣ ਵਾਲੇ ਹਨ। ਸਰਕਾਰ ਨੇ ਸਮੂਹ ਨਾਮਧਾਰੀ ਸਿੱਖਾਂ ਵਿਰੁੱਧ ਦਮਨ ਚੱਕਰ ਦੀ ਨੀਤੀ ਚਲਾ ਦਿੱਤੀ। ਨਾਮਧਾਰੀ ਪੰਥ ਨੂੰ ਗੈਰ-ਕਾਨੂੰਨੀ ਕਰਾਰ ਦੇ ਕੇ ਇਨ੍ਹਾਂ ਦਾ ਮਿਲਣ-ਜੁਲਣ, ਪਾਠ-ਪੂਜਾ, ਕੀਰਤਨ ਤੇ ਮੇਲੇ ਕਰਨ 'ਤੇ ਪਾਬੰਦੀ ਲਗਾ ਦਿੱਤੀ। ਸ੍ਰੀ ਭੈਣੀ ਸਾਹਿਬ ਦੀ ਡਿਉੜੀ ਦੇ ਬਾਹਰ ਸੰਨ 1872 ਤੋਂ ਸ਼ੁਰੂ ਹੋ ਕੇ 23 ਮਈ 1923 ਤੱਕ ਕਰੀਬ 5● ਸਾਲ ਪੁਲਿਸ ਦੀ ਚੌਂਕੀ ਬੈਠੀ ਰਹੀ। ਪਿੰਡਾਂ ਵਿਚ ਸਭ ਨਾਮਧਾਰੀਆਂ ਦੀ ਹਾਜ਼ਰੀ ਰੋਜ਼ਾਨਾ ਲਗਦੀ ਸੀ। ਮੁਹਤਬਿਰ ਕੂਕਿਆਂ ਦੀਆਂ ਜਾਇਦਾਦਾਂ ਜ਼ਬਤ ਕਰ ਲਈਆਂ ਗਈਆਂ।

ਕਰੜੀ ਨਿਗਰਾਨੀ ਦੇ ਬਾਵਜੂਦ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀਆਂ ਚਲਾਈਆਂ ਸਮਾਜਿਕ, ਧਾਰਮਿਕ ਗਤੀਵਿਧੀਆਂ ਅਤੇ ਰਾਜਸੀ ਸਰਗਰਮੀਆਂ ਨੂੰ ਜਾਰੀ ਰੱਖਿਆ। ਆਪ ਨੇ ਗੁਪਤ ਰੂਪ ਵਿਚ ਉਸ ਵੇਲੇ ਦੀ ਰੂਸੀ ਸਰਕਾਰ ਨਾਲ ਚਿੱਠੀ ਪੱਤਰ ਦਾ ਸਿਲਸਿਲਾ ਤੋਰੀ ਰੱਖਿਆ। ਇਹ ਚਿੱਠੀ ਪੱਤਰ ਰੂਸ, ਭਾਰਤ ਤੇ ਬਰਮਾ ਹੋ ਕੇ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਰੂਸ ਸਰਕਾਰ ਦਰਮਿਆਨ ਚਲਦਾ ਰਿਹਾ। ਇਨ੍ਹਾਂ ਪੱਤਰਾਂ ਵਿਚ ਬ੍ਰਿਟਿਸ਼ ਸਾਮਰਾਜ ਵਿਰੁੱਧ ਪੰਜਾਬ ਵਿਚ ਬਗਾਵਤ ਤੇ ਰੂਸ ਵੱਲੋਂ ਇਸ ਦੀ ਸਹਾਇਤਾ ਬਾਰੇ ਵਿਚਾਰ ਵਟਾਂਦਰੇ ਹੁੰਦੇ ਰਹੇ।

ਅਣਸੁਖਾਵੇਂ ਹਾਲਾਤਾਂ ਵਿਚ ਵੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਚਲਾਏ ਗਏ ਸਦਾ ਬਰਤ ਲੰਗਰ ਨੂੰ ਚਾਲੂ ਰੱਖਿਆ। ਡੇਰੇ ਦਾ ਮਾਲ-ਡੰਗਰ ਵੇਚ ਕੇ ਵੀ, ਲੰਗਰ ਲਈ ਪੈਸੇ ਦਾ ਪ੍ਰਬੰਧ ਕੀਤਾ। ਸੰਨ 1899 (ਸੰਮਤ 1956) ਵਿਚ ਜਦੋਂ ਦੇਸ਼ ਵਿਚ ਕਾਲ ਪੈ ਗਿਆ, ਬਾਗੜ ਦੇ ਹਜ਼ਾਰਾਂ ਸਰੀਰਾਂ ਨੇ ਕਰੀਬ 6 ਮਹੀਨੇ ਇਸੇ ਸਦਾ ਬਰਤ ਲੰਗਰ ਵਿਚੋਂ ਉਦਰ ਪੂਰਤੀ ਕੀਤੀ। ਅੰਗ੍ਰੇਜ਼ ਸਰਕਾਰ ਨੇ ਇਸ ਸਦਾ ਵਰਤ ਲੰਗਰ ਦੇ ਨਾਂ 1●● ਮੁਰੱਬੇ ਜ਼ਮੀਨ ਲਗਾਉਣੀ ਚਾਹੀ ਪਰ ਸ੍ਰੀ ਸਤਿਗੁਰੂ ਜੀ ਨੇ ਸਰਕਾਰ ਦੀ ਪੇਸ਼ਕਸ਼ ਠੁਕਰਾਉਂਦੇ ਹੋਏ ਇਹ ਕਹਿ ਕੇ ਕਿ, 'ਸਾਰਾ ਦੇਸ਼ ਹੀ ਸਾਡਾ ਹੈ', ਅਜ਼ਾਦੀ ਦੇ ਚੁੱਕੇ ਝੰਡੇ ਨੂੰ ਹੋਰ ਉਚੇਰਾ ਕਰ ਦਿੱਤਾ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਨਾਮ-ਬਾਣੀ ਜਪਣ ਜਪਾਉਣ ਤੇ ਗੁਰਬਾਣੀ ਦੇ ਪਾਠ ਕਰਨ ਦਾ ਸਿਲਸਿਲਾ ਵੀ ਜਾਰੀ ਰੱਖਿਆ। ਹਜ਼ੂਰ ਨੇ ਆਦਿ ਸ੍ਰੀ ਗ੍ਰੰਥ ਸਾਹਿਬ ਦੇ ਪੰਜ ਅਖੰਡ ਪਾਠ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ

ਦਰਸ਼ਨਾਂ ਨਮਿਤ, ਮਰਿਯਾਦਾ ਅਨੁਸਾਰ ਕਰਵਾਏ। ਉਸ ਵੇਲੇ ਅਖੰਡ ਪਾਠ ਕਰਨਾ ਜੁਰਮ ਸੀ, ਪਰ ਸਿੱਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਗੁਪਤ ਰੂਪ ਵਿਚ ਅਖੰਡ ਪਾਠ ਕਰਦੇ ਹੀ ਰਹਿੰਦੇ ਸਨ। ਸਿੱਟੇ ਵਜੋਂ ਉਨ੍ਹਾਂ ਨੂੰ ਸਜ਼ਾਵਾ ਭੁਗਤਣੀਆਂ ਪੈਂਦੀਆਂ ਸਨ। ਜਦੋਂ ਅੰਗ੍ਰੇਜ਼ ਸਰਕਾਰ ਦੀ ਸਖ਼ਤੀ ਕੁਝ ਘਟਣ ਲੱਗੀ ਤਾਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਪੰਜਾਬ ਦੇ ਦੌਰੇ ਅਰੰਭੇ। ਸੰਗਤਾਂ ਨੂੰ ਧਰਵਾਸ ਮਿਲਣ ਲੱਗਾ। ਟੁੱਟੇ ਸਿੱਖ ਫਿਰ ਗੁਰੂ ਚਰਨਾਂ ਨਾਲ ਜੁੜੇ। ਇੰਜ ਸ੍ਰੀ ਸਤਿਗੁਰੂ ਜੀ ਨੇ ਸਿੱਖੀ ਹਰੀ ਰੱਖੀ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ 87 ਵਰ੍ਹਿਆਂ ਦੀ ਉਮਰ ਵਿਚ 17 ਮਈ 1906 (16 ਜੇਠ ਸੰਮਤ 1963 ਬਿਕਰਮੀ) ਨੂੰ, ਸ੍ਰੀ ਭੈਣੀ ਸਾਹਿਬ ਵਿਖੇ ਦੇਹ ਦਾ ਓਹਲਾ ਕਰ ਗਏ ਤੇ ਉਸੇ ਦਿਨ ਤੋਂ ਆਪ ਜੀ ਦੀ ਰਜ਼ਾ ਅਨੁਸਾਰ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਗੱਦੀ ਨਸ਼ੀਨ ਹੋ ਗਏ।

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਨਾਮਧਾਰੀ ਪੰਥ 'ਤੇ ਜ਼ੁਲਮਾਂ ਦੀ ਹਨੇਰੀ ਅਤੇ ਪਾਬੰਦੀਆਂ ਦੀ ਹੋੜ ਲਗੀ ਰਹਿਣ ਦੇ ਬਾਵਜੂਦ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਸਮੇਂ ਵਿਚ, ਅੰਗ੍ਰੇਜ਼ ਹਕੂਮਤ ਦੇ ਵਿਰੁੱਧ ਸੰਘਰਸ਼ ਦੀ ਲਹਿਰ ਨੂੰ ਜਾਰੀ ਰੱਖਿਆ। ਆਪ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਸੂਲਾਂ 'ਤੇ ਚਲ ਰਹੀ ਕਾਂਗਰਸ ਪਾਰਟੀ ਦੇ ਅੰਦੋਲਨ ਨੂੰ ਪੂਰਾ ਸਹਿਯੋਗ ਦੇਣ ਦੇ ਨਾਲ ਨਾਲ ਦੇਸ਼ ਦੀ ਅਜ਼ਾਦੀ ਲਈ ਸੰਘਰਸ਼ ਕਰ ਰਹੀਆਂ ਸਮੂਹ ਜਥੇਬੰਦੀਆਂ ਨੂੰ ਹਰ ਤਰ੍ਹਾਂ ਨਾਲ ਸਹਿਯੋਗ ਦਿੱਤਾ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਦਰਬਾਰ ਦੀ ਸਥਾਪਨਾ ਕੀਤੀ ਤਾਂ ਜੋ ਧਾਰਮਿਕ, ਸਮਾਜਿਕ ਤੇ ਦੇਸ਼ ਭਗਤੀ ਦੇ ਪ੍ਰੋਗਰਾਮਾਂ 'ਚ ਸੋਚ ਸਮਝ ਤੇ ਸੂਝ ਬੂਝ ਨਾਲ ਹਿੱਸਾ ਪਾਇਆ ਜਾਵੇ। ਸੰਨ 1921 (ਸੰਮਤ 1978) ਨੂੰ ਆਪ ਨੇ ਮਲੇਰਕੋਟਲਾ ਦੇ ਸ਼ਹੀਦਾਂ ਦੀ ਯਾਦ 'ਚ ਪਿੰਡ ਸਿਆੜ ਜ਼ਿਲ੍ਹਾ ਲੁਧਿਆਣਾ ਵਿਖੇ ਇਕ ਵੱਡਾ ਮੇਲਾ ਕੀਤਾ, ਜਿਸ ਵਿਚ ਉੱਘੇ ਦੇਸ਼ ਭਗਤ ਲੀਡਰਾਂ ਨੇ ਅੰਗ੍ਰੇਜ਼ ਸਰਕਾਰ ਵਿਰੁੱਧ ਤਕਰੀਰਾਂ ਕੀਤੀਆਂ।

ਸੰਨ 1825 ਵਿਚ ਕਾਂਗਰਸ ਨੇ ਅੰਗ੍ਰੇਜ਼ਾਂ ਵਿਰੁੱਧ ਮੋਰਚਾ ਲਾਇਆ। ਇਸ ਮੋਰਚੇ ਦਾ ਕੇਂਦਰ ਬ੍ਰੈਡਲਾ ਹਾਲ ਲਾਹੌਰ ਸੀ। ਨਾਮਧਾਰੀਆਂ ਨੇ ਇਸ ਮੋਰਚੇ ਵਿਚ ਹਿੱਸਾ ਹੀ ਨਹੀਂ ਪਾਇਆ ਸਗੋਂ ਅਗਵਾਈ ਵੀ ਕੀਤੀ ਤੇ ਗ੍ਰਿਫ਼ਤਾਰੀਆਂ ਦਿੱਤੀਆਂ।

31 ਦਸੰਬਰ 1929 ਨੂੰ ਕਾਂਗਰਸ ਨੇ ਆਪਣਾ ਸਾਲਾਨਾ ਸਮਾਗਮ ਲਾਹੌਰ ਵਿਖੇ ਰੱਖਿਆ। ਇਕ ਜਨਵਰੀ ਨੂੰ ਪੂਰਨ ਸਵਰਾਜ ਦਾ ਮਤਾ ਪਾਸ ਹੋਣਾ ਸੀ। ਬਾਬਾ ਖੜਕ ਸਿੰਘ ਦੀ ਅਗਵਾਈ ਹੇਠ, ਆਮ ਸਿੱਖਾਂ ਨੇ ਇਸ ਦਾ ਵਿਰੋਧ ਕੀਤਾ ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿਘ ਜੀ ਨੇ 1●● ਘੋੜਾ ਏਸ ਜਲੂਸ 'ਚ ਭੇਜ ਕੇ ਜਲੂਸ ਦੀ ਸ਼ਾਨ ਨੂੰ ਵਧਾਇਆ। ਬਾਹਰੋਂ ਆਏ ਲੱਖਾਂ ਲੋਕਾਂ ਦੇ ਲੰਗਰ ਦਾ ਪ੍ਰਬੰਧ ਤੇ ਖਰਚਾ ਵੀ ਸ੍ਰੀ ਸਤਿਗੁਰੂ ਜੀ ਨੇ ਆਪਣੇ ਕੋਲੋਂ ਕੀਤਾ।

ਸੰਨ 1939 ਵਿਚ 'ਸਟੇਟ ਪੀਪਲਜ਼ ਕਾਨਫਰੰਸ' ਲੁਧਿਆਣਾ ਵਿਖੇ ਹੋਈ। ਲੁਧਿਆਣੇ ਜਿਹੜਾ ਜਲੂਸ ਇਸ ਮੌਕੇ ਕੱਢਿਆ ਗਿਆ, ਉਸ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਘੋੜਿਆ 'ਤੇ ਆਪ ਪੰ. ਜਵਾਹਰ ਲਾਲ ਨਹਿਰੂ ਨਾਲ ਸ਼ਾਮਲ ਹੋਏ। ਸ੍ਰੀ ਸਤਿਗੁਰੂ ਜੀ ਦੀ ਰਹਿਨੁਮਾਈ ਹੇਠ ਤਕਰੀਬਨ ਹਰ ਦੇਸ਼ ਭਗਤੀ ਦੀ ਲਹਿਰ ਵਿਚ ਨਾਮਧਾਰੀਆਂ ਨੇ ਵਧ ਚੜ ਕੇ ਹਿੱਸਾ ਲਿਆ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਭ ਸਿੱਖ ਸੰਪਰਦਾਵਾਂ ਨੂੰ ਅਤੇ ਹਿੰਦੂ-ਸਿੱਖਾਂ ਨੂੰ ਇਕ ਮੰਚ 'ਤੇ ਇਕੱਠਾ ਕਰਨ ਲਈ ਸੰਨ 1934 ਵਿਚ 'ਨਾਨਕ ਨਾਮ ਲੇਵਾ ਗੁਰੂ ਨਾਨਕ ਸਰਬ ਸੰਪਰਦਾਇ ਕਾਨਫਰੰਸ' ਅਤੇ ਸੰਨ 1943 ਵਿਚ 'ਹਿੰਦੂ-ਸਿੱਖ ਮਿਲਾਪ ਕਾਨਫਰੰਸ' ਸ੍ਰੀ ਭੈਣੀ ਸਾਹਿਬ ਵਿਖੇ ਬੁਲਾਈ।

ਸ੍ਰੀ ਭੈਣੀ ਸਾਹਿਬ ਵਿਖੇ ਬੱਬਰ ਅਕਾਲੀ ਲਹਿਰ ਦੇ ਆਗੂ ਸ. ਰਤਨ ਸਿੰਘ ਬੱਬਰ ਤੇ ਸਾਥੀ, ਅਤੇ ਹੋਰ ਦੇਸ਼

ਭਗਤ ਪਾਰਟੀਆਂ ਦੇ ਸਰਗਰਮ ਕਾਰਕੁੰਨ ਆ ਕੇ ਪਨਾਹ ਲੈਂਦੇ ਰਹੇ। ਹਿੰਦੁਸਤਾਨ ਗਦਰ ਪਾਰਟੀ ਦੇ ਬਾਨੀ, ਬਾਬਾ ਸੋਹਨ ਸਿੰਘ ਭਕਨਾ ਆਪਣੇ ਆਰੰਭਕ ਜੀਵਨ ਤੋਂ ਨਾਮਧਾਰੀ ਹੀ ਸਨ। ਇਸ ਪਾਰਟੀ ਦੇ ਕਈ ਮੈਂਬਰ ਨਾਮਧਾਰੀ ਪਰਿਵਾਰਾਂ ਵਿਚੋਂ ਸਨ। ਪਿੰਡ ਰਾਈਆਂ ਦੇ ਨਾਮਧਾਰੀ ਸਿੱਖ ਸ. ਹਜ਼ਾਰਾ ਸਿੰਘ ਗਦਰ ਪਾਰਟੀ ਦੇ ਮੈਂਬਰ ਸਨ, ਜਿਨ੍ਹਾਂ ਨੂੰ ਅੰਗ੍ਰੇਜ਼ ਸਰਕਾਰ ਨੇ ਫਾਂਸੀ ਦੇ ਕੇ ਸ਼ਹੀਦ ਕੀਤਾ ਸੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਸਾਰੀਆਂ ਦੇਸ਼ ਭਗਤ ਪਾਰਟੀਆਂ ਨਾਲ ਵਿਹਾਰਕ ਸਾਂਝ ਸੀ ਅਤੇ ਆਪ ਦੇਸ਼ ਦੀ ਅਖੰਡਤਾ ਅਤੇ ਸਭ ਫਿਰਕਿਆਂ ਦੇ ਆਪੋ ਵਿਚ ਮੇਲ ਅਤੇ ਏਕਤਾ ਦੇ ਹਾਮੀ ਸਨ।

ਸ੍ਰੀ ਸਤਿਗੁਰੂ ਜੀ ਨੇ ਨਾਮ ਬਾਣੀ ਦਾ ਪ੍ਰਵਾਹ ਚਲਾਉਣ ਹਿਤ ਸੰਨ 1933 (ਸੰਮਤ 1990) ਵਿਚ ਸ੍ਰੀ ਭੈਣੀ ਸਾਹਿਬ ਅਤੇ ਸੰਨ 1947 (ਸੰਮਤ 2004) ਵਿਚ ਸ੍ਰੀ ਜੀਵਨ ਨਗਰ ਵਿਖੇ ਭਜਨ ਦੀ ਨਿਰੰਤਰ ਵਰਨੀ ਸ਼ੁਰੂ ਕੀਤੀ। ਸ੍ਰੀ ਭੈਣੀ ਸਾਹਿਬ ਵਿਖੇ ਚੰਡੀ ਦੀ ਵਾਰ ਦੇ ਦੋ ਪਾਠਾਂ ਦੇ ਹਵਨ ਯੱਗ ਕਰਵਾਏ। ਆਦਿ ਸ੍ਰੀ ਗ੍ਰੰਥ ਸਾਹਿਬ ਦੇ ਅਨੇਕ ਸਾਧਾਰਨ ਪਾਠ ਤੇ ਅਖੰਡ ਪਾਠ ਕਰਵਾਏ। ਹਵਨ ਤੇ ਵਰਨੀਆਂ ਕਰਵਾਈਆਂ। ਲੋਕਾਂ ਨੂੰ ਸਤਿਮਾਰਗ ਦਾ ਰਾਹ ਵਿਖਾਉਣ ਲਈ ਸ੍ਰੀ ਸਤਿਗੁਰੂ ਜੀ ਨੇ ਦੇਸ਼ ਵਿਦੇਸ਼ਾਂ ਦੇ ਦੌਰੇ ਕੀਤੇ।

ਸ੍ਰੀ ਸਤਿਗੁਰੂ ਜੀ ਨੇ ਲੋਕ ਭਲਾਈ ਲਈ ਬਹੁਤ ਪਰਉਪਕਾਰ ਭਰਿਆ ਮਹੱਤਵਪੂਰਨ ਕਾਰਜ ਉਦੋਂ ਕੀਤਾ ਜਦੋਂ 15 ਅਗਸਤ ਸੰਨ 1947 ਵਿਚ ਭਾਰਤ ਅਜ਼ਾਦ ਹੋਇਆ ਤੇ ਦੇਸ਼ ਦੀ ਵੰਡ ਹੋਈ। ਆਪ ਜੀ ਨੇ ਪੱਛਮੀ ਪੰਜਾਬ (ਹੁਣ ਪਾਕਿਸਤਾਨ) ਵਿਚ ਵਸਦੇ ਹਿੰਦੂ ਤੇ ਸਿੱਖਾਂ ਨੂੰ ਪਹਿਲੋਂ ਤੋਂ ਹੀ ਸੁਚੇਤ ਕਰ ਦਿੱਤਾ ਸੀ ਕਿ ਉਧਰੋਂ ਨਿਕਲ ਆਉਣ। ਆਪਨੇ ਪਿੰਡ ਪਿੰਡ ਜਾ ਕੇ ਹੋਕਾ ਦਿੱਤਾ ਕਿ ਰਾਵੀ ਟੱਪ ਜਾਵੋ, ਨਹੀਂ ਤਾਂ ਦੁਖੀ ਹੋਵੋਗੇ। ਇਹੀ ਨਹੀਂ ਸ੍ਰੀ ਸਤਿਗੁਰੂ ਜੀ ਨੇ ਸਰਸੇ ਦੇ ਲਾਗੇ ਦੇ ਕੁਝ ਪਿੰਡਾਂ ਦੀ ਬੇਅਬਾਦ ਕਰੀਬ 497 ਮੁਰੱਬੇ ਜ਼ਮੀਨ ਖਰੀਦ ਕੇ, ਇਸ ਸ੍ਰੀ ਜੀਵਨ ਨਗਰ ਦੇ ਇਲਾਕੇ ਦੇ ਪਿੰਡਾਂ ਵਿਚ, ਪਾਕਿਸਤਾਨ ਤੋਂ ਉਜੜ ਕੇ ਆਏ ਸਿੱਖਾਂ ਨੂੰ ਅਬਾਦ ਕੀਤਾ। ਸ਼ਰਨ ਆਇਆਂ ਦੀ ਸਹਾਇਤਾ ਕੀਤੀ। ਬੇਘਰ ਹੋਏ ਪਰਿਵਾਰਾਂ ਨੂੰ ਆਸਰਾ ਦਿੱਤਾ।

ਸਮਾਜ ਸੁਧਾਰ ਦੇ ਖੇਤਰ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਫ਼ਰਮਾਨ ਕੀਤਾ ਕਿ ਮੰਗਣੀ, ਮਿਲਣੀ, ਵਿਆਹ, ਮੁਕਲਾਵੇ ਦੀਆਂ ਫਜ਼ੂਲ ਰਸਮਾਂ ਤਿਆਗ ਦਿੱਤੀਆਂ ਜਾਣ। ਵਿਆਹ ਘਰਾਂ ਵਿਚ ਨਾ ਕਰਕੇ ਮੇਲਿਆਂ ਵਿਚ ਕੀਤੇ ਜਾਣ। ਦਾਜ ਦਹੇਜ ਬਿਲਕੁਲ ਲਿਆ ਦਿੱਤਾ ਨਾ ਜਾਵੇ। ਆਨੰਦ-ਕਾਰਜਾਂ ਪਿਛੋਂ ਕੁੜੀ ਘੱਟੋ-ਘੱਟ ਪੰਦਰਾਂ ਦਿਨ ਸਹੁਰੇ ਘਰ ਰਹੇ ਤਾਂ ਜੋ ਕੋਈ ਫਜ਼ੂਲ ਅਡੰਬਰ ਨ ਰਚਿਆ ਜਾ ਸਕੇ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪੁਰਾਤਨ ਭਾਰਤੀ ਸਭਿਅਤਾ ਤੇ ਸੰਸਕ੍ਰਿਤੀ ਦੇ ਪ੍ਰਸ਼ੰਸਕ ਸਨ। ਆਪ ਚਾਹੁੰਦੇ ਸਨ ਕਿ ਹਰ ਇਸਤਰੀ ਪੁਰਸ਼ ਨੂੰ ਉੱਚੇ ਆਚਰਨ ਦਾ ਮਾਲਕ ਹੋਣਾ ਚਾਹੀਦਾ ਹੈ ਤਾਂ ਹੀ ਭਾਰਤ ਅਮਲੀ ਰੂਪ ਵਿਚ ਤਰੱਕੀ ਕਰ ਸਕਦਾ ਹੈ। ਆਪ ਆਪਣੇ ਸਿੱਖਾਂ ਨੂੰ ਸਾਦਾ ਪਹਿਰਾਵਾ ਰੱਖਣ ਦੀ ਪ੍ਰੇਰਨਾ ਦਿੰਦੇ ਸਨ। ਆਪ ਨੇ ਨਾਮ ਜਪਣ, ਧਰਮ ਦੀ ਕਿਰਤ ਕਰਨ, ਵੰਡ ਛਕਣ ਅਤੇ ਆਚਾਰ, ਵਿਚਾਰ ਤੇ ਵਿਹਾਰ ਸ਼ੁੱਧ ਰੱਖਣ ਦਾ ਉਪਦੇਸ਼ ਦਿੱਤਾ।

ਸ੍ਰੀ ਸਤਿਗੁਰੂ ਜੀ ਗਊ ਪਾਲਕ ਤੇ ਗਊ ਰੱਖਿਅਕ ਸਨ। ਆਪ ਜੀ ਦੀ ਹਾਰਦਿਕ ਇੱਛਾ ਸੀ ਕਿ ਰਿਸ਼ੀਆਂ ਮੁਨੀਆਂ ਦੇ ਇਸ ਦੇਸ਼ ਵਿਚ ਗਊ-ਬਧ ਪੂਰਨ ਤੌਰ 'ਤੇ ਵਰਜਿਤ ਹੋਵੇ। ਇਸ ਲਈ ਆਪ ਉਪਰਾਲੇ ਕਰਦੇ ਹੀ ਰਹਿੰਦੇ।

ਸ੍ਰੀ ਸਤਿਗੁਰੂ ਜੀ ਨੇ, ਪੰਜਾਬੀ ਭਾਸ਼ਾ ਦੇ ਵਿਕਾਸ ਲਈ 17-18 ਅਕਤੂਬਰ ਸੰਨ 1942 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਇਕ ਪੰਜਾਬੀ ਕਾਨਫਰੰਸ ਬੁਲਾਈ। ਇਸ ਵਿਚ ਉੱਘੇ ਸਾਹਿਤਕਾਰਾਂ ਅਤੇ ਪੰਜਾਬੀ ਪ੍ਰੇਮੀਆਂ ਨੇ

ਸ਼ਾਮਲ ਹੋ ਕੇ, ਪੰਜਾਬੀ ਭਾਸ਼ਾ ਦੀ ਉਨੱਤੀ ਲਈ ਅਨੇਕ ਵਿਉਂਤਾਂ ਤਿਆਰ ਕੀਤੀਆਂ।

ਮਹਾਨ ਸੰਗੀਤ ਪ੍ਰੇਮੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਸਮੇਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਲਾਈ ਸੰਗੀਤ ਪ੍ਰਥਾ ਨੂੰ ਸਿਖਰਾਂ ਛੋਹਣ ਦਾ ਬਲ ਬਖ਼ਸ਼ਿਆ। ਸ੍ਰੀ ਭੈਣੀ ਸਾਹਿਬ ਵਿਖੇ- ਸ੍ਰੀ ਸਤਿਗੁਰੂ ਜੀ ਦੁਆਰਾ ਖੋਲ੍ਹੇ ਗਏ ਨਾਮਧਾਰੀ ਵਿਦਿਆਲੇ ਵਿਚ ਵਿੱਦਿਆ ਪੜ੍ਹਾਉਣ ਦੇ ਨਾਲ ਨਾਲ ਸ਼ੁੱਧ ਗੁਰਬਾਣੀ ਪੜ੍ਹਨੀ ਅਤੇ ਸਹੀ ਰਾਗਾਂ ਵਿਚ ਸ਼ਬਦ ਗਾਇਨ ਕਰਨਾ ਸਿਖਾਇਆ ਜਾਂਦਾ ਸੀ। ਸੰਨ 1933 ਵਿਚ ਸ੍ਰੀ ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਸੰਗੀਤ ਸੰਮੇਲਨ ਕਰਵਾਇਆ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ 21 ਅਗਸਤ ਸੰਨ 1959 (5 ਭਾਦੋਂ ਸੰਮਤ 2●16) ਨੂੰ ਦੇਹ ਦਾ ਓਹਲਾ ਕਰ ਗਏ। ਉਸ ਵੇਲੇ ਤੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗੁਰ-ਗੱਦੀ ਤੇ ਬਿਰਾਜਮਾਨ ਹੋ ਗਏ। ਦਸਤਾਰ ਬੰਦੀ ਦੀ ਵਿਸ਼ੇਸ਼ ਰਸਮ 1● ਸਤੰਬਰ ਸੰਨ 1959 (25 ਭਾਦੋਂ 2●16) ਨੂੰ ਕੀਤੀ ਗਈ।

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੱਡੇ ਸਾਹਿਬਜ਼ਾਦੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜੋ ਉਸ ਵੇਲੇ 'ਵੱਡੇ ਬਾਬਾ ਜੀ' ਕਰ ਕੇ ਸਤਿਕਾਰੇ ਜਾਂਦੇ ਸਨ, ਨੇ ਪਿਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਹਿਨੁਮਾਈ ਹੇਠ ਦੇਸ਼ ਦੀ ਆਜ਼ਾਦੀ ਲਈ ਰਾਜਸੀ ਸਰਗਰਮੀਆਂ ਵਿਚ ਵਧ ਚੜ ਕੇ ਹਿੱਸਾ ਲਿਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਹੀ ਸ੍ਰੀ ਭੈਣੀ ਸਾਹਿਬ ਵਿਖੇ ਬੰਦੀ ਗ੍ਰਹਿ ਵਾਲੇ ਹਾਲਾਤਾਂ ਵਿਚ ਹੋਇਆ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗ੍ਰੇਜ਼ ਸਰਕਾਰ ਰਾਹੀਂ ਜਲਾਵਤਨ ਕਰਨ ਮਗਰੋਂ ਸੰਨ 1872 ਤੋਂ ਹੀ ਸ੍ਰੀ ਭੈਣੀ ਸਾਹਿਬ ਵਿਖੇ ਪੁਲਿਸ ਚੌਂਕੀ ਬੈਠੀ ਹੋਈ ਸੀ, ਜਿਹੜੀ ਮਈ 1923 ਨੂੰ ਨਾਮਧਾਰੀ ਸਮਾਜ ਵੱਲੋਂ ਕਾਫੀ ਸੰਘਰਸ਼ ਕਰਨ ਉਪਰੰਤ ਹਟਾਈ ਗਈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ 22 ਨਵੰਬਰ ਸੰਨ 192● ਨੂੰ ਹੋਇਆ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਕਾਸ਼ ਵੀ 9 ਮਾਰਚ ਸੰਨ 189● ਨੂੰ ਸ੍ਰੀ ਭੈਣੀ ਸਾਹਿਬ ਵਿਖੇ ਬੰਦੀ ਗ੍ਰਹਿ ਵਾਲੇ ਹਾਲਾਤਾਂ ਵਿਚ ਹੀ ਹੋਇਆ ਸੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦੇਸ਼ ਦੇ ਸੁਤੰਤਰਤਾ ਸੰਗਰਾਮ ਵਿਚ ਆਪਣਾ ਯੋਗਦਾਨ ਪਾਉਣ ਦੇ ਨਾਲ-ਨਾਲ ਦੇਸ਼ ਦੀ ਵੰਡ ਸਮੇਂ ਲੋਕਾਂ ਨੂੰ ਦੰਗਿਆਂ ਵਿਚੋਂ ਸੁਰੱਖਿਅਤ ਕੱਢਣ ਅਤੇ ਉੱਜੜ ਕੇ ਆਇਆਂ ਨੂੰ ਮੁੜ ਵਸਾਉਣ ਲਈ ਉਚੇਚੇ ਯਤਨ ਕੀਤੇ।

ਵਰਤਮਾਨ ਸਮੇਂ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇਸ਼ ਦੀ ਏਕਤਾ ਤੇ ਅਖੰਡਤਾ ਨੂੰ ਬਣਾਈ ਰੱਖਣ ਲਈ ਦ੍ਰਿੜ ਸੰਕਲਪ ਰੱਖਦੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਕ ਨਿਵੇਕਲੀ ਅਤੇ ਵਿਸ਼ੇਸ਼ ਸ਼ਖ਼ਸੀਅਤ ਹਨ। ਆਪ ਜੀ ਦੀਆਂ ਸਰਗਰਮੀਆਂ ਦਾ ਖ਼ੇਤਰ ਬਿਆਨ ਦੇ ਘੇਰੇ ਤੋਂ ਸੁਤੰਤਰ ਹੈ। ਨਾਮ ਜਪਣ ਜਪਾਉਣ ਅਤੇ ਦੇਸ਼ ਵਿਦੇਸ਼ਾਂ ਵਿਚ ਧਰਮ ਦਾ ਪ੍ਰਚਾਰ ਕਰਨ ਤੋਂ ਇਲਾਵਾ ਸ੍ਰੀ ਸਤਿਗੁਰੂ ਜੀ ਸਮਾਜ ਦੇ ਹਰ ਖੇਤਰ ਵੱਲ ਪੂਰਨ ਧਿਆਨ ਦੇ ਰਹੇ ਹਨ।

ਸੰਗੀਤ, ਸਾਹਿਤ, ਖੇਡਾਂ, ਬਾਗ਼ਬਾਨੀ ਦੇ ਵਿਕਾਸ ਲਈ ਕਾਰਜ ਕਰਨੇ, ਲੰਗਰ ਦੀ ਨਿਰੰਤਰਤਾ ਕਾਇਮ ਰੱਖਣੀ, ਭਾਰਤੀ ਸਭਿਅਤਾ ਤੇ ਸੰਸਕ੍ਰਿਤੀ ਦਾ ਪ੍ਰਚਾਰ, ਪੰਜਾਬੀ ਭਾਸ਼ਾ ਨੂੰ ਪ੍ਰਫੁੱਲਤ ਕਰਨ ਦੇ ਜਤਨ, ਸਿੱਖੀ ਸਰੂਪ ਕਾਇਮ ਰੱਖਣ ਲਈ ਪ੍ਰੇਰਨਾ ਦੇਣੀ, ਸਾਦਾ ਤੇ ਸਮੂਹਿਕ ਆਨੰਦ-ਕਾਰਜਾਂ ਦੀ ਮਰਿਯਾਦਾ ਜਾਰੀ ਰੱਖਣੀਂ, ਸ਼ਰਾਬ ਤੇ ਨਸ਼ੀਲੇ ਪਦਾਰਥਾਂ ਦੀ ਮਨਾਹੀ, ਸਮਾਜਿਕ ਬੁਰਾਈਆਂ ਨੂੰ ਦੂਰ ਕਰਨ ਲਈ ਕਦਮ ਚੁੱਕਣੇ, ਵਿਦਿਆ ਦਾ ਪਸਾਰ, ਨੌਜਵਾਨਾਂ ਨੂੰ ਸੇਧ, ਬੱਚਿਆਂ ਨੂੰ ਪਿਆਰ, ਬਜੁਰਗਾਂ ਦੀ ਸੰਭਾਲ, ਇਸਤਰੀ-ਜਾਤੀ ਦਾ ਕਲਿਆਣ, ਗਊ-ਗ੍ਰੀਬ ਦੀ ਰੱਖਿਆ, ਲੋੜਵੰਦ ਗਰੀਬ ਬੀਮਾਰਾਂ ਦਾ ਇਲਾਜ, ਪਸ਼ੂ-ਧਨ ਦੀ ਸੰਭਾਲ, ਗਊ-ਪਾਲਣ, ਜੀਵ-ਦਇਆ, ਸ਼ਾਕਾਹਾਰ ਦਾ ਪ੍ਰਚਾਰ, ਪੁਰਾਤਨ ਇਤਿਹਾਸਕ ਅਸਥਾਨਾਂ ਦੀ ਸੰਭਾਲ, ਨਵ-ਉਸਾਰੀ, ਵਿਸ਼ਵ-ਸ਼ਾਂਤੀ ਅਤੇ ਵਿਸ਼ਵ ਧਰਮਾਂ ਦੀ ਸਾਂਝ ਲਈ ਉਪਰਾਲੇ ਕਰਨ ਆਦਿ, ਇਨ੍ਹਾਂ ਸਾਰੇ ਖੇਤਰਾਂ ਵਿਚ ਕਾਰਜ ਕਰਕੇ ਸ੍ਰੀ ਸਤਿਗੁਰੂ

ਜੀ ਦੇਸ਼ ਦੀ ਤਰੱਕੀ ਅਤੇ ਖੁਸ਼ਹਾਲੀ ਵਿਚ ਵਿਸ਼ੇਸ਼ ਯੋਗਦਾਨ ਪਾ ਰਹੇ ਹਨ। ਸ੍ਰੀ ਸਤਿਗੁਰੂ ਜੀ ਨੇ ਸੰਨ 2005 ਵਿਚ ਲੁਧਿਆਣਾ ਵਿਖੇ ਅਪੋਲੋ ਹਸਪਤਾਲ ਖੋਲ੍ਹ ਕੇ ਇਕ ਹੋਰ ਮਹਾਨ ਪਰਉਪਕਾਰੀ ਕਾਰਜ ਕੀਤਾ ਹੈ। ਇਨ੍ਹਾਂ ਸਾਰੇ ਕੰਮਾਂ ਦਾ ਜੇ ਜ਼ਿਕਰ ਕਰਨ ਲੱਗੀਏ ਤਾਂ ਹਰ ਕੰਮ ਬਾਰੇ ਇਕ ਇਕ ਪੁਸਤਕ ਤਿਆਰ ਹੋ ਸਕਦੀ ਹੈ।

ਸ੍ਰੀ ਸਤਿਗੁਰੂ ਜੀ ਨੇ ਵਰਲਡ ਪੀਸ ਮੂਵਮੈਂਟ (ਸੰਸਾਰ ਅਮਨ ਲਹਿਰ), ਵਰਲਡ ਵੈਜੀਟੇਰੀਅਨ ਕਾਂਗਰਸ (ਸੰਸਾਰ ਸ਼ਾਕਾਹਾਰੀ ਸੰਗਠਨ) ਅਤੇ ਵਰਲਡ ਰਿਲੀਜ਼ਸ ਬ੍ਰਦਰਹੁਡ (ਸੰਸਾਰ ਧਰਮਾਂ ਦਾ ਭਾਈਚਾਰਾ) ਆਦਿ ਕੌਮਾਂਤਰੀ ਸੰਗਠਨਾਂ ਨੂੰ ਭਰਪੂਰ ਸਮਾਂ ਤੇ ਸਹਿਯੋਗ ਦਿੱਤਾ ਹੈ।

ਸ੍ਰੀ ਸਤਿਗੁਰੂ ਜੀ ਨੂੰ ਦੇਸ਼-ਵਿਦੇਸ਼ਾਂ ਵਿਚ ਅਨੇਕ ਸਨਮਾਨ ਭੇਂਟ ਕੀਤੇ ਜਾ ਚੁੱਕੇ ਹਨ। 15 ਅਗਸਤ 2001 ਨੂੰ ਸੁਤੰਤਰਤਾ ਦਿਵਸ ਦੇ ਮੌਕੇ 'ਤੇ ਨਵੀ ਦਿੱਲੀ ਵਿਖੇ ਸ੍ਰੀ ਸਤਿਗੁਰੂ ਜੀ ਨੂੰ ਰੂਹਾਨੀਅਤ, ਵਿਸ਼ਵ-ਭਾਈਚਾਰੇ ਅਤੇ ਸੰਸਾਰ ਅਮਨ ਲਈ ਬੇਮਿਸਾਲ ਕਾਰਜ ਕਰਨ ਕਾਰਨ ਵਿਸ਼ਵ-ਹਿੰਦੂ ਪ੍ਰੀਸ਼ਦ ਵੱਲੋਂ 'ਧਰਮ-ਰਤਨ' ਸਨਮਾਨ ਨਾਲ ਸਨਮਾਨਿਤ ਕੀਤਾ ਗਿਆ।

ਗਊ-ਪਾਲਣ ਅਤੇ ਗਊ ਰੱਖਿਆ ਲਈ ਸਾਰਥਕ ਕਦਮ ਚੁੱਕੇ ਜਾਣ ਕਾਰਣ, ਸ੍ਰੀ ਸਤਿਗੁਰੂ ਜੀ ਨੂੰ 1964 ਵਿਚ ਹੈਦਰਾਬਾਦ ਵਿਖੇ ਗੋਸੰਵਰਧਨ ਸਮਿਤੀ ਵੱਲੋਂ 'ਗੋਪਾਲ-ਰਤਨ' ਦੀ ਉਪਾਧੀ ਨਾਲ ਸਨਮਾਨਤ ਕੀਤਾ ਗਿਆ ਸੀ।

ਭਾਰਤੀ ਸੰਗੀਤ ਦੇ ਖੇਤਰ ਵਿਚ ਸ੍ਰੀ ਸਤਿਗੁਰੂ ਜੀ ਦੀ ਦੇਣ, ਅਜੋਕੇ ਯੁਗ ਵਿਚ ਵਿਸ਼ਵ-ਪ੍ਰਸਿੱਧ ਹੋ ਗਈ ਹੈ। ਸੰਗੀਤ, ਬਾਗ਼ਬਾਨੀ, ਵਿਸ਼ਵ-ਸ਼ਾਤੀ, ਗੱਲ ਕੀ ਹਰ ਖੇਤਰ ਵਿਚੋਂ ਸ੍ਰੀ ਸਤਿਗੁਰੂ ਜੀ ਨੂੰ ਵੱਖ ਵੱਖ ਸੰਸਥਾਵਾਂ ਵੱਲੋਂ ਮਾਨ-ਸਨਮਾਨ ਭੇਂਟ ਕੀਤੇ ਗਏ ਹਨ ਅਤੇ ਕੀਤੇ ਜਾ ਰਹੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਸਿੱਖੀ ਦਾ ਬਹੁਤਾ ਵਾਧਾ ਹੋਇਆ ਹੈ। ਭਾਰਤ ਦੇਸ਼ ਤੋਂ ਇਲਾਵਾ ਅੱਜ ਦੁਨੀਆਂ ਦੇ ਕਰੀਬ ਸਾਰੇ ਦੇਸ਼ਾਂ ਵਿਚ- ਇੰਗਲੈਂਡ, ਕੈਨੇਡਾ, ਥਾਈਲੈਂਡ, ਕੀਨੀਆ, ਤਨਜਾਨੀਆ, ਆਸਟਰੇਲੀਆ ਆਦਿਕ ਵਿਚ ਵੱਡੀ ਗਿਣਤੀ ਵਿਚ ਨਾਮਧਾਰੀ ਸਿੱਖ ਵਸ ਰਹੇ ਹਨ ਅਤੇ ਪ੍ਰਫੁੱਲਤ ਹੋ ਰਹੇ ਹਨ।

ਸੰਨ 1954 ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਚਿੱਤਰਗੁਪਤ ਰੋਡ ਦਿੱਲੀ ਵਿਖੇ, ਸ. ਸੁੱਚਾ ਸਿੰਘ ਦੇ ਘਰ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ, ਉੱਘੇ ਇਤਹਾਸਕਾਰ ਸ. ਨਾਹਰ ਸਿੰਘ ਨੂੰ ਇਹ ਬਚਨ ਆਖੇ,

"ਭਾਈ ਨਾਹਰ ਸਿੰਘ ਜੀ, ਵੱਡਾ ਕਾਕਾ ਇਨਸਾਨ ਹੀ ਨਹੀਂ, ਸਗੋਂ ਕਲਾਧਾਰੀ ਚਿੰਤਨਵਾਨ ਹੈ। ਸਾਡੇ ਪਾਸ ਤਾਂ ਸਿਰਫ਼ ਰੱਬ ਦਾ ਦਿੱਤਾ ਹੋਇਆ ਵਰ ਅਤੇ ਸਰਾਪ ਹੀ ਹੈ, ਪਰ ਇਹ ਕਾਕਾ ਅਲੌਕਿਕ ਸ਼ਕਤੀਆਂ ਦਾ ਮਾਲਕ ਹੈ। ਇਹਦੇ ਸਮੇਂ ਸਿੱਖੀ ਬਹੁਤ ਵਧੇਗੀ।"

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਲੌਕਿਕ ਸ਼ਖ਼ਸੀਅਤ ਬਾਰੇ ਜਾਣਕਾਰੀ ਦਾ ਸਾਰ ਤਾਂ ਭਗਵਾਨ ਦਾਸ ਵਰਮਾ ਮਹਾਂਰਾਸ਼ਟਰ ਦੀਆਂ ਨਿਮਨ ਲਿਖਤ ਸਤਰਾਂ ਵਿਚ ਸਮਾਇਆ ਹੋਇਆ ਹੈ -

"ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਗੁਰੂ ਨਾਨਕ ਦੇਵ ਜੀ ਦੀ ਮਾਨਵਤਾ, ਗੁਰੂ ਗੋਬਿੰਦ ਸਿੰਘ ਜੀ ਦੀ ਵੀਰਤਾ ਅਤੇ ਗੁਰੂ ਰਾਮ ਸਿੰਘ ਜੀ ਦੀ ਦੇਸ਼ ਭਗਤੀ ਦਾ ਵਿਲੱਖਣ ਮਿਸ਼ਰਣ ਹਨ। ਆਪ ਵਿਚ ਚਿੰਤਨ ਅਤੇ ਕਰਮ ਇਕ ਸਾਥ ਹਨ।"

# ਕੈਦ ਕੱਟ ਸ਼ਹੀਦ ਹੋਣ ਵਾਲੇ ਨਾਮਧਾਰੀ ਸਿੱਖ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਅਨੇਕ ਸਿੱਖ ਜੇਲ੍ਹਾਂ ’ਚ ਗਏ ਤੇ ਕਾਲੇ ਪਾਣੀ ਦੀ ਸਜ਼ਾ ਭੁਗਤਦਿਆਂ ਸ਼ਹੀਦ ਹੋਏ। ਇਨ੍ਹਾਂ ਵਿਚੋਂ ਕੁਝ ਕੁ ਦਾ ਵੇਰਵਾ ਪੇਸ਼ ਹੈ :-

## ਸ਼ਹੀਦ ਧੌਂਕਲ ਸਿੰਘ

### ਪਿੰਡ ਕਿਲਾ ਰਾਏਪੁਰ, ਜ਼ਿਲ੍ਹਾ ਲੁਧਿਆਣਾ

### (ਕਾਲੇ ਪਾਣੀ ਦੀ ਕੈਦ ਕੱਟਦਿਆਂ ਸ਼ਹੀਦ ਹੋਏ)

ਸ. ਧੌਂਕਲ ਸਿੰਘ ਜੀ ਦਾ ਜਨਮ ਸੰਮਤ 188● ਵਿਚ ਪਿਤਾ ਸ. ਦੇਵਾ ਸਿੰਘ ਅਤੇ ਮਾਤਾ ਇੰਦ ਕੌਰ ਦੇ ਘਰ, ਪਿੰਡ ਕਿਲਾ ਰਾਏਪੁਰ ਜ਼ਿਲ੍ਹਾ ਲੁਧਿਆਣਾ ਵਿਖੇ ਹੋਇਆ। ਆਪ ਸੱਤ ਫੁੱਟ ਉੱਚੇ ਤਕੜੇ ਸਰੀਰ ਵਾਲੇ ਨੌਜਵਾਨ ਸਨ। ਸ. ਧੌਂਕਲ ਸਿੰਘ ਨੇ ਸਾਉਣ, ਸੰਮਤ 1929 (ਸੰਨ 1871) ਨੂੰ ਬਾਗ਼ਾਂ ਵਾਲੇ (ਮੋਰਿੰਡਾ) ਦੇ ਬੁੱਚੜਾਂ ’ਤੇ ਹਮਲਾ ਕੀਤਾ ਪਰ ਸਫ਼ਲ ਨਾ ਹੋ ਸਕੇ।

ਇਕ ਵਾਰ ਸ. ਧੌਂਕਲ ਸਿੰਘ ਨੇ ਸਾਹਵੇ ਚੌਧਰੀ ਦੇ ਸਿਰ ਵਿਚ ਸੌ ਜੁੱਤੀ ਇਸ ਕਾਰਣ ਮਾਰੀ ਕਿ ਸਾਹਵੇ ਚੌਧਰੀ ਨੇ ਪਿੰਡ ਦੇ ਬ੍ਰਾਹਮਣਾਂ ਨੂੰ ਇਹ ਪੁੱਠੀ ਸਲਾਹ ਦਿੱਤੀ ਸੀ ਕਿ ਜਦੋਂ ਗੁਰੂ ਰਾਮ ਸਿੰਘ ਪਿੰਡ ਵਿਚ ਆਉਣ ਤਾਂ ਬ੍ਰਾਹਮਣ ਹੁੱਕੇ ਦੇ ਪਾਣੀ ਨਾਲ ਥਾਲ ਧੋ, ਵਿਚ ਪਤਾਸੇ ਰੱਖਕੇ ਮੱਥਾ ਟੇਕਣ ਤੇ ਬਾਕੀ ਖਿੱਲੀ ਉਡਾਉਣ। ਸਤਿਗੁਰੂ ਜੀ ਜਾਣੀਂ ਜਾਣ ਸਨ। ਜਦ ਬ੍ਰਾਹਮਣ ਪਤਾਸੇ ਰੱਖ ਮੱਥਾ ਟੇਕਿਆ ਤਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੋਟੀ ਦੀ ਉੜੇਸ ਨਾਲ ਪਤਾਸਿਆਂ ਸਮੇਤ ਥਾਲ ਦੀਵਾਨ ਵਿਚੋਂ ਬਾਹਰ ਵਗਾਹ ਮਾਰਿਆ।

ਸੰਮਤ 1931 ਨੂੰ ਸੈਂਢੇ ਗਦਾਰ ਦੁਆਰਾ ਪੁਲਿਸ ਨੂੰ ਇਤਲਾਹ ਦੇਣ ’ਤੇ ਅੰਗ੍ਰੇਜ਼ ਹਾਕਮਾਂ ਵੱਲੋਂ ਸ. ਧੌਂਕਲ ਸਿੰਘ ਨੂੰ ਗ੍ਰਿਫ਼ਤਾਰ ਕਰ ਕੇ ਜੰਜ਼ੀਰਾ ਵਿਚ ਜਕੜ ਕੇ ਪਿੰਜਰੇ ’ਚ ਪਾ ਕੇ ਕੈਦ ਕੀਤਾ ਗਿਆ। ਉਪ੍ਰੰਤ ਆਪ ਨੂੰ ਸੰਮਤ 1931 ਨੂੰ ਕਾਲੇ ਪਾਣੀ ਦੀ ਕੈਦ ਵਿਖੇ ਭੇਜਿਆ ਗਿਆ। ਸੰਮਤ 195● ਨੂੰ ਸ. ਧੌਂਕਲ ਸਿੰਘ ਕਾਲੇ ਪਾਣੀ ਵਿਖੇ ਹੀ ਸਰੀਰ ਤਿਆਗ ਗਏ।

## ਸ਼ਹੀਦ ਅਤਰ ਸਿੰਘ ਗਰੇਵਾਲ

### ਪਿੰਡ ਲੋਹਗੜ੍ਹ, ਜ਼ਿਲ੍ਹਾ ਲੁਧਿਆਣਾ

### (ਜੇਲ੍ਹ ਵਿਚ ਸ਼ਹੀਦ ਹੋਏ)

ਸ. ਅਤਰ ਸਿੰਘ ਸਪੁੱਤਰ ਸ. ਹਕੂਮਤ ਸਿੰਘ ਗਰੇਵਾਲ, ਪਿੰਡ ਲੋਹਗੜ੍ਹ ਜ਼ਿਲ੍ਹਾ ਲੁਧਿਆਣਾ ਨੂੰ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਪਾਠ ਕਰਨ ਕਾਰਨ ਇਨ੍ਹਾਂ ਤੇ ਮੁੱਕਦਮਾ ਚੱਲਿਆ ਤੇ ਇਨ੍ਹਾਂ ਨੂੰ ਪੰਜ ਸਾਲ ਦੀ ਕੈਦ ਹੋਈ। ਆਪ ਸੋਧੀ ਸਿੰਘ ਸਨ। ਜੇਲ੍ਹ ਵਿਚ ਕਈ ਦਿਨ ਆਪ ਨੇ ਕੁਝ ਨਹੀਂ ਛਕਿਆ ਅਤੇ ਆਪ ਜੇਲ੍ਹ ਵਿਚ ਹੀ ਚੜ੍ਹਾਈ ਕਰ ਗਏ। ਅੰਗ੍ਰੇਜ਼ਾਂ ਨੇ ਉਨ੍ਹਾਂ ਦੀ ਲਾਸ਼ ਵੀ ਵਾਰਸਾਂ ਦੇ ਹਵਾਲੇ ਨਹੀਂ ਕੀਤੀ। ਆਪ ਹੀ ਸਸਕਾਰ ਕਰ ਦਿੱਤਾ। ਸੰਤ ਅਤਰ ਸਿੰਘ ਦੇ ਅਧੂਰੇ ਅਖੰਡ ਪਾਠ ਨੂੰ ਬਾਅਦ ਵਿਚ ਸੰਤ ਕਿਸ਼ਨ ਸਿੰਘ ਛੂਤੀਏ ਨੇ ਸਿਰੇ ਚੜ੍ਹਾਇਆ। ਸੰਤ ਅਤਰ ਸਿੰਘ ਦੇ ਸਾਥੀਆਂ ਸੰਤ ਕਿਸ਼ਨ ਸਿੰਘ ਛੂਤੀਏ ਨੂੰ ਤਿੰਨ ਸਾਲ ਦੀ ਕੈਦ, ਸਰਵ ਸੰਤ ਹਰਨਾਮ ਸਿੰਘ, ਲਾਭ ਸਿੰਘ, ਰਾਏ ਸਿੰਘ, ਲਾਲ ਸਿੰਘ ਨੂੰ ਦੋ ਦੋ ਸਾਲ ਦੀ ਕੈਦ ਅਤੇ ਧੂਪੀਆਂ, ਪਹਿਰੂਆਂ ਤੇ ਲਾਂਗਰੀਆਂ ਨੂੰ ਛੇ ਛੇ ਮਹੀਨੇ ਦੀ ਕੈਦ ਦੀ ਸਜ਼ਾ ਹੋਈ।

ਸੰਤ ਅਤਰ ਸਿੰਘ ਦੇ ਭਰਾ ਸੰਤ ਦੇਵਾ ਸਿੰਘ, ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ ਅੰਗ੍ਰੇਜ਼ ਹਕੂਮਤ ਦੁਆਰਾ 17 ਜਨਵਰੀ 1872 ਨੂੰ ਤੋਪਾਂ ਨਾਲ ਸ਼ਹੀਦ ਕੀਤੇ ਗਏ। (**ਵੇਖੋ ਪੰਨਾ 113-114**)

## ਸ਼ਹੀਦ ਹਜ਼ਾਰਾ ਸਿੰਘ ਰਾਏ

### ਪਿੰਡ ਰਾਈਆਂ, ਜ਼ਿਲ੍ਹਾ ਲੁਧਿਆਣਾ

### (ਸੰਨ 1914 ਨੂੰ ਫਾਂਸੀ ਦਿੱਤੀ ਗਈ)

ਪਿੰਡ ਰਾਈਆਂ ਦੇ ਨਾਮਧਾਰੀ ਸਿੱਖ ਸ. ਹਜ਼ਾਰਾ ਸਿੰਘ ਰਾਏ ਨੂੰ ਅੰਗ੍ਰੇਜ਼ ਹਕੂਮਤ ਦੁਆਰਾ ਸੰਨ 1914 ਵਿਚ ਫਾਂਸੀ ਦੇ ਸ਼ਹੀਦ ਕੀਤਾ ਗਿਆ।

ਸਿੱਖ ਅੰਗ੍ਰੇਜ਼ਾਂ ਦੀ ਗੁਲਾਮੀ ਤੋਂ ਹਮੇਸ਼ਾਂ ਨਫਰਤ ਕਰਦੇ ਰਹੇ ਤੇ ਅਜ਼ਾਦੀ ਪ੍ਰਾਪਤੀ ਲਈ ਜੂਝਣੋਂ ਕਦੇ ਵੀ ਨਾ ਹਟੇ। ਅੰਗ੍ਰੇਜ਼ਾਂ ਦੇ ਦਿਲਾਂ 'ਤੇ ਸਿੱਖਾਂ ਦੀ ਬਹਾਦੁਰੀ ਦਾ ਸਿੱਕਾ ਜੰਮ ਗਿਆ ਸੀ। ਇਸ ਲਈ ਅੰਗ੍ਰੇਜ਼ ਉਨ੍ਹਾਂ ਨੂੰ ਸੈਨਾ ਵਿਚ ਭਰਤੀ ਕਰਨਾ ਮਾਣ ਵਾਲੀ ਗੱਲ ਸਮਝਦੇ ਸਨ ਅਤੇ ਕਈ ਵਾਰੀ ਸਿੱਖਾਂ ਨੂੰ ਜ਼ਬਰੀ ਸੈਨਾ ਵਿਚ ਭਰਤੀ ਕਰਕੇ ਦੂਜੇ ਦੇਸ਼ਾਂ ਵਿਚ ਲੜਨ ਲਈ ਵੀ ਭੇਜਦੇ ਸਨ। ਸ. ਹਜ਼ਾਰਾ ਸਿੰਘ ਕਿਸੇ ਤਰ੍ਹਾਂ ਫੌਜ ਵਿਚ ਭਰਤੀ ਤਾਂ ਹੋ ਗਏ ਪਰ ਜਦੋਂ ਗਦਰ ਲਹਿਰ ਦਾ ਫੌਜਾਂ ਵਿਚ ਸੂਤਰਪਾਤ ਹੋਇਆ ਤਾਂ ਆਪ ਵੀ ਆਪਣੇ ਵਿਰਸੇ ਦੀ ਪਕੜ ਕਰ ਕੇ ਉਸ ਵਿਚ ਪਰੋਤੇ ਗਏ ਅਤੇ ਕੋਰਟ ਮਾਰਸ਼ਲ ਹੋ ਕੇ ਫਾਂਸੀ ਚੜ੍ਹ ਗਏ।

'ਸਿੱਖ ਸ਼ਹੀਦੀ ਲਹਿਰਾਂ ਭਾਗ-2' ਪੁਸਤਕ ਦੇ ਲੇਖਕ ਕਰਨਲ ਡਾ. ਦਲਵਿੰਦਰ ਸਿੰਘ ਗਰੇਵਾਲ ਲਿਖਦੇ ਹਨ - "ਸੰਨ 1914 ਵਿਚ ਪਹਿਲਾ ਸੰਸਾਰ ਯੁੱਧ ਛਿੜ ਗਿਆ ਜਿਸ ਵਿਚ ਅੰਗ੍ਰੇਜ਼ ਅਤੇ ਜਰਮਨੀ ਮੁੱਖ ਧਿਰਾਂ

ਸਨ। ਭਾਰਤ ਵਿਚ ਅੰਗ੍ਰੇਜ਼ ਫੌਜ ਦੇ ਰਸਾਲਾ ਨੰ: 12 ਦੇ ਦੋ ਸਿਪਾਹੀ ਸ. ਹਜ਼ਾਰਾ ਸਿੰਘ ਨਾਮਧਾਰੀ ਅਤੇ ਸ. ਈਸ਼ਰ ਸਿੰਘ ਮੇਰਠ ਛਾਉਣੀ ਵਿਚ ਤੈਨਾਤ ਸਨ। ਇਹ ਦੋਵੇਂ ਇਕ ਮੰਨੇ ਪਰਮੰਨੇ ਇਲਕਾਲਬੀ ਡਾ. ਮਥੁਰਾ ਸਿੰਘ ਦੇ ਸੰਪਰਕ ਵਿਚ ਆਏ ਅਤੇ ਇਨ੍ਹਾਂ ਨੇ ਅੰਗ੍ਰੇਜ਼ਾਂ ਵਿਰੁੱਧ ਬਗਾਵਤ ਕਰਕੇ ਦੇਸ਼ ਦੇ ਸੁਤੰਤਰਤਾ ਸੰਗ੍ਰਾਮ ਵਿਚ ਵੱਧ ਚੜ੍ਹ ਕੇ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ।"

"ਸ. ਹਜ਼ਾਰਾ ਸਿੰਘ ਨਾਮਧਾਰੀ ਪਿੰਡ ਰਾਈਆਂ ਜ਼ਿਲ੍ਹਾ ਲੁਧਿਆਣਾ ਨੂੰ ਉਨ੍ਹਾਂ ਦੇ ਦੋ ਸਾਥੀਆਂ ਸ. ਈਸ਼ਰ ਸਿੰਘ ਪਿੰਡ ਰਕਬਾ ਜ਼ਿਲ੍ਹਾ ਲੁਧਿਆਣਾ ਅਤੇ ਡਾ. ਮਥੁਰਾ ਸਿੰਘ ਪਿੰਡ ਢੁਡਿਆਲ ਜ਼ਿਲ੍ਹਾ ਜੇਲਹਮ ਨੂੰ, ਉਨ੍ਹਾਂ ਦੀਆਂ ਬਾਗ਼ੀਆਨਾਂ ਕਾਰਵਾਈਆਂ ਅਤੇ ਇਨਕਲਾਬੀ ਲਹਿਰ ਵਿਚ ਹਿੱਸਾ ਲੈਣ ਦੇ ਦੋਸ਼ ਵਿਚ ਅੰਗ੍ਰੇਜ਼ ਸਰਕਾਰ ਵੱਲੋਂ ਫਾਂਸੀ ਦੇ ਦਿੱਤੀ ਗਈ।"

ਜਿਸ ਵੇਲੇ ਸ. ਹਜ਼ਾਰਾ ਸਿੰਘ ਨੂੰ ਫਾਂਸੀ ਦਿੱਤੀ ਗਈ ਉਸ ਵੇਲੇ ਉਨ੍ਹਾਂ ਦਾ ਪੁੱਤਰ ਹਰਬੰਸ ਸਿੰਘ ਛੇ ਮਹੀਨੇ ਦਾ ਸੀ। ਸ. ਹਰਬੰਸ ਸਿੰਘ ਦਾ ਵੰਸ਼ ਅਗੋਂ ਚੱਲ ਰਿਹਾ ਹੈ। ਸ. ਹਜਾਰਾ ਸਿੰਘ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਨੇਜ਼ਾਬਾਜੀ ਸਿਖਾਇਆ ਕਰਦੇ ਸਨ ਅਤੇ ਸ੍ਰੀ ਸਤਿਗੁਰੂ ਜੀ ਦੇ ਬਹੁਤ ਸ਼ਰਧਾਲੂ ਸਿੱਖ ਸਨ।

ਇਕ ਗਦਰੀ ਸੂਰਬੀਰ ਸ਼ਾਇਰ ਗਿਆਨੀ ਹਰਭਜਨ ਸਿੰਘ ਚਮਿੰਡਾ ਆਪਣੀ ਕਾਵਿ-ਪੁਸਤਕ 'ਲਹੂ ਭਿੱਜੀਆਂ ਯਾਦਾਂ' ਵਿਚ ਇਸ ਗਦਰੀ ਕੂਕੇ ਸ਼ਹੀਦ ਨੂੰ ਇਉਂ ਚੇਤੇ ਕਰਦੇ ਹਨ -

ਹਜ਼ਾਰਾ ਸਿੰਘ ਭੈਣੀ ਰਾਈਆਂ ਪਿੰਡ ਦਾ ਸੀ/ ਪਾਈਆਂ ਫੌਜ ਦੇ ਵਿਚ ਸ਼ਹੀਦੀਆਂ ਨੇ

ਇਹਨਾਂ ਲਹੂ ਰੰਗੇ ਖ਼ੂਨੀ ਫੱਟਿਆਂ 'ਤੇ/ ਗਈਆਂ ਲੱਗ ਸਮਾਧੀਆਂ ਜੀਹਦੀਆਂ ਨੇ

ਰੂਹ ਰੰਗਲੀ ਉੱਡ ਅਸਮਾਨ ਚੜ੍ਹ ਗਈ/ ਗਲੇ ਰੱਸੀਆਂ ਬੱਧੀਆਂ ਦੀਂਹਦੀਆਂ ਨੇ

ਬਿਨਾਂ ਸਾਥੀਆਂ ਦੇ ਭਲਾ ਕੌਣ ਦੱਸੇ/ ਲੋਥਾਂ ਲਟਕਦੀਆਂ ਕੀਹਦੀਆਂ ਕੀਹਦੀਆਂ ਨੇ

# ਕੈਦ ਕੱਟਣ ਵਾਲੇ ਅਤੇ ਹੋਰ ਨਾਮਧਾਰੀ ਸੁਤੰਤਰਤਾ ਸੰਗ੍ਰਾਮੀ

## ਸ. ਭਗਵਾਨ ਸਿੰਘ ਅੜਬੰਗੀ (ਸੰਧੂ)

### ਪਿੰਡ ਮਰਹਾਣਾ, ਬਲਾਕ ਨੌਸ਼ਹਿਰਾ ਪੰਨੂਆ, ਜ਼ਿਲ੍ਹਾ ਤੇ ਤਹਿਸੀਲ ਤਰਨਤਾਰਨ

'ਕੂਕਾ ਅੰਦੋਲਨ', ਦੇ ਇਕ ਉੱਘੇ ਨਾਇਕ ਸ. ਭਗਵਾਨ ਸਿੰਘ ਅੜਬੰਗੀ, ਪ੍ਰਮੁੱਖ ਸੁਤੰਤਰਤਾ ਸੰਗ੍ਰਾ-ਮੀ ਸਨ। ਸ. ਭਗਵਾਨ ਸਿੰਘ ਅੜਬੰਗੀ ਸੰਧੂ (ਜਿਮੀਂਦਾਰ) ਦਾ ਜਨਮ ਪਿੰਡ ਮਰਹਾਣਾ ਹੁਣ ਬਲਾਕ ਨੌਸ਼ਹਿਰਾ ਪੰਨੂਆ, ਜ਼ਿਲ੍ਹਾ ਤੇ ਤਹਿਸੀਲ ਤਰਨਤਾਰਨ ਵਿਖੇ ਸੰਨ 1820 ਦੇ ਲਾਗੇ ਹੋਇਆ ਸੀ। ਆਪ ਯੁਵਾ ਅਵਸਥਾ ਵਿਚ ਲਾਹੌਰ ਦਰਬਾਰ ਦੀ ਸੈਨਾ ਵਿਚ ਭਰਤੀ ਹੋ ਗਏ ਸਨ ਪਰ ਬਾਅਦ ਵਿਚ ਆਪ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਕੂਕਾ ਮੂਵਮੈਂਟ ਵਿਚ ਸ਼ਾਮਲ ਹੋ ਗਏ। ਆਪ ਅੰਮ੍ਰਿਤਸਰ, ਰਾਏਕੋਟ, ਅਤੇ ਮਲੇਰਕੋਟਲਾ ਸਾਕੇ ਵਿਚ ਸ਼ਾਮਲ ਸਨ ਪਰ ਕਦੇ ਅੰਗ੍ਰੇਜ਼ਾਂ ਦੇ ਹੱਥ ਨਾ ਆਏ। ਅੰਮ੍ਰਿਤਸਰ ਬੁੱਚੜ ਕੇਸ ਵਿਚ ਫ਼ਰਾਰ ਹੋਏ ਭਗਵਾਨ ਸਿੰਘ ਗ੍ਰਿਫ਼ਤਾਰੀ ਦੇ ਖ਼ਤਰੇ ਤੋਂ ਵੀ ਨਾ ਡਰੇ ਜਦੋਂ ਕਿ ਇਸੇ ਕੇਸ ਵਿਚ ਫ਼ਰਾਰ ਹੋਏ ਉਸਦੇ ਇਕ ਸਾਥੀ ਝੰਡਾ ਸਿੰਘ ਨੂੰ ਅੰਮ੍ਰਿਤਸਰ ਕਾਂਡ ਤੋਂ ਦੋ ਸਾਲ ਬਾਅਦ ਫੜ ਕੇ ਫਾਂਸੀ ਦੇ ਦਿੱਤੀ ਗਈ ਸੀ।

ਸ. ਭਗਵਾਨ ਸਿੰਘ ਖ਼ਤਰਿਆ ਦਾ ਸਾਹਮਣਾ ਕਰਦੇ ਹੋਏ ਰੰਗੂਨ ਦੇ ਸ਼ਾਹੀ ਬੰਗਲੇ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਵੀ ਕਰ ਆਏ ਸਨ।

ਸ. ਭਗਵਾਨ ਸਿੰਘ ਨੇ ਕ੍ਰੀਬ 70 ਸਾਲ ਦੀ ਉਮਰ ਵਿਚ ਹੰਕਾਰੀ ਸਿਪਾਹੀ ਗੇਂਦਾ ਸਿੰਘ ਜੋ ਨਾਮਧਾਰੀ ਸਿੱਖਾਂ ਨੂੰ ਬਹੁਤ ਜ਼ਿਆਦਾ ਤੰਗ ਕਰਦਾ ਸੀ, ਨੂੰ ਕਤਲ ਕਰ ਦਿੱਤਾ। ਆਪ ਨੇ ਪੁਲਿਸ ਦੇ ਮੁਖ਼ਬਰਾਂ ਅਤੇ ਕੂਕਿਆਂ ਨੂੰ ਤੰਗ ਕਰਨ ਵਾਲਿਆਂ ਤੋਂ ਗਿਣ ਗਿਣ ਕੇ ਬਦਲੇ ਲਏ। ਕਿਸੇ ਕਾਰਵਾਈ ਨੂੰ ਅੰਜ਼ਾਮ ਦੇਣ ਲਈ ਆਪ ਹਰ ਵਾਰੀ ਕੋਈ ਨਾ ਕੋਈ ਨਵੀਂ ਤਰਕੀਬ ਖੋਜ ਲੈਂਦੇ ਸਨ ਪਰ ਫੜੇ ਜਾਣ ਤੋਂ ਸਾਫ਼ ਬਚ ਨਿਕਲਦੇ ਸਨ। ਇਕ ਵਾਰ ਆਪ ਫੜੇ ਗਏ। ਉਦੋਂ ਆਪ 'ਤੇ ਘੱਟੋ ਘੱਟ 18 ਕਤਲਾਂ ਵਿਚ ਸ਼ਾਮਲ ਹੋਣ ਦਾ ਜ਼ੁਰਮ ਸੀ ਪਰ ਸਬੂਤਾਂ ਦੀ ਅਣਹੋਂਦ ਕਾਰਨ ਆਪ ਨੂੰ ਬਰੀ ਕਰ ਦਿੱਤਾ ਗਿਆ।

2 ਜੂਨ 1871 ਤੋਂ ਮਾਰਚ 1912 ਈ. ਤਕ ਪੂਰੇ ਇਕਤਾਲੀ ਵਰ੍ਹੇ ਇਸ ਸੁਤੰਤਰਤਾ ਸੰਗ੍ਰਾਮੀ ਸ. ਭਗਵਾਨ ਸਿੰਘ ਅੜਬੰਗੀ ਨੇ ਆਪਣਾ ਮਫ਼ਰੂਰੀ ਦਾ ਜੀਵਨ ਬਿਤਾਇਆ।

## ਸ. ਮਿਹਰ ਸਿੰਘ

### ਪਿੰਡ ਲੋਪੋਕੇ, ਬਲਾਕ ਚੌਗਾਵਾਂ ਤਹਿਸੀਲ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ

ਅੰਮ੍ਰਿਤਸਰ ਸਾਕੇ ਦਾ ਭਗੌੜਾ ਘੋਸ਼ਿਤ ਕੀਤੇ ਗਏ ਸ. ਮਿਹਰ ਸਿੰਘ ਲੋਪੋਕੇ ਜ਼ਿਲ੍ਹਾ ਅੰਮ੍ਰਿਤਸਰ ਆਪਣਾ ਨਾਂ ਸੰਤਾ ਸਿੰਘ ਰੱਖ ਕੇ ਸ੍ਰੀ ਭੈਣੀ ਸਾਹਿਬ ਡੇਰੇ ਵਿਚ ਰਹਿੰਦੇ ਰਹੇ।

## ਸੂਬਾ ਹੁਕਮ ਕੌਰ ਅਤੇ ਭਾਈ ਨੈਣਾਂ ਸਿੰਘ

### ਪਿੰਡ ਵਰਿਆਹ, ਬਲਾਕ ਚੋਹਲਾ ਸਾਹਿਬ, ਤਹਿਸੀਲ ਤੇ ਜ਼ਿਲ੍ਹਾ ਤਰਨਤਾਰਨ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਨਾਮਿਲਵਰਤਨ ਅੰਦੋਲਨ ਦੇ ਸਾਰੇ ਪ੍ਰਬੰਧ ਨੂੰ ਸੁਚਾਰੂ ਰੂਪ ਵਿਚ ਚਲਾਉਣ ਲਈ ਸਾਰੇ ਇਲਾਕਿਆ ਵਿਚ 22 ਸੂਬਿਆਂ ਦੀ ਸਥਾਪਨਾ ਕੀਤੀ ਸੀ। ਇਨ੍ਹਾਂ ਤੋਂ ਇਲਾਵਾ ਇਕ ਬੀਬੀ, ਮਾਈ ਹੁਕਮ ਕੌਰ ਪਿੰਡ ਵਰਿਆਹ ਹੁਣ ਬਲਾਕ ਚੋਹਲਾ ਸਾਹਿਬ ਤਹਿਸੀਲ ਤੇ ਜ਼ਿਲ੍ਹਾ ਤਰਨਤਾਰਨ ਨੂੰ ਸੂਬਾ ਥਾਪਿਆ ਸੀ। ਸੂਬਾ ਹੁਕਮੀ ਨੇ ਨਾਮਧਾਰੀ ਪੰਥ ਦਾ ਬਹੁਤ ਪ੍ਰਚਾਰ ਕੀਤਾ।

ਸੂਬਾ ਮਾਈ ਹੁਕਮੀ ਵਰਿਆਹ ਵਾਲੀ ਦੇ ਅਰਦਾਸ ਕਰਨ ਨਾਲ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਦੁਆਰਾ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਦੇ ਘਰ ਸਤੰਬਰ ਸੰਨ 1919 ਨੂੰ ਸਪੁੱਤਰ ਨੇ ਜਨਮ ਲਿਆ ਜਿਸ ਦਾ ਨਾਂ ਟਿੱਕਾ ਪ੍ਰਤਾਪ ਸਿੰਘ ਰੱਖਿਆ ਗਿਆ। ਸ਼ੁਕਰਾਨੇ ਵਜੋਂ, ਮਹਾਰਾਜਾ ਨਾਭਾ ਨੇ ਨਾਭੇ ਦੀ ਬੀੜ ਸਣੇ ਸੌ ਲੱਖ ਇੱਟ ਦੇ ਅਤੇ ਨਕਦੀ ਮਾਇਆ ਤੋਂ ਇਲਾਵਾ ਇਕ ਉਸ ਵੇਲੇ ਦੀ ਸਿਖਰ ਦੀ ਮਹਿੰਗੀ ਕਾਰ, ਰੋਲਜ਼ ਰੋਆਇਸ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਚਰਨ ਭੇਟ ਕੀਤੀ।

ਭਾਈ ਨੈਣਾਂ ਸਿੰਘ ਸਪੁੱਤਰ ਸ. ਸਮੁੰਦ ਸਿੰਘ, ਸੂਬਾ ਮਾਈ ਹੁਕਮੀ ਦੇ ਭਰਾ ਸਨ। ਆਪ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਰੰਗੂਨ (ਬਰਮਾ) ਗਏ ਅਤੇ ਉਥੋਂ ਹੁਕਮਨਾਮੇ ਵੀ ਲੈ ਕੇ ਆਏ।

**(ਵਿਸਥਾਰ ਵੇਖੋ ਪੰਨਾ ਨੰ. 65 ’ਤੇ)**

## ਸ. ਮੇਜਾ ਸਿੰਘ ਸੰਧੂ

### ਪਿੰਡ ਸੁਹਾਵਾ, ਬਲਾਕ ਤੇ ਤਹਿਸੀਲ ਚੋਹਲਾ ਸਾਹਿਬ, ਜ਼ਿਲ੍ਹਾ ਤਰਨਤਾਰਨ

‘ਕੂਕਾ ਅੰਦੋਲਨ’, ਦੇ ਨਾਮਧਾਰੀ ਸਿੱਖ ਸ. ਮੇਜਾ ਸਿੰਘ ਸੰਧੂ (ਜਿਮੀਂਦਾਰ) ਪਿੰਡ ਸੁਹਾਵਾ, ਬਲਾਕ ਤੇ ਤਹਿਸੀਲ ਚੋਹਲਾ ਸਾਹਿਬ, ਜ਼ਿਲ੍ਹਾ ਤਰਨਤਾਰਨ ਸੁਤੰਤਰਤਾ ਸੰਗ੍ਰਾਮੀ ਸਨ। ਆਪ ਪਹਿਲੋਂ ਅੰਗ੍ਰੇਜ਼ ਫ਼ੌਜ ਵਿਚ ਸਨ। ਬਾਅਦ ਵਿਚ ਆਪ ਅੰਗ੍ਰੇਜ਼ ਫ਼ੌਜ ’ਚੋਂ ਨਿਕਲ ਕੇ ਨੇਤਾ ਜੀ ਸੁਭਾਸ਼ ਚੰਦਰ ਦੀ ਬਣਾਈ ਅਜ਼ਾਦ ਹਿੰਦ ਫ਼ੌਜ ਵਿਚ ਸ਼ਾਮਲ ਹੋ ਕੇ ਸੁਤੰਤਰਤਾ ਸੰਗ੍ਰਾਮ ਵਿਚ ਸ਼ਾਮਲ ਹੋ ਗਏ। ਬਹੁਤ ਸਾਰੇ ਨਾਮਧਾਰੀ ਸਿੱਖ, ਗਦਰ ਪਾਰਟੀ ਅਤੇ ਅਜ਼ਾਦ ਹਿੰਦ ਫ਼ੌਜ ਵਿਚ ਸ਼ਾਮਿਲ ਰਹੇ।

ਸ. ਮੇਜਾ ਸਿੰਘ ਦੇ ਪਿਤਾ ਸ. ਬੁੱਧ ਸਿੰਘ ਅਤੇ ਭਰਾ ਸ. ਹਰੀ ਸਿੰਘ ਸਨ। ਅੰਗ੍ਰੇਜ਼ਾਂ ਵੱਲੋਂ ਸ. ਮੇਜਾ ਸਿੰਘ ਨੂੰ ਵੇਖਦਿਆਂ ਗੋਲੀ ਮਾਰਨ ਦਾ ਹੁਕਮ ਸੀ। ਸੰਨ 1937 ਤੋਂ 1947 ਤਕ ਆਪ ਲਾਪਤਾ ਰਹੇ।

## ਭਾਈ ਰਾਏ ਸਿੰਘ

### ਪਿੰਡ ਮਧੀਰ, ਬਲਾਕ ਕੋਟ ਭਾਈ, ਤਹਿਸੀਲ ਗਿੱਦੜਵਾਹਾ, ਜ਼ਿਲ੍ਹਾ ਮੁਕਤਸਰ

ਭਾਈ ਰਾਏ ਸਿੰਘ ਪਿੰਡ ਮਧੀਰ ਹੁਣ ਬਲਾਕ ਕੋਟ ਭਾਈ, ਤਹਿਸੀਲ ਗਿੱਦੜਵਾਹਾ, ਜ਼ਿਲ੍ਹਾ ਮੁਕਤਸਰ ਨੂੰ ਸ੍ਰੀ ਸਤਿਗੁਰੂ ਜੀ ਨੇ ਸੰਨ 1858 ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਾਲੀ ਸਿੱਖ ਦੀ ਰਹਿਤ ਮਰਿਯਾਦਾ ਦੀ ਰੀਤ ਅਤੇ ਲੰਗਰ ਦੀ ਮਰਿਯਾਦਾ ਕੁਝ ਦਿਨ ਉਥੇ ਰਹਿ ਕੇ , ਲਿਆਉਣ ਹਜੂਰ ਸਾਹਿਬ ਭੇਜਿਆ ਸੀ। ਰਸਤੇ ਵਿਚ ਮੱਧ ਪ੍ਰਦੇਸ਼ ਦੇ ਭਿਆਨਕ ਜੰਗਲ ਲੰਘਣ ਸਮੇਂ ਇਕ ਹੋਰ ਸਾਥੀ ਵੀ ਉਹਨਾਂ ਨਾਲ ਰਲ ਗਿਆ। ਰਾਤ ਸ਼ੇਰ ਦੇ ਡਰ ਕਾਰਨ ਭਾਈ ਰਾਏ ਸਿੰਘ ਨੇ ਚੌਂਕੀ ਵਿਚ ਰਹਿਣਾ ਚਾਹਿਆ ਪ੍ਰੰਤੂ ਨਾਲ ਦੇ ਸਾਥੀ ਨੇ ਕਿਹਾ ਕਿ ਤੂੰ ਸਿੱਖ ਹੋ ਕੇ ਸ਼ੇਰ ਤੋਂ ਡਰਦਾ ਹੈਂ। ਸੋ ਉਨ੍ਹਾਂ ਦੋਹਾਂ ਨੇ ਜੰਗਲ ਵਿਚ ਡੇਰਾ ਕਰ ਲਿਆ। ਰਾਤ ਸ਼ੇਰ ਆ ਪਿਆ ਅਤੇ ਭਾਈ ਰਾਏ ਸਿੰਘ ਦੇ ਸਾਥੀ ਨੂੰ ਮਾਰ ਦਿੱਤਾ। ਭਾਈ ਜੀ ਨੇ ਇਕ ਮਨ ਚਿੱਤ ਹੋ ਕੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ 'ਤੇ ਅਰਦਾਸ ਕੀਤੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਉਸ ਵੇਲੇ ਘੋੜੀ 'ਤੇ ਸਵਾਰ ਪਵਨ ਰੂਪ ਹੋ ਉਸ ਥਾਂ ਪਹੁੰਚੇ ਅਤੇ ਆਪਣੇ ਸਿੱਖ ਦੀ ਰੱਖਿਆ ਕੀਤੀ।

**ਬਾਬਾ ਸੰਤਾ ਸਿੰਘ ਜੀ** – ਪਿੰਡ ਖਿਆਲੇ (ਮਾਝੇ) ਨੇ ਪਾਬੰਦੀ ਕੁਝ ਢਿੱਲੀ ਹੋਣ 'ਤੇ ਇਕੱਤਰ ਸੌ ਪਾਠ ਕਰਵਾਏ ਤੇ ਡੇਢ ਮਣ ਘਿਓ ਦਾ ਹਵਨ ਕਰਵਾਇਆ ਤਾਂ ਉਨ੍ਹਾਂ ਨੂੰ ਪੰਜ ਸਾਲ ਦੀ ਕੈਦ ਭੁਗਤਣੀ ਪਈ। ਚੰਡੀ ਦੀ ਵਾਰ ਦਾ ਪਾਠ ਕਰਨ ਵਾਲਿਆਂ 'ਤੇ ਵੀ ਸਰਕਾਰ ਕਰੜੀ ਨਜ਼ਰ ਰੱਖਦੀ ਸੀ।

ਸ. ਹੀਰਾ ਸਿੰਘ ਸਢੌਰ, ਸੰਤ ਬੀਰ ਸਿੰਘ ਖਟੜਾ, ਸ. ਕਾਲਾ ਸਿੰਘ ਮਸਤਾਨਾ, ਸ. ਜੈਮਲ ਸਿੰਘ, ਸ. ਦਰਬ–ਾਰਾ ਸਿੰਘ ਪਿੰਡ ਕਿਲ੍ਹਾ ਰਾਏਪੁਰ, ਸ. ਵਸਾਵਾ ਸਿੰਘ ਤੇ ਸ. ਲਾਲ ਸਿੰਘ ਪਿੰਡ ਸਿਆੜ, ਬਾਬਾ ਚੂੜ ਸਿੰਘ ਤੇ ਉੱਤਮ ਸਿੰਘ ਪਿੰਡ ਰਾਏਪੁਰ ਜ਼ਿਲ੍ਹਾ ਲੁਧਿਆਣਾ, ਸ. ਨਰਾਇਣ ਸਿੰਘ ਰੋੜਿਆਂ ਵਾਲੇ, ਸ. ਮਹਿਤਾਬ ਸਿੰਘ ਲੋਹਗੜ੍ਹ, ਸ. ਗੰਡਾ ਸਿੰਘ ਪਿੰਡ ਖ਼ਿਆਲਾ ਅੰਮ੍ਰਿਤਸਰ, ਸੰਤ ਨਰਾਤਾ ਸਿੰਘ ਮਿੰਟਗੁਮਰੀ, ਮਹੰਤ ਕੇਸਰ ਸਿੰਘ ਪਿੰਡ ਮਾਂਗਾ ਲਾਹੌਰ, ਸੂਬਾ ਦੇਵਾ ਸਿੰਘ, ਸੰਤ ਹਰਨਾਮ ਸਿੰਘ ਤੇ ਸੇਠ ਜੀਤ ਸਿੰਘ ਲਾਹੌਰ, ਗੱਲ ਕੀ ਅਣਗਿਣਤ ਨਾਮਧਾਰੀ ਸਿੱਖਾਂ ਨੂੰ ਪਾਠ ਕਰਨ, ਭਜਨ ਦੱਸਣ, ਗੁਰਪੂਰਬ ਮਨਾਉਣ, ਸਿੱਖਾਂ ਨੂੰ ਪ੍ਰਸ਼ਾਦਾ ਛਕਾਉਣ ਆਦਿ ਬਾਗ਼ੀਆਨਾਂ ਹਰਕਤਾਂ ਕਰਨ ਕਾਰਣ, ਅੰਗ੍ਰੇਜ਼ ਹਕੂਮਤ ਵੱਲੋਂ ਜੇਲ੍ਹਾਂ 'ਚ ਭੇਜਿਆ ਗਿਆ, ਜ਼ੁਰਮਾਨੇ ਲਾਏ ਗਏ, ਤਸੀਹੇ ਦਿੱਤੇ ਗਏ।

**ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਭਰਾਵਾਂ** – ਮਹਾਰਾਜ ਨਿਹਾਲ ਸਿੰਘ ਤੇ ਮਹਾਰਾਜ ਗੁਰਦਿਆਲ ਸਿੰਘ ਨੇ ਦੇਸ਼ ਭਗਤੀ ਦੇ ਜੁਰਮ ਸਦਕਾ ਜੇਲ੍ਹਾਂ ਕੱਟੀਆਂ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਾਤਾ, ਮਾਤਾ ਜੀਵਨ ਕੌਰ ਜੀ ਨੂੰ ਅੰਗ੍ਰੇਜ਼ ਸਰਕਾਰ ਥਾਣਿਓਂ ਥਾਣੇ ਲਿਜਾਂਦੀ ਰਹੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਿੱਖਾਂ ਵਿਚੋਂ ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਨੇ ਸਭ ਤੋਂ ਲੰਮਾ ਸਮਾਂ ਜੇਲ੍ਹ ਵਿਚ ਕੱਟਿਆ। ਕਾਂਗਰਸ ਦੇ ਮੋਰਚਾ ਡਿਕਟੇਟਰ ਪੰਡਤ ਮਨਸਾ ਸਿੰਘ ਜੀ ਨੇ ਵੀ ਜੇਲ੍ਹ ਕੱਟੀ। ਸੰਤ ਇੰਦਰ ਸਿੰਘ ਚੱਕਰਵਰਤੀ ਦੇ ਅੰਗ੍ਰੇਜ਼ ਸਰਕਾਰ ਵਿਰੋਧੀ ਇਕ ਲੇਖ ਨਾਮਧਾਰੀਆਂ ਦੇ ਅਖਬਾਰ 'ਸਤਿਜੁਗ' ਦੇ ਬਸੰਤ ਅੰਕ ਵਿਚ ਛਪਣ ਕਾਰਨ, ਇਸ ਅੰਕ ਵਾਲੇ ਮੈਗਜ਼ੀਨ 'ਸਤਿਜੁਗ' ਨੂੰ ਸਰਕਾਰ ਵੱਲੋਂ ਜ਼ਬਤ ਕਰ ਲਿਆ ਗਿਆ ਤੇ ਚੱਕਰਵਰਤੀ ਜੀ ਨੂੰ ਲੰਮਾ ਸਮਾਂ Under Ground ਰਹਿਣਾ ਪਿਆ। ਸ. ਪ੍ਰੀਤਮ ਸਿੰਘ ਪੰਛੀ ਜੋ ਸਰਕਾਰ ਵੱਲੋਂ ਮਾਨਤਾ ਪ੍ਰਾਪਤ ਸੁਤੰਤਰਤਾ ਸੰਗਰਾਮੀ ਸਨ, ਨੇ ਕਈ ਵਾਰ ਜੇਲ੍ਹ ਕੱਟੀ। ਇਕ ਵਾਰ ਕਿਸਾਨ ਮੋਰਚੇ ਵਿਚ ਜੇਲ੍ਹ ਕੱਟੀ, ਇਕ ਵਾਰ ਲਾਹੌਰ ਵਿਖੇ ਬਾਗ਼ੀਆਨਾ ਭਾਸ਼ਨ ਦੇਣ ਕਾਰਣ ਜੇਲ੍ਹ 'ਚ ਗਏ। ਆਪ ਇਨਕਲਾਬੀ ਵਿਚਾਰਾਂ ਦੇ ਮਾਲਕ ਸਨ। ਸ. ਨਿਧਾਨ ਸਿੰਘ ਆਲਮ, ਪੰ. ਅਨੋਖ ਸਿੰਘ, ਸ. ਬੁੱਢਾ ਸਿੰਘ, ਸ. ਮੁਨਸ਼ਾ ਸਿੰਘ ਦੁਖੀ, ਦਿੱਲੀ ਦੇ ਜਥੇਦਾਰ ਸੁਰੈਣ ਸਿੰਘ ਅਤੇ ਡਾ. ਧਿਆਨ ਸਿੰਘ ਆਦਿ ਕਈਆਂ ਨੇ ਜੇਲ੍ਹਾਂ 'ਚ ਲੰਮਾ ਸਮਾਂ ਬਿਤਾਇਆ।

# ਵਿਦੇਸ਼ਾਂ ਨਾਲ ਸੰਪਰਕ ਰੱਖਣ ਵਾਲੇ ਨਾਮਧਾਰੀ ਸਿੱਖ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਮਗਰੋਂ ਲੰਮਾ ਸਮਾਂ ਨਾਮਧਾਰੀ ਸੰਗਤ ਨੂੰ ਪਤਾ ਹੀ ਨਾ ਲੱਗਾ ਕਿ ਸਤਿਗੁਰਾਂ ਨੂੰ ਅੰਗ੍ਰੇਜ਼ ਹਕੂਮਤ ਨੇ ਕਿੱਥੇ ਰੱਖਿਆ ਹੋਇਆ ਹੈ। ਮਿਸਟਰ ਬਾਰਬਟਨ ਦੀ ਮੇਮ ਤੋਂ ਜਦੋਂ ਭਾਈ ਦਰਬਾਰਾ ਸਿੰਘ ਨੂੰ ਸਤਿਗੁਰਾਂ ਬਾਰੇ ਪਤਾ ਲੱਗਿਆ ਕਿ ਉਨ੍ਹਾਂ ਨੂੰ ਰੰਗੂਨ (ਬਰਮਾ) ਵਿਖੇ, ਜਿੱਥੇ ਬਾਦਸ਼ਾਹ ਬਹਾਦਰ ਸ਼ਾਹ ਨੂੰ ਕੈਦ ਰੱਖਿਆ ਗਿਆ ਸੀ, ਉਸ ਥਾਂ ਇਕ ਰਾਜਸੀ ਕੈਦੀ ਵਜੋਂ ਰੱਖਿਆ ਹੋਇਆ ਹੈ ਤਾਂ ਸਤਿਗੁਰੂ ਦੇ ਸਿੱਖ ਜਾਨ ਹਥੇਲੀ ’ਤੇ ਰੱਖ ਸਤਿਗੁਰਾਂ ਦੇ ਦਰਸ਼ਨ ਕਰਨ ਬਰਮਾ ਜਾਂਦੇ ਰਹੇ।

ਇਕ ਲੰਮੀ ਲਿਸਟ ਹੈ ਉਨ੍ਹਾਂ ਨਾਮਧਾਰੀ ਸਿੱਖਾਂ ਦੀ ਜਿਹੜੇ ਬੜੀਆਂ ਤਕਲੀਫਾਂ ਸਹਿ ਕੇ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਰੰਗੂਨ ਤੇ ਫਿਰ ਮਰਗੋਈ (ਬਰਮਾ) ਜਾਂਦੇ ਰਹੇ।

**ਬਾਬਾ ਦਰਬਾਰਾ ਸਿੰਘ** – ਸਭ ਤੋਂ ਪਹਿਲਾ ਬਾਬਾ ਦਰਬਾਰਾ ਸਿੰਘ ਪਿੰਡ ਕਿਲ੍ਹਾ ਰਾਏਪੁਰ ਜ਼ਿਲ੍ਹਾ ਲੁਧਿਆਣਾ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਰੰਗੂਨ ਗਏ। ਆਪ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਾਸੋਂ ਉਹ ਲਿਖਤੀ ਹੁਕਮਨਾਮਾਂ ਲੈ ਕੇ ਆਏ ਜਿਸ ਵਿਚ ਸ੍ਰੀ ਸਤਿਗੁਰੂ ਜੀ ਨੇ ਆਪਣੇ ਛੋਟੇ ਭਰਾ ਬੁੱਧ ਸਿੰਘ ਜੀ ਬਾਰੇ ਲਿਖਿਆ ਸੀ, “ਇਸ ਦਾ ਨਾਉਂ ਅੱਜ ਤੋਂ ਹਰੀ ਸਿੰਘ ਰੱਖਿਆ ਹੈ, ਔਰ ਇਸਨੂੰ ਸਿਰ–ਕਰਤਾ ਜਾਨਣਾ, ਮੇਰੇ ਧੱਕੇ ਹੋਏ ਨੂੰ ਇਹ ਬਖ਼ਸ਼ ਲਵੇਗਾ, ਇਹਦੇ ਧੱਕੇ ਹੋਏ ਨੂੰ ਮੈਂ ਨਹੀਂ ਬਖ਼ਸ਼ਾਂਗਾ। ”

ਕਈ ਸਿੱਖ ਅਨੇਕ ਮੁਸੀਬਤਾਂ ਝੱਲਦਿਆਂ, ਰੂਸ ਤੋਂ ਆਈ ਚਿੱਠੀ ਨੂੰ ਭਾਰਤ ਤੋਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਪਾਸੋਂ ਲੈ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕੋਲ ਰੰਗੂਨ ਤੇ ਮਰਗੋਈ ਪਹੁੰਚਾਉਣ ਲਈ ਤੇ ਫੇਰ ਉਧਰੋਂ ਹੁਕਮਨਾਮੇ ਲਿਆਉਣ ਲਈ ਕੜੀ ਦਾ ਕੰਮ ਕਰਦੇ ਰਹੇ। ਇਨ੍ਹਾਂ ਆਉਣ ਜਾਣ ਵਾਲੇ ਕੂਕਿਆਂ ਦਾ ਡੇਰਾ ਅਕਸਰ ਸ. ਸ਼ਾਮ ਸਿੰਘ ਸਰਹਾਲੀ ਦੇ ਘਰ ਹੁੰਦਾ ਸੀ।

**ਸ. ਸ਼ਾਮ ਸਿੰਘ ਸੰਧੂ ਤੇ ਉਨ੍ਹਾਂ ਦੇ ਪੁੱਤਰ ਜਿਉਣ ਸਿੰਘ, ਕਿਸ਼ਨ ਸਿੰਘ ਤੇ ਮੀਹਾਂ ਸਿੰਘ** – ਸਰਹਾਲੀ ਪਿੰਡ (ਪਿੰਡ ਚੱਕ ਸਰਹਾਲੀ, ਹੁਣ ਬਲਾਕ ਤੇ ਤਹਿਸੀਲ ਚੋਹਲਾ ਸਾਹਿਬ, ਜ਼ਿਲ੍ਹਾ ਤਰਨਤਾਰਨ) ਦੇ ਮੁੱਖੀ, ਪ੍ਰਸਿੱਧ ਕੂਕਾ ਸ. ਸ਼ਾਮ ਸਿੰਘ ਜਿਮੀਂਦਾਰ ਅਤੇ ਉਨ੍ਹਾਂ ਦੇ ਤਿੰਨ ਪੁੱਤਰ ਜਿਊਣ ਸਿੰਘ, ਕਿਸ਼ਨ ਸਿੰਘ ਅਤੇ ਮੀਹਾਂ ਸਿੰਘ, ਇਕੋ ਸਰਹਾਲੀ ਪਰਿਵਾਰ ਦੇ ਚਾਰ ਜਣੇ, ਰੰਗੂਨ ਵਾਲੇ ਸ਼ਾਹੀ ਬੰਗਲੇ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰ ਕੇ ਆਏ। ਸੋ ਪੰਜਾਬ ਵਿਚ ਜੇ ਕਿਸੇ ਇਕ ਪਰਿਵਾਰ ਪਾਸ, ਗਿਣਤੀ ਦੇ ਪੱਖੋਂ ਸਭ ਤੋਂ ਵੱਧ ਹੁਕਮਨਾਮੇ ਆਏ ਹਨ ਤਾਂ ਇਹ ਸਰਹਾਲੀ ਪਰਿਵਾਰ ਹੀ ਸੀ।

**ਸ. ਮੀਹਾਂ ਸਿੰਘ** – ਸ. ਮੀਹਾਂ ਸਿੰਘ ਦਾ ਜਨਮ ਸੰਨ 1854 ਵਿਚ ਪਿੰਡ ਸਰਹਾਲੀ ਵਿਖੇ ਸ. ਸ਼ਾਮ ਸਿੰਘ ਦੇ ਘਰ ਹੋਇਆ। ਆਪ ਨੇ ਤਿੰਨ ਵਾਰ ਰੰਗੂਨ ਅਤੇ ਮਰਗੋਈ (ਬਰਮਾ) ਵਿਚ ਜਾ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕੀਤੇ ਸਨ। ਰੂਸੀ ਹਾਕਮਾਂ ਵੱਲੋਂ ਸ੍ਰੀ ਸਤਿਗੁਰੂ ਜੀ ਦੇ ਨਾਮ ਇਤਿਹਾਸਕ ਪੱਤਰ, ਜਨਵਰੀ 1881 ਵਿਚ

ਸ. ਮੀਹਾਂ ਸਿੰਘ ਨੇ ਮਰਗੋਈ ਟਾਪੂ ਵਿਖੇ ਮੌਤ ਦੀ ਪਰਵਾਹ ਨਾ ਕਰਦਿਆਂ, ਬੰਗਲੇ ਦੇ ਅੰਦਰ ਟੱਪ ਕੇ ਜਾ ਪਹੁੰਚਾਇਆ ਸੀ।

ਸ. ਮੀਹਾਂ ਸਿੰਘ ਨੇ ਕੁਝ ਸਮਾਂ ਹਾਂਗਕਾਂਗ ਪੁਲਿਸ ਵਿਚ ਨੌਕਰੀ ਕੀਤੀ ਹੋਈ ਸੀ। ਸੋ ਹਾਂਗਕਾਂਗ ਪੁਲਿਸ ਦੀ ਵਰਦੀ ਪਾ ਕੇ ਆਪ ਬਿਨ੍ਹਾਂ ਕਿਸੇ ਰੁਕਾਵਟ ਰੰਗੂਨ ਪਹੁੰਚ ਗਏ। ਆਪ ਅੰਗ੍ਰੇਜ਼ੀ ਜਾਣਦੇ ਸਨ ਪਰ ਆਪ ਨੂੰ ਉੱਥੇ ਸ੍ਰੀ ਸਤਿਗੁਰੂ ਜੀ ਬਾਰੇ ਕੁਝ ਪਤਾ ਨਾ ਲੱਗਾ। ਫੇਰ ਆਪ ਮੌਲਮੀਨ (ਬਰਮਾ) ਸੂਬਿਆਂ ਕੋਲ ਗਏ। ਉਥੋਂ ਆਪ ਨੂੰ ਪਤਾ ਲੱਗਾ ਕਿ ਸ੍ਰੀ ਸਤਿਗੁਰੂ ਜੀ ਮਰਗੋਈ ਟਾਪੂ (ਬਰਮਾ) ਦੇ ਬੰਗਲੇ ਵਿਚ ਹਨ। ਆਪ ਉੱਥੇ ਗਏ। ਬੰਗਲੇ ਦੇ ਚਾਰੋ ਪਾਸੇ, ਕ੍ਰੀਬ 27 ਫੁੱਟ ਥਾਂ ਛੱਡ ਕੇ ਸੁਰੱਖਿਆ ਲਈ 8 ਫੁੱਟ 6 ਇੰਚ ਉੱਚਾ ਜੰਗਲਾ ਲੱਗਿਆ ਹੋਇਆ ਸੀ ਅਤੇ ਜੰਗਲੇ ਤੋਂ ਅੱਗੇ 5 ਫੁੱਟ ਚੌੜੀ ਖਾਈ ਸੀ। ਖਾਈ ਤੋਂ ਬਾਅਦ ਪਹਿਰੇ ਲਈ ਸੰਤਰੀਆਂ ਦੇ ਤੁਰਨ ਫਿਰਨ ਲਈ ਥੋੜ੍ਹੀ ਥਾਂ ਛੱਡ ਕੇ, ਚਾਰੋਂ ਪਾਸੇ ਉੱਚੀ ਕੰਧ ਕੀਤੀ ਹੋਈ ਸੀ। ਇਸ ਦੇ ਚਾਰੇ ਕੋਨਿਆਂ ਵਿਚ ਸੰਤਰੀਆਂ ਦੀਆਂ ਹੱਟਾਂ (Huts) ਬਣੀਆਂ ਹੋਈਆਂ ਸਨ। ਸ. ਮੀਹਾਂ ਸਿੰਘ ਨੇ ਸੋਚਿਆ ਕਿ ਸ੍ਰੀ ਸਤਿਗੁਰੂ ਜੀ ਤੱਕ ਪਹੁੰਚਣ ਲਈ ਬੰਗਲੇ ਵਿਚ ਕੁੱਦਣ ਤੋਂ ਸਿਵਾਏ ਹੋਰ ਕੋਈ ਚਾਰਾ ਨਹੀਂ। ਸੋ ਮਰਗੋਈ ਪਹੁੰਚ ਕੇ ਆਪ ਨੇ ਪਹਿਰੇਦਾਰਾਂ ਦੀਆਂ ਗੋਲੀਆਂ ਤੋਂ ਨਾ ਡਰਦੇ ਹੋਇਆਂ, ਬੜੀ ਦਲੇਰੀ ਨਾਲ ਬੰਗਲੇ ਦਾ ਜੰਗਲਾ ਟੱਪ ਕੇ,ਇਕ ਸੋਟੀ ਦੇ ਸਹਾਰੇ ਪਾਣੀ ਵਾਲੀ ਡੂੰਘੀ ਖਾਈ ਛਾਲ ਮਾਰ ਕੇ ਪਾਰ ਕੀਤੀ। ਫਿਰ ਸੰਤਰੀ ਤੋਂ ਅੱਖ ਬਚਾ ਕੇ ਬੰਗਲੇ ਅੰਦਰ ਜਾ ਪਹੁੰਚੇ ਅਤੇ ਰੂਸੀ ਹਾਕਮਾਂ ਦਾ ਭੇਜਿਆ ਮਹੱਤਵਪੂਰਨ ਪੱਤਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਦੇ ਦਿੱਤਾ ਭਾਵੇਂ ਸ. ਮੀਹਾਂ ਸਿੰਘ ਆਪ ਉਸੇ ਰਾਤ ਬੰਗਲੇ ਵਿਚੋਂ ਫੜੇ ਗਏ।

ਕਿਹਾ ਜਾਂਦਾ ਹੈ ਕਿ ਪੁਲਿਸ ਰਾਤ ਨੂੰ ਹੀ ਉਹਨਾਂ ਨੂੰ ਲੈਣ ਆ ਗਈ ਸੀ ਪਰ ਸ੍ਰੀ ਸਤਿਗੁਰੂ ਜੀ ਨੇ ਕਿਹਾ ਕਿ 'ਅੱਜ ਦੀ ਰਾਤ ਕੋਈ ਵੀ ਤਾਕਤ ਮੈਨੂੰ ਮੀਹਾਂ ਸਿੰਘ ਤੋਂ ਅੱਡ ਨਹੀਂ ਕਰ ਸਕਦੀ। ਜ਼ਾਮਨੀ ਵਜੋਂ ਨਾਨੂੰ ਸਿੰਘ ਨੂੰ ਲਿਜਾ ਸਕਦੇ ਹੋ। ਸਵੇਰੇ ਤੁਹਾਨੂੰ ਮੀਹਾਂ ਸਿੰਘ ਦੇ ਦਿਆਂਗੇ।' ਇਸ ਤੋਂ ਪਹਿਲਾ ਮੀਹਾਂ ਸਿੰਘ ਦੋ ਵੇਰ ਰੰਗੂਨ ਦਰਸ਼ਨ ਕਰ ਗਏ ਸਨ। ਇਹ ਇਨ੍ਹਾਂ ਦਾ ਬਰਮਾ ਵਿਚ ਤੀਜਾ ਤੇ ਮਰਗੋਈ ਵਿਚ ਗੁਰੂ ਦਰਸ਼ਨਾਂ ਹਿਤ ਪਹਿਲਾ ਫੇਰਾ ਸੀ। ਸੌ ਦੇ ਕਰੀਬ ਨਾਮਧਾਰੀ ਸਿੱਖ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਲਈ ਬਰਮਾਂ ਗਏ ਸਨ। ਪਰ ਗੋਲੀ ਦੀ ਪਰਵਾਹ ਕੀਤੇ ਬਿਨਾਂ ਸਤਿਗੁਰੂ ਜੀ ਦੀ ਚਰਨ ਛੁਹ ਮਾਨਣ ਦਾ ਸੁਭਾਗ ਸਿਰਫ਼ ਸ. ਮੀਹਾਂ ਸਿੰਘ ਨੂੰ ਪ੍ਰਾਪਤ ਹੋਇਆ।

ਹੁਕਮ ਅਦੂਲੀ ਦਾ ਮੁਕੱਦਮਾ ਚਲਾ ਕੇ ਸ. ਮੀਹਾਂ ਸਿੰਘ ਨੂੰ ਕੁਝ ਸਮੇਂ ਲਈ ਜੇਲ੍ਹ ਵਿਚ ਡੱਕ ਦਿੱਤਾ ਗਿਆ। ਉੱਥੇ ਕੈਦ ਵਿਚ ਆਪ ਨੂੰ ਪੱਥਰ ਕੁੱਟਣੇ ਪਏ। ਸ. ਮੀਹਾਂ ਸਿੰਘ ਦੀ ਰੂਸ ਦੇ ਮੱਧ ਏਸ਼ੀਆਂ ਇਲਾਕੇ ਵਿਚ ਸੂਬੇ ਬਿਸ਼ਨ ਸਿੰਘ ਪਾਸ ਜਾਣ ਦੀਆਂ ਗੁਪਤ ਰਿਪੋਰਟਾਂ ਵੀ ਮਿਲਦੀਆਂ ਹਨ।

ਇਸ ਸੰਧੂ ਪਰਿਵਾਰ ਵਿੱਚੋਂ ਸੰਤ ਜਗਤਾਰ ਸਿੰਘ ਪਨਿਹਾਰੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪੁੱਤਰੀ ਬੀਬਾ ਸਾਹਿਬ ਕੌਰ ਦੇ ਪਤੀ ਹਨ। ਸ. ਸ਼ਾਮ ਸਿੰਘ ਸਰਹਾਲੀ ਦੇ ਪੁੱਤਰ ਸ. ਜਿਉਣ ਸਿੰਘ ਦੇ ਪੁੱਤਰ ਸ. ਸੁਰਜਣ ਸਿੰਘ ਦੇ ਪੁੱਤਰ ਸ. ਮਹਿੰਦਰ ਸਿੰਘ ਪਨਿਹਾਰੀ ਦੇ ਪੁੱਤਰ ਸੰਤ ਜਗਤਾਰ ਸਿੰਘ ਹਨ।

**ਬਾਬਾ ਗੁਰਚਰਨ ਸਿੰਘ** – ਸਪੁੱਤਰ ਸ. ਅਤਰ ਸਿੰਘ ਵਿਰਕ ਪਿੰਡ ਚੱਕ ਪੁਰਾਣਾ (ਚੱਕ ਰਾਮਦਾਸ) ਸਿਆਲਕੋਟ ਦੇ ਸਨ। ਆਪ, ਸ੍ਰੀ ਸਤਿਗੁਰੂ ਰਾਮ ਜੀ ਨਾਲ ਕੁਝ ਸਮਾਂ ਕੰਵਰ ਨੌਨਿਹਾਲ ਸਿੰਘ ਵਾਲੀ ਰਜ਼ਮੈਂਟ ਵਿਚ ਵੀ ਰਹਿ ਚੁੱਕੇ ਸਨ। ਕੂਕਾ ਅੰਦੋਲਨ ਵਿਚ ਸ਼ਾਮਲ ਹੋਣ ਤੋਂ ਬਾਅਦ ਆਪ ਵਿਦੇਸ਼ੀ ਮਿਸ਼ਨ ਵਿਚ ਸਰਗਰਮ ਹੋਏ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪ ਨੂੰ ਮਹੰਤ ਦੀ ਪਦਵੀ ਨਾਲ ਨਿਵਾਜਿਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਰੰਗੂਨ ਕੈਦ ਕੀਤੇ ਜਾਣ ਸਮੇਂ ਮਹੰਤ ਬਾਬਾ ਗੁਰਚਰਨ ਸਿੰਘ ਕੂਕਾ-ਰੂਸ ਸੰਬੰਧਾਂ ਨੂੰ ਹੋਰ ਪਕੇਰਾ ਕਰਦੇ ਰਹੇ। ਆਪ ਸਮਰਕੰਦ ਰਾਹੀਂ ਰੂਸ ਜਾ ਪਹੁੰਚੇ। ਆਪ ਦਾ ਰੂਸ ਜਾਣ ਦਾ ਮਕਸਦ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਪੱਤਰ, ਰੂਸੀ ਹਾਕਮਾਂ ਤੱਕ ਪੁਚਾ ਕੇ, ਸਮੁੱਚੇ ਨਾਮਧਾਰੀ ਪੰਥ ਵੱਲੋਂ ਰੂਸੀਆਂ ਦੀ ਇਮਦਾਦ ਦਾ ਭਰੋਸਾ ਦੇ ਕੇ, ਉਨ੍ਹਾਂ ਦੇ ਸੈਨਿਕ ਬਲ ਨਾਲ ਇਥੋਂ ਅੰਗ੍ਰੇਜ਼ਾਂ ਦਾ ਬਿਸਤਰਾ ਗੋਲ ਕਰਨਾ ਸੀ।

ਕੂਕਾ ਅੰਦੋਲਨ- ਕੁਝ ਚੋਣਵੇਂ ਲੇਖ ਸੰਪਾਦਕ ਡਾ. ਅਮਰ ਭਾਰਤੀ-ਦਿੱਲੀ-1967 ਵਿਚ ਛਪੇ ਆਪਣੇ ਲੇਖ ਵਿਚ ਸ੍ਰੀ ਪੀ. ਸੀ. ਰਾਏ ਲਿਖਦੇ ਹਨ, "ਅੰਗ੍ਰੇਜ਼ ਤੇ ਅਫ਼ਗਾਨ ਹਾਕਮਾਂ ਦੀ ਸਾਵਧਾਨ ਨਜ਼ਰ ਤੋਂ ਬਚ ਕੇ ਜੰਗ ਨਾਲ ਤਬਾਹ ਹੋਏ ਦੇਸ਼ ਦੇ ਵਿਚੋਂ ਲੰਘ ਕੇ ਜਾਣ ਲਈ ਖਾਸ ਕਿਸਮ ਦੀ ਦਲੇਰੀ ਤੇ ਬੁੱਧੀਮਤਾ ਦੀ ਲੋੜ ਸੀ। ਕੂਕਾ ਅੰਦੋਲਨ ਦੇ ਅੰਤਿਮ ਅਧਿਆਏ ਦੇ ਨਾਇਕ ਬਾਬਾ ਗੁਰਚਰਨ ਸਿੰਘ ਨੇ ਆਪਣਾ ਸਿਰ ਤਲੀ ਤੇ ਧਰ ਕੇ ਇਹ ਵੱਡੀ ਜ਼ਿੰਮੇਵਾਰੀ ਸੰਭਾਲ ਲਈ।......"

ਪੰਜਾਬ ਸਰਕਾਰ ਸਮਝਦੀ ਸੀ ਕਿ ਬਾਬਾ ਗੁਰਚਰਨ ਸਿੰਘ ਕੂਕਿਆਂ ਨਾਲ ਅਟੁੱਟ ਬੰਧਨ ਵਿਚ ਬੱਝਾ ਹੋਇਆ ਹੈ। ਉਹ ਜ਼ਿੰਦਗੀ ਭਰ ਕੂਕਾ ਮਹੰਤ ਰਹੇਗਾ। ਉਹ ਸਾਡਾ ਜਿੰਨਾ ਨੁਕਸਾਨ ਕਰ ਸਕਦਾ ਹੈ ਜ਼ਰੂਰ ਕਰੇਗਾ। ਜੇ ਅਸੀਂ ਇਹ ਸਾਜਿਸ਼ ਨਾਕਾਮ ਕਰਨੀ ਚਾਹੁੰਦੇ ਹਾਂ ਤਾਂ ਗੁਰਚਰਨ ਸਿੰਘ ਨੂੰ ਉਮਰ ਕੈਦ ਰੱਖਣ ਤੋਂ ਬਿਨਾ ਹੋਰ ਕੋਈ ਚਾਰਾ ਨਹੀਂ। ਇਸੇ ਕਰਕੇ ਮਹੰਤ ਗੁਰਚਰਨ ਸਿੰਘ ਜੀ ਨੂੰ ਮੁਲਤਾਨ ਵਿਚ ਲੰਮੀ ਨਜ਼ਰਬੰਦੀ ਕੱਟਣੀ ਪਈ। ਇਕ ਹੋਰ ਥਾਂ 'ਤੇ ਸਰਕਾਰੀ ਰਿਕਾਰਡ ਇਉਂ ਬੋਲਦਾ ਹੈ-

"ਇਹ ਗੱਲ ਯਕੀਨ ਨਾਲ ਆਖੀ ਜਾ ਸਕਦੀ ਹੈ ਕਿ ਗੁਰਚਰਨ ਸਿੰਘ ਭਾਰਤ ਸਰਕਾਰ ਦਾ ਦੁਸ਼ਮਣ ਹੈ। ਬਿਰਧ ਹੋਣ ਦੇ ਬਾਵਜੂਦ ਉਸ ਦੇ ਸਰੀਰ ਵਿਚ ਬਹੁਤ ਤਾਕਤ ਹੈ ਅਤੇ ਉਹ ਵੱਧ ਤੋਂ ਵੱਧ ਕਸ਼ਟ ਸਹਿ ਸਕਦਾ ਹੈ। ਉਹ ਇਕ ਸਿੱਖ ਸੈਨਿਕ ਦਾ ਸੁੰਦਰ ਨਮੂਨਾ ਹੈ। ਉਸ ਦਾ ਸਰੀਰ ਕਾਨੇ ਵਰਗਾ ਸਿੱਧਾ ਹੈ।"

ਸ੍ਰੀ ਪੀ. ਸੀ. ਰਾਏ ਲਿਖਦੇ ਹਨ, "ਗੁਲਾਮੀ ਤੋਂ ਅਜ਼ਾਦੀ ਦੀ ਆਸ਼ਾ ਵਿਚ, ਬਾਬਾ ਗੁਰਚਰਨ ਸਿੰਘ ਨੇ ਜਿਨ੍ਹਾਂ ਰਾਹਾਂ ਤੋਂ ਭਾਰਤ ਦੀ ਸਰਹੱਦ ਪਾਰ ਕੀਤੀ- ਵੀਹਵੀਂ ਸਦੀ ਵਿਚ ਨੇਤਾ ਜੀ ਸੁਭਾਸ਼ ਚੰਦਰ ਵੀ ਉਨ੍ਹਾਂ ਰਾਹਾਂ ਥਾਣੀਂ ਹੀ ਗਏ ਸਨ। ਆਜ਼ਾਦੀ ਦੀ ਲੜਾਈ ਵਿਚ ਬਦੇਸ਼ੀ ਸ਼ਕਤੀ ਦੀ ਸਹਾਇਤਾ ਹਾਸਲ ਕਰਨ ਦੀ ਆਸ ਨੇ, ਸਿਰਫ ਅਪ੍ਰਸਿੱਧ ਗੁਰਚਰਨ ਸਿੰਘ ਨੂੰ ਹੀ ਪਰਭਾਵਤ ਨਹੀਂ ਕੀਤਾ, ਸਗੋਂ ਉਸ ਤੋਂ ਬਹੁਤ ਸਾਲ ਬਾਅਦ ਭਾਰਤ ਦੇ ਅਨੇਕ ਇਨਕਲਾਬੀਆਂ ਨੇ ਉਸੇ ਇਕੋ ਆਸ ਨਾਲ ਵਿਦੇਸ਼ੀ ਸ਼ਕਤੀਆਂ ਦੀ ਸਹਾਇਤਾ ਲਈ ਹੈ।"

**ਬਾਬਾ ਬਿਸ਼ਨ ਸਿੰਘ** - ਕੂਕਾ-ਰੂਸ ਸੰਬੰਧਾਂ ਦੀ ਅਗਲੀ ਕੜੀ ਵਿਚ ਮਹੱਤਵਪੂਰਨ ਨਾਂ ਸੂਬਾ ਬਿਸ਼ਨ ਸਿੰਘ ਅਰੋੜਾ ਕਾਬਲ ਵਾਲੇ ਦਾ ਹੈ ਜਿਸ ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਵੱਲੋਂ ਸੂਬਾ ਨਿਯੁਕਤ ਕੀਤਾ ਗਿਆ ਸੀ।

ਬਾਬਾ ਬਿਸ਼ਨ ਸਿੰਘ ਫਾਰਸੀ, ਪਸ਼ਤੋ ਦੇ ਵਿਦਵਾਨ ਸਨ। ਆਪ ਅਫ਼ਗਾਨਿਸਤਾਨ ਦੇ ਅਮੀਰ ਸ਼ੇਰ ਅਲੀ ਨੂੰ ਸੰਨ 1867 ਵਿਚ ਮਿਲੇ। ਸ਼ੇਰ ਅਲੀ ਅੰਗਰੇਜ਼ਾਂ ਦੇ ਨਾਲ ਹੋਏ ਪਿਛਲੇ ਸਮੇਂ ਵਿਚ ਜੰਗਾਂ ਯੁੱਧਾਂ ਕਰਨ ਉਨ੍ਹਾਂ ਪ੍ਰਤੀ ਨਫ਼ਰਤ ਕਰਦਾ ਸੀ। ਬਾਬਾ ਬਿਸ਼ਨ ਸਿੰਘ ਨੇ ਉਸ ਨੂੰ ਮਿਲ ਕੇ ਨਾਮਧਾਰੀ ਪੰਥ ਬਾਰੇ ਲੋੜੀਂਦੀ ਜਾਣਕਾਰੀ ਦਿੱਤੀ। ਉਸਦੀ ਅੰਗ੍ਰੇਜ਼ ਸਰਕਾਰ ਵਿਰੁੱਧ ਇਸ ਕੂਕਾ ਪੰਥ ਵਿਚ ਦਿਲਚਸਪੀ ਵਧੀ ਤੇ ਉਸ ਨੇ ਆਪਣੇ ਪੁੱਤਰਾਂ ਨੂੰ ਭਾਰਤ ਭੇਜਿਆ। ਉਹ ਸ੍ਰੀ ਭੈਣੀ ਸਾਹਿਬ ਵੀ ਆਏ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਪ੍ਰਭਾਵਤ ਹੋ ਕੇ ਗਏ। ਅੰਗ੍ਰੇਜ਼ਾਂ ਦੇ ਸੂਹੀਏ ਨੇ ਇਸ ਦੀ ਰਿਪੋਰਟ ਭੇਜੀ। ਪਰ ਦੋਹਾਂ ਵਿਚ ਹੋਈ ਗੱਲਬਾਤ ਬਾਰੇ ਕੁਝ ਨਾਂ ਲਿਖ ਸਕਿਆ।

**ਬਾਬਾ ਕਿਸ਼ਨ ਸਿੰਘ ਗੰਥਗੜ੍ਹ** - ਇਨ੍ਹਾਂ ਨੇ ਨੇਪਾਲ ਨਾਲ ਸੰਪਰਕ ਬਣਾਇਆ। ਇਹ ਨੇਪਾਲ ਦੇ ਇਕ

ਪੰਜਾਬੀ ਹਵਾਲਦਾਰ ਨੰਦ ਰਾਮ ਦੇ ਨੇੜੇ ਹੋ ਗਏ ਸਨ। ਉਸ ਨਾਲ ਸਾਂਝ ਵਧਾਉਂਦੇ ਇਹ ਨੇਪਾਲ ਦੇ ਪ੍ਰਧਾਨ ਮੰਤਰੀ ਜੰਗ ਬਹਾਦੁਰ ਨੂੰ ਵੀ ਜਾ ਮਿਲੇ। ਜੰਗ ਬਹਾਦਰ ਅੰਗਰੇਜ਼ਾਂ ਦੀ ਭਾਰਤ ਨੂੰ ਹੜੱਪਣ ਦੀ ਨੀਤੀ ਸਮਝਦਾ ਸੀ ਤੇ ਇਥੋਂ ਦੇ ਦੇਸ਼ ਭਗਤਾਂ ਨਾਲ ਹਮਦਰਦੀ ਰੱਖਦਾ ਸੀ। ਬਾਬਾ ਕਿਸ਼ਨ ਸਿੰਘ ਨੇ ਜੰਗ ਬਹਾਦਰ ਨੂੰ ਨਾਮਧਾਰੀ ਪੰਥ ਦੀ ਚੜਦੀ ਕਲਾ ਤੇ ਅੰਗ੍ਰੇਜ਼ਾਂ ਵਿਰੁੱਧ ਸੰਗਠਨ ਬਾਰੇ ਦੱਸਿਆ। ਜੰਗ ਬਹਾਦੁਰ ਨੇ ਕਿਸੇ ਆਗੂ ਨੂੰ ਮਿਲਣ ਦੀ ਲੋੜ ਸਮਝੀ ਤਾਂ ਸ੍ਰੀ ਸਤਿਗੁਰੂ ਜੀ ਦੇ ਹੁਕਮ ਨਾਲ ਸੂਬਾ ਸਾਹਿਬ ਸਿੰਘ ਤੇ ਸੂਬਾ ਕਾਹਨ ਸਿੰਘ ਨਿਹੰਗ ਆਪ ਜੀ ਵੱਲੋਂ ਉਸ ਨੂੰ ਮਿਲੇ ਤੇ ਵਿਸਥਾਰ ਨਾਲ ਸਤਿਗੁਰੂ ਜੀ ਦੇ ਝੰਡੇ ਹੇਠ ਲੱਖਾਂ ਕੂਕਿਆਂ ਦੀ ਮਰਯਾਦਾ ਭਾਵਨਾ ਤੇ ਨਾ-ਮਿਲਵਰਤਨ ਤੇ ਸੁਦੇਸ਼ੀ ਦੀ ਨੀਤੀ ਬਾਰੇ ਦੱਸਿਆ।

**ਸ. ਹੀਰਾ ਸਿੰਘ ਲੰਮੂ ਤੇ ਸ. ਤਾਰਾ ਸਿੰਘ ਕਿਲ੍ਹਾ ਰਾਏਪੁਰ** – ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕਰਨਲ ਹੀਰਾ ਸਿੰਘ ਲੰਮੂ ਸਢੌਰੇ ਵਾਲੇ ਦੀ ਅਗਵਾਈ ਹੇਠ ਕਸ਼ਮੀਰ ਵਿਚ ਕੂਕਾ ਰਜ਼ਮੈਂਟ ਦੀ ਸਥਾਪਨਾ ਕਰਵਾ ਦਿੱਤੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ. ਹੀਰਾ ਸਿੰਘ ਲੰਮੂ ਤੇ ਸ. ਤਾਰਾ ਸਿੰਘ ਕਿਲ੍ਹਾ ਰਾਏਪੁਰ ਨਾਲ 28 ਸਿੱਖ ਕਸ਼ਮੀਰ ਦੇ ਮਹਾਰਾਜਾ ਰਣਬੀਰ ਸਿੰਘ ਕੋਲ ਭੇਜੇ। ਮਹਾਰਾਜਾ ਰਣਬੀਰ ਸਿੰਘ ਨੇ ਆਪਣੇ ਗੁਰੂ ਵੇਦਾਂਤੀ ਦੀ ਰਾਏ ਨਾਲ ਉਨ੍ਹਾਂ ਨੂੰ ਫ਼ੌਜ ਵਿੱਚ ਭਰਤੀ ਕਰ ਲਿਆ। ਉਨ੍ਹਾਂ ਦੀ ਇਮਾਨਦਾਰੀ, ਭਰੋਸੇ ਤੇ ਕੰਮ ਦੀ ਲਗਨ ਕਰਕੇ ਕੁਝ ਹੋਰ ਨਾਮਧਾਰੀ ਫ਼ੌਜੀ ਭਰਤੀ ਕਰਕੇ ਵੱਖਰੀ ਪਲਟਨ ਬਣਾ ਲਈ ਗਈ,ਜਿਸ ਦਾ ਨਾਮ 'ਕੂਕਾ ਰਜ਼ਮੈਂਟ' ਰੱਖਿਆ ਗਿਆ।

# ਸੁਤੰਤਰਤਾ ਸੰਗਰਾਮ ਵਿਚ ਕੂਕਾ ਅੰਦੋਲਨ ਦੀਆਂ ਇਸਤਰੀਆਂ ਦਾ ਯੋਗਦਾਨ

ਦੇਸ਼ ਦੀ ਅਜ਼ਾਦੀ ਲਈ ਸੰਘਰਸ਼ ਅਤੇ ਕੁਰਬਾਨੀਆਂ ਕਰਨ ਵਾਲੀਆਂ ਦੇਸ਼ ਭਗਤ ਪਾਰਟੀਆਂ ਵੱਲ ਜੇ ਝਾਤੀ ਮਾਰੀਏ ਤਾਂ ਨਾਮਧਾਰੀ ਲਹਿਰ ਸਭ ਤੋਂ ਮੁਹਰਲੀ ਕਤਾਰ ਵਿਚ ਖੜੋਤੀ ਨਜ਼ਰ ਆਵੇਗੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮਰ ਜੀਵੜੇ ਨਾਮਧਾਰੀ ਸਿੱਖਾਂ ਦੇ ਨਾਲੋ ਨਾਲ ਨਾਮਧਾਰੀ ਨਾਰੀਆਂ ਨੇ ਵੀ ਦੇਸ਼ ਦੀ ਅਜ਼ਾਦੀ ਲਈ ਛਿੜੇ ਸੰਘਰਸ਼ ਵਿਚ ਵਿਸ਼ੇਸ਼ ਯੋਗਦਾਨ ਪਾਇਆ। ਉਨ੍ਹਾਂ ਦਾ ਇਤਿਹਾਸ ਅਜੇ ਦੁਨੀਆਂ ਸਾਹਮਣੇ ਉਜਾਗਰ ਨਹੀਂ ਹੋ ਸਕਿਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਰਾਹੀਂ ਅੰਗ੍ਰੇਜ਼ ਸਰਕਾਰ ਵਿਰੁੱਧ ਛੇੜੇ ਗਏ ਜਹਾਦ ਵਿਚ, ਉਨ੍ਹਾਂ ਦੀ ਮਾਤਾ ਸੱਦਾ ਕੌਰ ਜੀ ਤੇ ਮਹਿਲ ਮਾਈ ਜੱਸਾਂ ਜੀ ਨੇ ਪੂਰਨ ਸਹਿਯੋਗ ਦਿੱਤਾ। ਉਨ੍ਹਾਂ ਨੇ ਤਨ, ਮਨ ਤੇ ਧਨ ਨਾਲ ਪੰਥ ਦੀ ਸੇਵਾ ਕਰਦਿਆਂ ਅੰਗ੍ਰੇਜ਼ ਪੁਲਿਸ ਦੀਆਂ ਸਖ਼ਤੀਆਂ ਸਹਿਣ ਕੀਤੀਆ। ਲੁਧਿਆਣੇ ਰਹਿੰਦੇ ਸ੍ਰੀ ਸਤਿਗੁਰੂ ਜੀ ਦੇ ਮਾਮੀ ਜੀ, ਮਾਈ ਰਾਮ ਕੌਰ ਨੇ ਆਪਣਾ ਮਕਾਨ ਅਤੇ ਸਾਰਾ ਧਨ ਪਦਾਰਥ, ਦੇਸ਼ ਦੀ ਅਜ਼ਾਦੀ ਦੇ ਸੰਗਰਾਮ ਨੂੰ ਜਾਰੀ ਰੱਖਣ ਲਈ, ਸ੍ਰੀ ਸਤਿਗੁਰੂ ਜੀ ਨੂੰ ਭੇਂਟ ਕਰ ਦਿੱਤਾ ਸੀ। ਇਸ ਮਾਈ ਦੇ ਘਰ ਅੰਗਰੇਜ਼ ਪੁਲਿਸ ਦਾ ਪਹਿਰਾ ਹੁੰਦਾ ਸੀ। ਜਿਹੜਾ ਸਿੰਘ ਇਨ੍ਹਾਂ ਦੇ ਘਰ ਆਉਂਦਾ ਜਾਂਦਾ ਸੀ, ਉਸ ਦੀ ਨਿਗਰਾਨੀ ਰੱਖੀ ਜਾਂਦੀ ਸੀ। ਮਾਈ ਰਾਮ ਕੌਰ ਦੀ ਨੂੰਹ ਮਾਈ ਭੋਲੀ ਦੇ ਘਰ ਵੀ ਨਾਮਧਾਰੀ ਸੰਗਤ ਆਉਂਦੀ ਜਾਂਦੀ ਸੀ। ਅੰਗ੍ਰੇਜ਼ ਸਰਕਾਰ ਮਾਈ ਭੋਲੀ ਨੂੰ ਬਾਗ਼ੀ ਸਮਝਦੀ ਸੀ। ਪੁਲਿਸ ਇਨ੍ਹਾਂ ਦੇ ਘਰ ਆਉਣ ਵਾਲੇ ਸਿੰਘਾਂ ਦੇ ਨਾਂ ਤੇ ਥਾਂ ਲਿਖਦੀ ਸੀ।

ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗ੍ਰੇਜ਼ ਸਰਕਾਰ ਰਾਹੀਂ ਨਜ਼ਰਬੰਦ ਕਰ ਕੇ ਰੰਗੂਨ ਭੇਜ ਦਿੱਤਾ ਗਿਆ, ਉਦੋਂ ਹੋਰ ਸਿੰਘਾਂ ਦੇ ਨਾਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਪੁੱਤਰੀ ਬੀਬੀ ਨੰਦਾ ਨੂੰ ਤੇ ਸ੍ਰੀ ਸਤਿਗੁਰੂ ਜੀ ਦੇ ਛੋਟੇ ਭਰਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਤੇ ਉਹਨਾਂ ਦੇ ਮਹਿਲ ਮਾਤਾ ਸਾਹਿਬ ਕੌਰ ਜੀ, ਮਾਤਾ ਜੀਵਨ ਕੌਰ ਜੀ ਤੇ ਮਾਤਾ ਫਤਿਹ ਕੌਰ ਜੀ ਅਤੇ ਨਾਲ ਰਹਿ ਸੇਵਾ ਕਰਦੀਆਂ ਕਈ ਨਾਮਧਾਰੀ ਮਾਈਆਂ ਨੂੰ ਸ੍ਰੀ ਭੈਣੀ ਸਾਹਿਬ ਦੇ ਡੇਰੇ ਵਿਖੇ ਅੰਗਰੇਜ਼ ਸਰਕਾਰ ਰਾਹੀਂ ਨਜ਼ਰਬੰਦ ਕਰ ਦਿੱਤਾ ਗਿਆ। ਸਿੰਘਾਂ ਦੇ ਨਾਲ ਇਨ੍ਹਾਂ ਮਾਈਆਂ ਨੇ ਵੀ ਪੁਲਿਸ ਨਿਗਰਾਨੀ ਦੀਆਂ ਸਖ਼ਤੀਆਂ ਸਹਿਣ ਕੀਤੀਆ।

ਸ੍ਰੀ ਭੈਣੀ ਸਾਹਿਬ ਡੇਰੇ ਵਿਚ ਕਈ ਸਾਲ ਨਜ਼ਰਬੰਦ ਰਹਿਣ ਵਾਲੀਆਂ ਦੇਸ਼ ਭਗਤ ਕੁਝ ਕੁ ਮਾਈਆਂ ਦੇ ਨਾਮ ਇਸ ਪ੍ਰਕਾਰ ਹਨ :- ਅੰਮ੍ਰਿਤਸਰ ਦੀ ਮਾਈ ਭਾਗਣ, ਬਿਲਗੇ ਦੀ ਮਾਈ ਸੋਭਾਂ, ਜਲੰਧਰ ਦੀ ਮਾਈ ਘੁੱਲੀ, ਲੁਧਿਆਣੇ ਦੀ ਮਾਈ ਸ਼ਿਵ ਕੌਰ, ਮੁਜ਼ੱਫਰ ਨਗਰ ਦੀ ਮਾਈ ਭੋਲਾਂ, ਮੁਕਤਸਰ ਦੀ ਮਾਈ ਬੁੱਧਾਂ, ਮਾਈ ਗੁਰਦੇਈ ਖੰਨੇ ਵਾਲੀ, ਮਾਈ ਭਗਵਾਨ ਕੌਰ, ਮਾਈ ਠਾਕੁਰੀ ਚਮਕੌਰ ਸਾਹਿਬ ਦੀ, ਮਾਈ ਧਰਮੋਂ ਪਿੰਡ ਰਾਈਆਂ (ਜ਼ਿਲ੍ਹਾ ਲੁਧਿਆਣਾ) ਦੀ ਆਦਿਕ।

ਸ੍ਰੀ ਭੈਣੀ ਸਾਹਿਬ ਗੁਰਦਵਾਰੇ ਦੇ ਮੁੱਖ ਦਵਾਰ ਅੱਗੇ ਕਰੀਬ ਪੰਜਾਹ ਸਾਲ ਪੁਲੀਸ ਦੀ ਚੌਂਕੀ ਬੈਠੀ ਰਹੀ। ਬਿਨਾਂ ਇਤਲਾਹ ਕੋਈ ਵੀ ਅੰਦਰੋਂ ਬਾਹਰ ਆ ਜਾ ਨਹੀਂ ਸੀ ਸਕਦਾ। ਇਨ੍ਹਾਂ ਦੀ ਹਾਜ਼ਰੀ ਰੋਜ਼ ਲਿਖੀ ਜਾਂਦੀ ਸੀ। ਗੁਰੂ ਪਰਿਵਾਰ ਦੀਆਂ ਮਾਤਾਵਾਂ ਅਤੇ ਇਹ ਸੇਵਕ ਮਾਈਆਂ ਰੋਜ਼ ਅੰਮ੍ਰਿਤ ਵੇਲੇ ਉਠ, ਇਸ਼ਨਾਨ ਕਰ ਨਾਮ-ਸਿਮਰਨ ਕਰਦੀਆਂ, ਬਾਣੀ ਦਾ ਪਾਠ ਅਤੇ ਆਸਾ ਦੀ ਵਾਰ ਦਾ ਕੀਰਤਨ ਕਰਦੀਆਂ, ਚੱਕੀ ਨਾਲ ਆਟਾ ਪੀਂਹਦੀਆਂ ਤੇ ਲੰਗਰ ਦੀ ਸੇਵਾ ਕਰਦੀਆਂ। ਇਹਨਾਂ ਮਾਈਆਂ ਨੇ ਆਪਣਾ ਸੰਚਿਤ ਧਨ ਲੰਗਰ ਲਈ ਭੇਟਾ ਕਰ ਦਿੱਤਾ ਸੀ ਤੇ ਆਪਣੇ ਬੱਚਿਆਂ ਤੇ ਪਰਿਵਾਰ ਨੂੰ ਵੀ ਦੇਸ਼-ਭਗਤੀ ਦੇ ਰਾਹ ਪਾਇਆ ਹੋਇਆ ਸੀ।

ਰੰਗੂਨ ਤੋਂ ਭੇਜੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਵਿਚ ਇਨ੍ਹਾਂ ਦੇਸ਼-ਭਗਤ ਮਾਈਆਂ ਦਾ ਜ਼ਿਕਰ ਆਉਂਦਾ ਹੈ। ਮਾਈ ਅਤਰੀ, ਮਾਈ ਜਵਾਲਾ ਦੇਵੀ ਆਦਿ ਨੂੰ ਸ੍ਰੀ ਸਤਿਗੁਰੂ ਜੀ ਨੇ ਰੰਗੂਨ ਤੋਂ ਹੁਕਮਨਾਮੇ ਵੀ ਭੇਜੇ ਸਨ।

ਗੁੱਜਰਵਾਲ ਦੀ ਬੀਬੀ ਕਰਮ ਕੌਰ ਜਿਸ ਵੱਲੋਂ ਪ੍ਰੇਮ ਤੇ ਸ਼ਰਧਾ ਨਾਲ ਬਣਾਈ ਗਈ ਕਾਲੀ ਕੰਬਲੀ ਨੂੰ ਧਾਰਨ ਕਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪ੍ਰਦੇਸ ਗਏ ਸਨ, ਨੂੰ ਬ੍ਰਿਟਿਸ਼ ਸਰਕਾਰ ਵੱਲੋਂ ਉਸ ਦੇ ਪਿੰਡ ਵਿਚ ਨਜ਼ਰਬੰਦ ਰਖਿਆ ਗਿਆ। ਇਹ ਬੀਬੀ ਜੇਲ੍ਹ ਵਿਚ ਸਿੰਘਾਂ ਨੂੰ ਲੋੜੀਂਦੇ ਬਸਤਰ ਪਹੁੰਚਾਂਦੀ ਸੀ।

ਸ੍ਰੀ ਸਤਿਗੁਰੂ ਜੀ ਨੇ ਦੇਸ਼ ਵਿਚ ਧਾਰਮਿਕ ਤੇ ਸਮਾਜਿਕ ਅਜ਼ਾਦੀ ਦੇ ਪ੍ਰਚਾਰ ਲਈ ਵੱਖੋ ਵੱਖ ਥਾਵਾਂ ਤੇ 22 ਸੂਬੇ ਥਾਪੇ ਹੋਏ ਸਨ ਜਿਨ੍ਹਾ ਤੋਂ ਇਲਾਵਾ ਇਕ ਸੂਬਾ ਪਿੰਡ ਵਰਿਆਹ ਜ਼ਿਲ੍ਹਾ ਅੰਮ੍ਰਿਤਸਰ ਦੀ ਮਾਈ ਹੁਕਮੀ ਸੀ, ਜਿਸ ਨੂੰ 'ਸੂਬਾ ਹੁਕਮਾ' ਅਥਵਾ 'ਮਾਈ ਮਹਾਤਮਾ' ਵੀ ਆਖਿਆ ਜਾਂਦਾ ਸੀ। ਅੰਗਰੇਜ਼ ਸਰਕਾਰ, ਸੂਬਾ ਮਾਈ ਮਹਾਤਮਾ ਨੂੰ ਬਾਗ਼ੀਆਂ ਦੀ ਨੇਤਾ ਮੰਨਦੀ ਸੀ। ਇਸ ਮਾਈ ਨੇ ਨਾਮ-ਦਾਨ ਇਸ਼ਨਾਨ ਤੇ ਸੁੱਚ ਸੋਧ ਦੀ ਲਹਿਰ ਚਲਾ ਕੇ ਰਾਜੇ-ਮਹਾਰਾਜਿਆਂ ਦੇ ਘਰਾਂ ਵਿਚ ਸਿੱਖ ਧਰਮ ਦਾ ਪ੍ਰਚਾਰ ਕੀਤਾ ਜਿਸ ਦੇ ਫਲਸਰੂਪ ਬਹੁਤ ਸਾਰੇ ਲੋਕ ਅੰਮ੍ਰਿਤ ਛਕ, ਨਾਮਧਾਰੀ ਬਣ ਦੇਸ਼ ਭਗਤੀ ਦੀ ਲਹਿਰ ਵਿਚ ਸ਼ਾਮਲ ਹੋਏ। ਇਸ ਮਾਈ ਦੇ ਆਸ਼ੀਰਵਾਦ ਨਾਲ ਨਾਭਾ ਦੇ ਮਹਾਰਾਜਾ ਰਿਪੁਦਮਨ ਸਿੰਘ ਦੇ ਘਰ ਪੁੱਤਰ ਨੇ ਜਨਮ ਲਿਆ, ਜਿਸ ਤੋਂ ਖੁਸ਼ ਹੋ ਕੇ ਮਹਾਰਾਜਾ ਨੇ ਇਕ ਰੋਲਜ਼ ਰਾਇਸ ਕਾਰ, ਨਕਦ ਮਾਇਆ, ਕਰੀਬ 1129 ਏਕੜ ਜਮੀਨ ਜਿਸ ਨੂੰ ਨਾਭੇ ਦੀ ਬੀੜ ਕਿਹਾ ਜਾਂਦਾ ਹੈ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਚਰਨ ਭੇਂਟ ਕੀਤੀ। ਮਹਾਤਮਾ ਮਾਈ ਹੁਕਮਾਂ ਜੀ ਦੇ ਸੰਪਰਕ ਵਿਚ ਆ ਕੇ ਬਹੁਤ ਸਾਰੀਆਂ ਮਾਈਆਂ ਪ੍ਰਭਾਵਤ ਹੋਈਆਂ। ਮਾਈ ਮਹਾਤਮਾ ਨੂੰ ਅੰਗਰੇਜ਼ ਸਰਕਾਰ ਨੇ ਨਜ਼ਰਬੰਦ ਕੀਤਾ ਤੇ ਕੁਝ ਸਮਾਂ ਫਿਰੋਜ਼ਪੁਰ ਦੀ ਜੇਲ੍ਹ ਵਿਚ ਵੀ ਰੱਖਿਆ।

ਸੰਗਰੂਰ ਰਿਆਸਤ ਦੇ ਪਿੰਡ ਕੁੰਨਰ ਦੀ ਬੀਬੀ ਕਿਸ਼ਨ ਕੌਰ ਨੇ ਬੀਬੀ ਮਹਾਤਮਾ ਦੀ ਸੰਗਤ ਵਿਚ ਆ ਕੇ 9● ਹਜ਼ਾਰ ਰੁਪਏ ਸ੍ਰੀ ਭੈਣੀ ਸਾਹਿਬ ਲੰਗਰ ਦੀ ਭੇਟਾ ਕੀਤੇ।

ਗੁੰਮਟੀ ਦੇ ਸਰਦਾਰ ਲਾਲ ਸਿੰਘ ਤੇ ਉਨ੍ਹਾਂ ਦੀ ਸੁਪਤਨੀ ਮਾਈ ਪਰਤਾਪ ਕੌਰ ਨੇ ਅੰਮ੍ਰਿਤ ਛਕ ਲਿਆ ਤੇ ਸਰਦਾਰੀ ਠਾਠ-ਬਾਠ ਤਿਆਗ ਦਿੱਤੇ। ਮਾਈ ਪਰਤਾਪ ਕੌਰ ਦੇ ਬਾਣੀ ਕੰਠ ਸੀ। ਇਸ ਜੋੜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ, ਆਪਣੀ ਜ਼ਮੀਨ ਗਹਿਣੇ ਰੱਖ ਕੇ ਅਖੰਡ ਪਾਠਾਂ ਦਾ ਪਰਵਾਹ ਚਲਾ ਦਿੱਤਾ। ਇਨ੍ਹਾਂ ਦੇ ਤਿੰਨ ਪੁੱਤਰ ਹੋਏ। ਵੱਡਾ ਪੁੱਤਰ ਹਰੀ ਸਿੰਘ ਅੰਗਰੇਜ਼ ਸਰਕਾਰ ਦੇ ਅਖੀਂ ਘੱਟਾ ਪਾ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਰੰਗੂਨ ਵਿਖੇ ਦਰਸ਼ਨ ਕਰ ਹੁਕਮਨਾਮਾ ਲੈ ਕੇ ਆਇਆ। ਛੋਟਾ ਪੁੱਤਰ ਧੰਨਾ ਸਿੰਘ ਰੰਗੂਨ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਗਿਆ, ਬੰਗਲੇ ਵਿਚ ਫੜਿਆ ਗਿਆ ਪਰ ਛੇਤੀ ਹੀ ਬਰੀ ਕਰ ਕੇ ਪੰਜਾਬ ਘੱਲ ਕੇ ਨਜ਼ਰਬੰਦ ਕਰ ਦਿੱਤਾ ਗਿਆ। ਮਾਈ ਪਰਤਾਪ ਕੌਰ ਤੇ ਉਸ ਦਾ ਪਤੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰ ਕੇ, 19

ਦਿਨ ਰੰਗੂਨ ਰਹਿ ਕੇ ਵਾਪਸ ਆਏ।

ਪਿੰਡ ਲੋਹਗੜ੍ਹ, ਜ਼ਿਲਾ ਲੁਧਿਆਣਾ ਦੇ ਸਰਦਾਰ ਜਿਉਣ ਸਿੰਘ ਤੇ ਉਹਨਾਂ ਦੀ ਸੁਪਤਨੀ ਮਾਈ ਧਰਮ ਕੌਰ ਦਾ ਘਰ ਨਾਮਧਾਰੀ ਕੇਂਦਰ ਸੀ। ਇਥੇ ਲੰਗਰ ਵੀ ਚਲਦਾ ਸੀ। ਅੰਗਰੇਜ਼ ਸਰਕਾਰ ਦੀ ਕਰੜੀ ਨਿਗਾਹ ਇਸ ਘਰ 'ਤੇ ਸੀ। ਇਹ ਸਾਰਾ ਪਿੰਡ ਹੀ ਕੂਕਿਆਂ ਸਿੰਘਾਂ ਦਾ ਸੀ। ਸ੍ਰ. ਦੇਵਾ ਸਿੰਘ ਜੀ ਦੇ ਮਲੇਰਕੋਟਲੇ ਤੋਪਾਂ ਨਾਲ ਸ਼ਹੀਦ ਹੋਣ ਮਗਰੋਂ ਇਹ ਸਾਰਾ ਪਿੰਡ ਨਜ਼ਰਬੰਦ ਕਰ ਦਿੱਤਾ ਗਿਆ ਤੇ ਇਕ ਮਹੀਨੇ ਵਾਸਤੇ ਪੁਲਿਸ ਚੌਂਕੀ ਬਿਠਾ ਦਿੱਤੀ ਗਈ। ਹਰ ਰੋਜ਼ ਹਰ ਘਰ ਦੀਆਂ ਨਾਮਧਾਰੀ ਮਾਈਆਂ ਦੀ ਹਾਜ਼ਰੀ ਲਿਖੀ ਜਾਂਦੀ ਸੀ।

ਪਿੰਡ ਪੱਤੋ ਜ਼ਿਲ੍ਹਾ ਫ਼ਿਰੋਜ਼ਪੁਰ ਦੇ ਭਾਈ ਉੱਤਮ ਸਿੰਘ ਤੇ ਉਨ੍ਹਾਂ ਦੀ ਸੁਪਤਨੀ ਮਾਈ ਮਾਨ ਕੌਰ ਨੂੰ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਮਨ ਉਪ੍ਰੰਤ, ਉਨ੍ਹਾਂ ਦੇ ਪਿੰਡ ਵਿਚ ਹੀ ਨਜ਼ਰਬੰਦ ਕਰੀ ਰੱਖਿਆ। ਉਨ੍ਹਾਂ ਨੂੰ ਕਿਸੇ ਸ਼ਰਤ 'ਤੇ ਵੀ ਬਾਹਰ ਜਾਣ ਦੀ ਇਜ਼ਾਜਤ ਨਹੀਂ ਸੀ।

ਫ਼ਰੀਦਕੋਟ ਦੇ ਨੇੜੇ ਪਿੰਡ ਭਾਣਾ ਦੇ ਸਰਦਾਰ ਹਰਨਾਮ ਸਿੰਘ ਤੇ ਉਨ੍ਹਾਂ ਦੀ ਸੁਪਤਨੀ ਮਾਈ ਚੰਦ ਕੌਰ, ਸੱਠ ਸਾਲ ਦੀ ਉਮਰ ਵਿਚ ਰੰਗੂਨ ਜਾ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰ ਆਏ ਸਨ। ਇਨ੍ਹਾਂ ਨੂੰ ਪਿੰਡ ਭਾਣੇਂ ਵਿਚ ਨਜ਼ਰਬੰਦ ਕਰੀ ਰਖਿਆ ਗਿਆ। ਸਰਕਾਰੀ ਰਿਕਾਰਡ ਮੁਤਾਬਕ ਇਨ੍ਹਾਂ ਨੂੰ ਸੰਨ 1874 ਵਿਚ ਸ੍ਰੀ ਸਤਿਗੁਰੂ ਜੀ ਦੇ ਰੰਗੂਨ ਵਿਚ ਦਰਸ਼ਨਾਂ ਦੀ ਲਿਖਤੀ ਆਗਿਆ ਮਿਲੀ ਸੀ।

ਜ਼ਿਲ੍ਹਾ ਅੰਬਾਲਾ ਦੇ ਪਿੰਡ ਰੁੜਕੀ (ਹੁਣ ਜ਼ਿਲ੍ਹਾ ਪਟਿਆਲਾ) ਦੇ ਰਹਿਣ ਵਾਲੀ ਮਾਈ ਸੱਦਾ ਕੌਰ ਦਾ ਪੁੱਤਰ ਸੀ ਨਾਨੂੰ ਸਿੰਘ, ਜਿਹੜਾ ਪ੍ਰਦੇਸ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਨਜ਼ਰਬੰਦੀ ਸਮੇਂ ਨੌਂ ਸਾਲ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਲਾਂਗਰੀ ਹੋ ਕੇ ਰਿਹਾ ਤੇ ਫਿਰ ਵਾਪਸ ਪੰਜਾਬ ਭੇਜ ਦਿੱਤਾ ਗਿਆ ਤੇ ਪੁਲਿਸ ਦੇ ਪਹਿਰੇ ਵਿਚ ਰੱਖਿਆ ਗਿਆ।

ਰਿਆਸਤ ਪਟਿਆਲੇ ਦੇ ਪਿੰਡ ਲੱਲਾਂ ਦੀ ਮਾਈ ਮਾਨ ਕੌਰ ਤੇ ਉਸ ਦੇ ਪਤੀ ਸ੍ਰ. ਮੋਹਨ ਸਿੰਘ ਦਾ ਘਰ ਨਾਮਧਾਰੀਆਂ ਦਾ ਕੇਂਦਰ ਸੀ। ਸ. ਮੋਹਨ ਸਿੰਘ ਨੂੰ ਰੋਜ਼ ਪੁਲਿਸ ਥਾਣੇਂ ਜਾਣਾਂ ਪੈਂਦਾ ਸੀ। ਮਾਈ ਮਾਨ ਕੌਰ ਆਪਣੇ ਪਿੰਡ 'ਚ ਨਜ਼ਰਬੰਦ ਰਹੀ। ਪੇਕੇ ਜਾਂ ਸ੍ਰੀ ਭੈਣੀ ਸਾਹਿਬ, ਜਾਣ ਲਈ ਥਾਣੇਂ ਤੋਂ ਇਜ਼ਾਜਤ ਲੈਣੀ ਪੈਂਦੀ ਸੀ।

ਮੁਠੱਡੇ ਦੀ ਮਾਈ ਬਿਸ਼ਨ ਕੌਰ ਤੇ ਹੋਰ ਨਾਮਧਾਰੀ ਇਸਤਰੀਆਂ ਨੇ ਅੰਗਰੇਜ਼ ਸਰਕਾਰ ਵੱਲੋਂ ਦੇਸ਼ ਭਗਤੀ ਦੇ ਜ਼ੁਰਮ ਵਿਚ ਦਿੱਤੇ ਤਸੀਹੇ ਝੱਲੇ। ਪਟਿਆਲਾ ਰਿਆਸਤ ਦੇ ਸਰਦਾਰ ਪਰਤਾਪ ਸਿੰਘ ਤੇ ਬੀਬੀ ਬਚਿੱਤਰ ਕੌਰ ਨੂੰ ਸਰਕਾਰ ਵੱਲੋਂ ਨਜ਼ਰਬੰਦ ਕਰ ਦਿੱਤਾ ਗਿਆ ਤੇ ਉਨ੍ਹਾਂ ਦੀ ਜਾਗੀਰ ਜ਼ਬਤ ਕਰ ਲਈ ਗਈ। ਮਲੇਰਕੋਟਲੇ ਵਿਖੇ ਸ਼ਹੀਦ ਹੋਏ ਸ. ਪ੍ਰੇਮ ਸਿੰਘ ਨਹਿਲ ਦੀ ਭਰਜਾਈ ਬੀਬੀ ਰਤਨ ਕੌਰ ਗਗੜਪੁਰ ਵਾਲੀ, ਅਤੇ ਫਰਵਾਹੀ ਦੇ ਸ਼ਹੀਦ ਗੁਰਮੁਖ ਸਿੰਘ ਬਾਗੜੀ ਦੀ ਸੁਪਤਨੀ ਮਾਈ ਅਤਰ ਕੌਰ, ਆਪਣੇ ਪਿੰਡਾਂ ਵਿਚ ਨਜ਼ਰਬੰਦ ਰਹੀਆਂ।

ਨਾਭਾ ਰਿਆਸਤ ਦੇ ਪਿੰਡ ਲੋਹਟਬੱਦੀ ਦੀ ਮਾਈ ਸੁਖਾਂ ਜੀ ਨੇ ਗ੍ਰਹਿਸਥ ਦਾ ਤਿਆਗ ਕੀਤਾ, ਇਨ੍ਹਾਂ ਦਾ ਲੋਹਟਬੱਦੀ ਵਾਲਾ ਘਰ ਨਾਮਧਾਰੀ ਕੇਂਦਰ ਰਿਹਾ।

ਮਲੇਰਕੋਟਲੇ ਵਿਖੇ ਸ਼ਹੀਦ ਹੋਏ ਨਾਮਧਾਰੀ ਸਿੰਘਾਂ ਦੇ ਜੱਥੇ ਵਿਚ ਦੋ ਮਾਈਆਂ ਇੰਦ ਕੌਰ ਪਿੰਡ ਹੰਡਿਆਏ ਦੀ ਅਤੇ ਮਾਈ ਖੇਮ ਕੌਰ ਪਿੰਡ ਦਿੱਤੁਪੁਰੇ ਦੀ ਸ਼ਾਮਲ ਸਨ। ਇਨ੍ਹਾਂ ਨੇ ਹੱਥ ਵਿਚ ਝੰਡਾ ਫੜ, ਸਿੰਘਾਂ ਨੂੰ ਸ਼ਹੀਦੀ ਜੱਥੇ ਵਿਚ ਸ਼ਾਮਲ ਹੋਣ ਲਈ ਪ੍ਰੇਰਿਆ। ਇਨ੍ਹਾਂ ਦੋਹਾਂ ਨੂੰ ਸ਼ਹੀਦ ਨਹੀਂ ਕੀਤਾ ਗਿਆ ਬਲਕਿ ਕਾਫੀ ਸਮਾਂ ਪਟਿਆਲਾ ਜੇਲ੍ਹ ਵਿਚ ਰਖਿਆ ਗਿਆ।

ਸ਼ਹੀਦ ਬਿਸ਼ਨ ਸਿੰਘ ਦੇ ਭਰਾ ਸ਼ਹੀਦ ਸੱਦਾ ਸਿੰਘ ਦੇ ਡੇਢ ਸਾਲ ਦੇ ਪੁੱਤਰ ਨਿਰੰਜਣ ਸਿੰਘ ਨੂੰ ਉਸ ਦੀ ਮਾਤਾ, ਅੰਗ੍ਰੇਜ਼ਾਂ ਦੀਆਂ ਨਜ਼ਰਾਂ ਤੋਂ ਬਚਾਉਣ ਲਈ ਆਪਣੇ ਪੇਕੇ ਪਿੰਡ ਝੁਨੇਰ ਲੈ ਗਈ ਅਤੇ ਉਥੇ ਹੀ ਪਾਲਿਆ।

ਮੁੰਡੀਆਂ ਜ਼ਿਲ੍ਹਾ ਲੁਧਿਆਣਾ ਦੀ ਮਾਈ ਰੱਤੀ ਮਸਤਾਨੀ ਨੇ ਸ੍ਰੀ ਸਤਿਗੁਰੂ ਹਰੀ ਸਿੰਘ ਦੇ ਹੁਕਮ ਨਾਲ ਲਾਹੌਰ ਵਿਚ ਲੰਗਰ ਚਲਾਇਆ ਤੇ ਦੇਸ਼-ਭਗਤੀ ਦਾ ਪ੍ਰਚਾਰ ਕੀਤਾ।

ਅੰਮ੍ਰਿਤਸਰ ਦੀ ਮਾਈ ਜਵਾਲਾ ਦੇਈ ਦਾ ਘਰ ਵੀ ਨਾਮਧਾਰੀ ਕੇਂਦਰ ਸੀ। ਇਹ ਮਾਈ ਬਾਬਾ ਦੀਪ ਸਿੰਘ ਦੇ ਬੁੰਗੇ ਜਾ ਕੇ ਕਥਾ ਕਰਦੀ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਕਤ ਸੰਨ 1929 ਈ. ਵਿਚ ਕਾਂਗਰਸ ਨੇ ਆਪਣਾ ਸਾਲਾਨਾ ਸਮਾਗਮ ਕੀਤਾ ਤੇ ਇਸ ਸਮਾਗਮ ਦਾ ਪੂਰਾ ਪ੍ਰਬੰਧ ਨਾਮਧਾਰੀਆਂ ਨੇ ਕੀਤਾ। ਬਾਹਰੋਂ ਆਏ ਲੱਖਾਂ ਲੋਕਾਂ ਦੇ ਲੰਗਰ ਦਾ ਪ੍ਰਬੰਧ ਮਾਤਾ ਜੀਵਨ ਕੌਰ ਜੀ ਦੀ ਨਿਗਰਾਨੀ ਹੇਠ ਕੀਤਾ ਗਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਹਿਲ ਮਾਤਾ ਭੁਪਿੰਦਰ ਕੌਰ ਨੇ ਵੀ ਸ੍ਰੀ ਸਤਿਗੁਰੂ ਜੀ ਦੁਆਰਾ ਜਾਰੀ ਰੱਖੇ ਅਜ਼ਾਦੀ ਦੇ ਸੰਗਰਾਮ ਵਿਚ ਪੂਰਾ ਸਾਥ ਅਤੇ ਸਹਿਯੋਗ ਦਿੱਤਾ।ਇੰਜ ਨਾਮਧਾਰੀ ਸਿੰਘਾਂ ਦੇ ਨਾਲ ਨਾਲ ਨਾਮਧਾਰੀ ਇਸਤ੍ਰੀਆਂ ਨੇ ਵੀ ਅੰਗਰੇਜ਼ੀ ਹਕੂਮਤ ਦੀਆਂ ਸਖ਼ਤੀਆਂ ਝੱਲੀਆਂ। ਜਿਹੜੇ ਸਿੰਘ ਸ਼ਹੀਦ ਕੀਤੇ ਗਏ ਉਨ੍ਹਾਂ ਦੀਆਂ ਮਾਵਾਂ, ਭੈਣਾਂ, ਧੀਆਂ ਤੇ ਪਤਨੀਆਂ ਨੇ ਵੀ ਕਸ਼ਟ ਝੱਲੇ। ਇਨ੍ਹਾਂ ਨੂੰ ਅੰਗ੍ਰੇਜ਼ ਹਕੂਮਤ ਵਲੋਂ ਇਨ੍ਹਾਂ ਦੇ ਪਿੰਡਾਂ ਵਿਚ ਨਜਰਬੰਦ ਰੱਖਿਆ ਗਿਆ।

# ਅੰਮ੍ਰਿਤਸਰ ਦਾ ਸਾਕਾ

14 ਜੂਨ 1871 ਦੀ ਅੱਧੀ ਰਾਤ ਨੂੰ ਨਾਮਧਾਰੀ ਸਿੱਖਾਂ ਦੇ ਇਕ ਜੱਥੇ ਨੇ ਅੰਮ੍ਰਿਤਸਰ ਵਿਖੇ, ਬੁੱਚੜਖਾਨੇ 'ਤੇ ਹਮਲਾ ਕਰ ਕੇ ਗਊਆਂ ਦੇ ਰੱਸੇ ਵੱਢ ਕੇ ਉਨ੍ਹਾਂ ਨੂੰ ਛੁਡਾ ਦਿੱਤਾ ਅਤੇ ਤਲਵਾਰਾਂ ਅਤੇ ਗੰਡਾਸਿਆਂ ਨਾਲ ਰੋਕਣ ਆਏ ਕਸਾਈਆਂ 'ਤੇ ਹਮਲਾ ਕਰ ਕੇ ਰਾਤ ਦੇ ਹਨੇਰੇ ਵਿਚ ਅਲੋਪ ਹੋ ਗਏ। ਸਿੱਖਾਂ ਦੇ ਇਸ ਜੱਥੇ ਵਿਚ ਸ਼ਾਮਿਲ ਸਨ – ਸਰਵ ਸ੍ਰੀ ਲਹਿਣਾ ਸਿੰਘ ਪੰਨਵ ਸਪੁੱਤਰ ਮੁਸੱਦਾ ਸਿੰਘ, ਬੀਹਲਾ ਸਿੰਘ ਨਾਰਲੀ, ਹਾਕਮ ਸਿੰਘ ਪਟਵਾਰੀ, ਫਤਿਹ ਸਿੰਘ ਦੁਕਾਨਦਾਰ, ਝੰਡਾ ਸਿੰਘ ਠੱਠਾ, ਸਿਪਾਹੀ ਲਾਲ ਸਿੰਘ, ਲਹਿਣਾ ਸਿੰਘ ਸਪੁੱਤਰ ਬੁਲਾਕਾ ਸਿੰਘ, ਭਗਵਾਨ ਸਿੰਘ ਅੜਬੰਗੀ ਪਿੰਡ ਮਰਾਣ੍ਹਾ, ਮਿਹਰ ਸਿੰਘ ਲੋਪੋਕੇ, ਲਛਮਣ ਸਿੰਘ ਪਿੰਡ ਚਾਹਲ ਜ਼ਿਲ੍ਹਾ ਗੁਰਦਾਸਪੁਰ ਅਤੇ ਗੁਲਾਬ ਸਿੰਘ ਚੂੜਚੱਕ।

ਇਹ ਸਿੱਖ ਰਾਤ ਦੇ ਹਨੇਰੇ ਵਿਚ ਫੜ੍ਹੇ ਨਾ ਜਾ ਸਕੇ। ਅੰਗ੍ਰੇਜ਼ ਪੁਲਿਸ ਅਫ਼ਸਰ ਮਿਸਟਰ ਕ੍ਰਿਸਟੀ ਨੇ ਸ਼ੱਕ ਦੇ ਅਧਾਰ ਤੇ 12 ਬੇਕਸੂਰ ਵਿਅਕਤੀਆਂ ਨੂੰ ਫੜ ਲਿਆ ਤੇ ਅਜਿਹੇ ਭਿਆਨਕ ਤਸੀਹੇ ਦਿੱਤੇ ਕਿ ਉਨ੍ਹਾਂ ਨੇ ਆਪਣਾ ਜ਼ੁਰਮ ਕਬੂਲ ਕਰ ਲਿਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਮੰਨ ਕੇ, ਜਿਨ੍ਹਾਂ ਸਿੱਖਾਂ ਨੇ ਅੰਮ੍ਰਿਤਸਰ ਦਾ ਸਾਕਾ ਕੀਤਾ ਸੀ ਉਨ੍ਹਾਂ ਵਿਚੋਂ ਜੋ ਸਿੱਖ ਹਾਜ਼ਰ ਸਨ (ਕੁਝ ਜਣੇ ਰੂਪੋਸ਼ ਹੋ ਚੁੱਕੇ ਸਨ) ਕਚਹਿਰੀ ਵਿਚ ਪੇਸ਼ ਹੋ ਕੇ ਆਪਣੇ ਗੁਨਾਹ ਦਾ ਇਕਬਾਲ ਕਰ ਲਿਆ ਅਤੇ ਫੜੇ ਜਾ ਚੁੱਕੇ 12 ਬੇਗੁਨਾਹਾਂ ਨੂੰ ਛੁਡਵਾ ਦਿੱਤਾ। ਮੁਕੱਦਮਾ ਚੱਲਿਆ ਤੇ ਚਾਰ ਸਿੱਖਾਂ ਨੂੰ ਫਾਂਸੀ ਦੀ ਸਜ਼ਾ ਸੁਣਾ ਦਿੱਤੀ ਗਈ। ਦੋ ਸਿੱਖਾਂ ਨੂੰ ਕਾਲੇ ਪਾਣੀ ਦੀ ਕੈਦ ਵਿਚ ਭੇਜਿਆ ਗਿਆ, ਜਿੱਥੇ ਉਹ ਤਸੀਹੇ ਝੱਲਦਿਆਂ ਸ਼ਹੀਦ ਹੋ ਗਏ। ਝੰਡਾ ਸਿੰਘ ਠੱਠਾ, ਮਿਹਰ ਸਿੰਘ ਲੋਪੋਕੇ, ਲਛਮਣ ਸਿੰਘ ਗੁਰਦਾਸਪੁਰ ਅਤੇ ਭਗਵਾਨ ਸਿੰਘ ਅੜਬੰਗੀ ਨੂੰ ਭਗੌੜੇ ਕਰਾਰ ਦਿੱਤਾ ਗਿਆ। ਮੁਕੱਦਮੇ ਸਮੇਂ ਭਗੌੜਾ ਕਰਾਰ ਦਿੱਤਾ ਗਿਆ ਝੰਡਾ ਸਿੰਘ ਠੱਠਾ ਜਦੋਂ ਦੋ ਸਾਲ ਬਾਅਦ ਕਾਬਲ ਵੱਲੋਂ ਪਰਤਿਆ ਤਾਂ ਅੰਗ੍ਰੇਜ਼ ਹਕੂਮਤ ਵਲੋਂ 11 ਅਗਸਤ 1873 ਨੂੰ ਫੜਿਆ ਗਿਆ। 12 ਅਗਸਤ 1873 ਨੂੰ ਉਸ 'ਤੇ ਮੁਕੱਦਮਾ ਚੱਲਿਆ ਅਤੇ ਉਸਨੂੰ ਫਾਂਸੀ ਦੇ ਦਿੱਤੀ ਗਈ।

ਇਸ ਸਾਕੇ ਦੇ ਚਾਰ ਸਿੱਖਾਂ – ਲਹਿਣਾ ਸਿੰਘ ਪੰਨਵ, ਬੀਹਲਾ ਸਿੰਘ ਨਾਰਲੀ, ਹਾਕਮ ਸਿੰਘ ਪਟਵਾਰੀ, ਫਤਿਹ ਸਿੰਘ ਦੁਕਾਨਦਾਰ ਨੂੰ 15 ਸਤੰਬਰ 1871 ਨੂੰ ਅੰਮ੍ਰਿਤਸਰ ਵਿਖੇ ਰਾਮ ਬਾਗ਼ ਦੇ ਇਕ ਵੱਡੇ ਬੋਹੜ ਦੇ ਟਾਹਣੇ ਨਾਲ ਸ਼ਰੇਆਮ ਫਾਂਸੀ ਦਿੱਤੀ ਗਈ। ਵੱਡੀ ਗਿਣਤੀ ਵਿਚ ਸ਼ਹਿਰ ਦੇ ਲੋਕ ਇਸ ਦ੍ਰਿਸ਼ ਨੂੰ ਵੇਖਣ ਆਏ। ਫਾਂਸੀ ਵਾਲੇ ਦਿਨ ਇਨ੍ਹਾਂ ਚਾਰੋ ਸਿੱਖਾਂ ਨੇ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਸਰੋਵਰ ਵਿਚ ਇਸ਼ਨਾਨ ਦੀ ਇੱਛਾ ਜਤਾਈ, ਜਿਸ ਦੀ ਪਵਿੱਤਰਤਾ ਦੀ ਰਾਖੀ ਲਈ ਇਨ੍ਹਾਂ ਨੇ ਸ਼ਹੀਦ ਹੋਣਾ ਸੀ ਅਤੇ ਇਹ ਵੀ ਕਿਹਾ ਕਿ ਗਊ ਦੀ ਤੰਦੀ ਦੇ ਬਣੇ ਰੱਸੇ ਉਹ ਆਪਣੇ ਸਰੀਰ ਨਾਲ ਨਹੀਂ ਲੱਗਣ ਦੇਣਗੇ ਅਤੇ ਜੱਲਾਦ ਉਹਨਾਂ ਨੂੰ ਹੱਥ ਨਾ ਲਗਾਵੇ, ਫਾਂਸੀਆਂ ਦੇ ਰੱਸੇ ਉਹ ਆਪ ਹੀ ਆਪਣੇ ਗਲਾਂ ਵਿਚ ਵਾਰੋ ਵਾਰੀ ਪਾਉਣਗੇ।

ਸੋ ਵਿਸ਼ੇਸ਼ ਰੂਪ ਵਿਚ ਰੇਸ਼ਮ ਦੀ ਡੋਰੀ ਦੇ ਰੱਸੇ ਇਨ੍ਹਾਂ ਲਈ ਬਣਵਾਏ ਗਏ। ਇਸ਼ਨਾਨ ਕਰਨ ਉਪ੍ਰੰਤ ਇਹ ਸਿੱਖ ਇਹ ਸ਼ਬਦ ਪੜ੍ਹਦੇ ਹੋਏ ਫਾਂਸੀ ਵਾਲੀ ਥਾਂ ਪੁੱਜੇ –

"ਤੇਰੀ ਸਰਨ ਮੇਰੇ ਦੀਨ ਦਿਆਲਾ, ਸੁਖ ਸਾਗਰ ਮੇਰੇ ਗੁਰ ਗੋਪਾਲਾ।

ਕਰ ਕਿਰਪਾ ਨਾਨਕ ਗੁਣ ਗਾਵੈ, ਰਾਖੋ ਸਰਣ ਅਸਾੜੀ ਜੀਓ।"

ਇੰਜ ਕੀਰਤਨ ਕਰਦਿਆਂ ਆਪਣੇ ਹੱਥੀਂ ਫਾਂਸੀ ਦੇ ਰੇਸ਼ਮੀ ਰੱਸੇ ਆਪ ਆਪਣੇ ਗਲੇ 'ਚ ਪਾ ਇਨ੍ਹਾਂ ਚਾਰ ਸਿੱਖਾਂ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ ਅਤੇ ਅਮਰ ਹੋ ਗਏ।

## ਅੰਮ੍ਰਿਤਸਰ ਸਾਕੇ ਦੇ ਸ਼ਹੀਦ ਕੀਤੇ ਗਏ ਸਿੱਖ ਅਤੇ ਵੇਰਵੇ

### ਅੰਮ੍ਰਿਤਸਰ ਸਾਕੇ ਦੇ ਫਾਂਸੀ ਦੇ ਕੇ ਸ਼ਹੀਦ ਕੀਤੇ ਗਏ ਚਾਰ ਸਿੱਖ

ਇਹ ਸਾਕਾ 14-15 ਜੂਨ 1871 ਨੂੰ ਹੋਇਆ

**15 ਸਤੰਬਰ 1871 ਨੂੰ ਅੰਮ੍ਰਿਤਸਰ ਵਿਖੇ 4 ਸਿੱਖ ਫਾਂਸੀ ਦੇ ਕੇ ਸ਼ਹੀਦ ਕੀਤੇ ਗਏ**

1. ਲਹਿਣਾ ਸਿੰਘ, ਗੋਤ ਭੱਟੀ, (ਰਾਮਗੜ੍ਹੀਆ ਸਿੱਖ) ਸਪੁੱਤਰ ਸ. ਮੁਸੱਦਾ ਸਿੰਘ, ਪਿੰਡ ਪੰਨਵ (ਹੁਣ ਪਾਕਿਸਤਾਨ ਵਿਚ) ਇਹ ਰਹਿੰਦੇ ਅੰਮ੍ਰਿਤਸਰ ਵਿਚ ਹੀ ਸਨ।
2. ਬੀਹਲਾ ਸਿੰਘ, ਗੋਤ ਸੰਧੂ, (ਜ਼ਿਮੀਂਦਾਰ) ਪਿੰਡ ਨਾਰਲੀ, ਹੁਣ ਜ਼ਿਲ੍ਹਾ ਤਰਨ ਤਾਰਨ।
3. ਹਾਕਮ ਸਿੰਘ ਪਟਵਾਰੀ, ਗੋਤ ਕਾਨਸ਼ (ਮਾਰਕੰਡੇ ਬ੍ਰਾਹਮਣ), ਪਿੰਡ ਮੌੜ੍ਹੇ ਕਲਾਂ, ਜ਼ਿਲ੍ਹਾ ਅੰਮ੍ਰਿਤਸਰ।
4. ਫਤਿਹ ਸਿੰਘ ਦੁਕਾਨਦਾਰ (ਭਾਟੜਾ), ਅੰਮ੍ਰਿਤਸਰ।

**ਪੰਜਵੇ ਸਿੱਖ ਝੰਡਾ ਸਿੰਘ ਨੂੰ ਜੋ ਕਿ ਭਗੌੜਾ ਕਰਾਰ ਦਿੱਤਾ ਗਿਆ ਸੀ, ਫੜ ਕੇ ਅਗਸਤ 1873 ਵਿਚ ਫਾਂਸੀ ਦੇ ਦਿੱਤੀ ਗਈ।**

5. ਝੰਡਾ ਸਿੰਘ, ਗੋਤ ਔਲਖ, (ਜ਼ਿਮੀਂਦਾਰ) ਪਿੰਡ ਰਾਵਲ ਠੱਠਾ, ਜ਼ਿਲ੍ਹਾ ਅੰਮ੍ਰਿਤਸਰ।

### ਅੰਮ੍ਰਿਤਸਰ ਸਾਕੇ ਦੇ ਕਾਲੇ ਪਾਣੀ ਕੈਦ ਕੀਤੇ ਗਏ ਦੋ ਸਿੱਖ

**(ਧਾਰਾ 107 ਦੇ ਅਧੀਨ ਇਨ੍ਹਾਂ ਤੇ ਕੇਸ ਚਲਾਇਆ ਗਿਆ ਅਤੇ ਕਾਲੇ ਪਾਣੀ ਦੀ ਸਜ਼ਾ ਸੁਣਾ ਕੇ ਕਾਲੇ ਪਾਣੀ ਭੇਜ ਦਿੱਤਾ ਗਿਆ ਜਿੱਥੋਂ ਉਹ ਫੇਰ ਵਾਪਿਸ ਨਹੀਂ ਆਏ, ਉੱਥੇ ਹੀ ਸ਼ਹੀਦ ਹੋ ਗਏ)**

6. ਲਹਿਣਾ ਸਿੰਘ ਸਪੁੱਤਰ ਬੁਲਾਕਾ ਸਿੰਘ, ਅੰਮ੍ਰਿਤਸਰ।
7. ਸਿਪਾਹੀ ਲਾਲ ਸਿੰਘ, ਅੰਮ੍ਰਿਤਸਰ।

# ਸ਼ਹੀਦ ਲਹਿਣਾ ਸਿੰਘ ਪੰਨਵ

**(ਅੰਮ੍ਰਿਤਸਰ ਸਾਕੇ ਦੇ ਸ਼ਹੀਦ)**

ਸ਼ਹੀਦ ਲਹਿਣਾ ਸਿੰਘ ਭੱਟੀ (ਰਾਮਗੜ੍ਹੀਏ ਸਿੱਖ) ਪਿੰਡ ਪੰਨਵ, ਸਪੁੱਤਰ ਸ. ਮੁਸੱਦਾ ਸਿੰਘ ਅਤੇ ਮਾਤਾ ਸਦਾ ਕੌਰ ਆਪਣੇ ਪਿੰਡ ਪੰਨਵ (ਉਦੋਂ ਇਹ ਪਿੰਡ ਤਹਿਸੀਲ ਸ਼ਕਰਗੜ੍ਹ, ਜ਼ਿਲ੍ਹਾ ਗੁਰਦਾਸਪੁਰ ਵਿਚ ਸੀ ਅਤੇ ਹੁਣ ਇਹ ਪਾਕਿਸਤਾਨ ਵਿਚ ਚਲਿਆ ਗਿਆ ਹੈ) ਤੋਂ ਕੰਮ-ਕਾਰ ਕਰਨ ਲਈ ਆਪਣੇ ਨਾਨਕੇ ਅੰਮ੍ਰਿਤਸਰ ਆ ਕੇ ਵਸ ਗਏ ਸਨ। ਆਪ ਵਿਆਹੇ ਹੋਏ ਸਨ। ਆਪ ਦੇ ਦੋ ਭਰਾ ਗੁੱਜਰ ਸਿੰਘ ਤੇ ਗੰਡਾ ਸਿੰਘ ਸਨ। ਆਪ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿਰੜੀ ਸਿਦਕੀ ਸਿੱਖ ਸਨ ਅਤੇ ਅੰਮ੍ਰਿਤਸਰ ਦੇ ਪ੍ਰਮੁੱਖ ਨਾਮਧਾਰੀ ਆਗੂਆਂ ਵਿਚੋਂ ਇਕ ਸਨ। ਆਪ ਕ੍ਰੀਬ 26-27 ਸਾਲ ਦੀ ਉਮਰ ਵਿਚ ਸ਼ਹੀਦ ਹੋਏ ਸਨ।

ਕਿਹਾ ਜਾਦਾ ਹੈ ਕਿ 1● ਜੂਨ 1871 ਨੂੰ ਬਾਬਾ ਲਹਿਣਾ ਸਿੰਘ ਨੂੰ ਸੁਫ਼ਨੇ ਵਿਚ ਪਹਿਲਾਂ ਸਤਿਗੁਰੂ ਅਰਜਨ ਦੇਵ ਜੀ ਅਤੇ ਫਿਰ ਸਤਿਗੁਰੂ ਤੇਗ ਬਹਾਦੁਰ ਜੀ ਦੇ ਦਰਸ਼ਨ ਹੋਏ। ਆਪ ਨੇ ਦੋਹਾਂ ਨੂੰ ਨਮਸਕਾਰ ਕਰ ਕੇ ਅੰਮ੍ਰਿਤਸਰ ਹਰਿਮੰਦਰ ਸਾਹਿਬ ਦੀ ਬੇਅਦਬੀ ਦੀ ਵਿਥਿਆ ਸੁਣਾਈ। ਸਤਿਗੁਰਾਂ ਅੱਗੋਂ ਬਚਨ ਕੀਤਾ,

" ਸਿੰਘੋ ! ਤਕੜੇ ਹੋ ਕੇ ਗਊਆਂ ਨੂੰ ਬੁੱਚੜਾਂ ਤੋਂ ਛੁਡਵਾਓ, ਸਤਿਗੁਰੂ ਤੁਹਾਡੇ ਅੰਗ ਸੰਗ ਰਹਿਣਗੇ।"

14 ਜੂਨ 1871 ਨੂੰ ਅੰਮ੍ਰਿਤ ਵੇਲੇ ਸ਼ਹੀਦ ਲਹਿਣਾ ਸਿੰਘ ਤੇ ਉਨ੍ਹਾਂ ਦੇ ਸਾਥੀ ਸਿੱਖਾਂ ਨੇ ਯੋਜਨਾਬੱਧ ਤਰੀਕੇ ਨਾਲ, ਅੰਮ੍ਰਿਤਸਰ ਬੁੱਚੜਖਾਨੇ 'ਤੇ ਹਮਲਾ ਕਰ ਕੇ ਗਊਆਂ ਛੁਡਵਾਈਆਂ ਅਤੇ ਆਪ ਫ਼ਰਾਰ ਹੋ ਗਏ। ਕਸੂਰਵਾਰ ਨਾ ਫੜੇ ਜਾ ਸਕਣ ਕਾਰਨ ਸਰਕਾਰ ਨੇ ਇਸ ਕੇਸ ਵਿਚ 12 ਬੇਕਸੂਰਾਂ ਨੂੰ ਫੜ ਕੇ ਝੂਠੇ ਕੇਸ ਬਣਾ ਦਿੱਤੇ ਤਾਂ ਜੋ ਉਹਨਾਂ ਨੂੰ ਸਜ਼ਾਵਾਂ ਦਿੱਤੀਆਂ ਜਾ ਸਕਣ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਪਤਾ ਲੱਗਣ 'ਤੇ ਹਜ਼ੂਰ ਨੇ, ਨਿਰਦੋਸ਼ ਵਿਅਕਤੀਆਂ ਦੇ ਫੜੇ ਜਾਣ ਉੱਤੇ ਅਫ਼ਸੋਸ ਪ੍ਰਗਟ ਕੀਤਾ। ਉਹਨਾਂ ਨੇ ਅਸਲੀ ਕਸੂਰਵਾਰਾਂ ਨੂੰ ਆਪਣੇ ਜ਼ੁਰਮ ਦਾ ਇਕਬਾਲ ਕਰਨ ਦੀ ਦਲੇਰੀ ਵਿਖਾਉਣ ਦੀ ਇੱਛਾ ਵਿਅਕਤ ਕੀਤੀ।

ਸ੍ਰੀ ਸਤਿਗੁਰੂ ਜੀ ਦਾ ਹੁਕਮ ਮੰਨ ਕੇ ਇਹ ਸਿੱਖ ਅਦਾਲਤ ਵਿਚ ਪੇਸ਼ ਹੋ ਗਏ ਅਤੇ ਉਪਰੋਕਤ ਘਟਨਾ ਦਾ ਇਕਬਾਲ ਕਰ ਬੇਕਸੂਰ ਵਿਅਕਤੀਆਂ ਨੂੰ ਛੁਡਵਾਇਆ ਅਤੇ ਆਪ ਸ਼ਹੀਦ ਹੋ ਗਏ।

ਸ਼ਹੀਦ ਲਹਿਣਾ ਸਿੰਘ ਦੇ ਘਰ ਇਕੋ ਧੀ ਸੀ। ਇਨ੍ਹਾਂ ਦੇ ਭਰਾ ਸ. ਗੁੱਜਰ ਸਿੰਘ ਦਾ ਖਾਨਦਾਨ ਚਲ ਰਿਹਾ ਹੈ। ਇਨ੍ਹਾਂ ਦੇ ਜ਼ਿਆਦਾਤਰ ਪਰਿਵਾਰ ਦਿੱਲੀ ਰਹਿੰਦੇ ਹਨ। ਕ੍ਰੀਬ 1985-86 ਤੋਂ ਹਰ ਸਾਲ ਅੰਮ੍ਰਿਤਸਰ ਸਾਕੇ ਦੇ ਸ਼ਹੀਦਾਂ ਨਮਿਤ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਅੰਮ੍ਰਿਤਸਰ ਜਾਂ ਸ੍ਰੀ ਭੈਣੀ ਸਾਹਿਬ ਵਿਖੇ ਸ਼ਹੀਦ ਯਾਦਗਾਰੀ ਸਮਾਗਮ ਹੋ ਰਹੇ ਹਨ। ਹਰ ਸਾਲ ਇਨ੍ਹਾਂ ਸਮਾਗਮਾਂ ਦੀ ਸੇਵਾ ਦਿੱਲੀ ਰਹਿੰਦੇ ਸ਼ਹੀਦ ਲਹਿਣਾ ਸਿੰਘ ਪੰਨਵ ਦੇ ਪਰਿਵਾਰਾਂ ਵਿਚੋਂ ਪਹਿਲਾਂ ਸ. ਦਲੀਪ ਸਿੰਘ ਪੰਨਵ ਅਤੇ ਇਨ੍ਹਾਂ ਦੇ ਚੜ੍ਹਾਈ ਕਰ ਜਾਣ ਉਪ੍ਰੰਤ ਇਨ੍ਹਾਂ ਦੇ ਪੁੱਤਰ ਸਰਵ ਸ੍ਰੀ ਜਸਬੀਰ ਸਿੰਘ, ਸਤਵਿੰਦਰ ਸਿੰਘ ਤੇ ਗੁਰਵਿੰਦਰ ਸਿੰਘ ਆਦਿਕ ਪਰਿਵਾਰ ਕਰਵਾਉਂਦੇ ਹਨ।

## ਸ਼ਹੀਦ ਹਾਕਮ ਸਿੰਘ ਪਟਵਾਰੀ

### ਪਿੰਡ ਮੌੜ੍ਹੇ ਕਲਾਂ, ਬਲਾਕ ਚੌਗਾਵਾਂ, ਤਹਿਸੀਲ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ

**(ਅੰਮ੍ਰਿਤਸਰ ਸਾਕੇ ਦੇ ਸ਼ਹੀਦ)**

ਸ਼ਹੀਦ ਹਾਕਮ ਸਿੰਘ ਪਟਵਾਰੀ ਸਪੁੱਤਰ ਸ੍ਰੀ ਰੂਪਾ, ਪਿੰਡ ਮੌੜ੍ਹੇ ਕਲਾਂ, ਹੁਣ ਬਲਾਕ ਚੌਗਾਵਾਂ, ਤਹਿਸੀਲ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ ਦੇ ਮਾਰਕੰਡੇ ਬ੍ਰਾਹਮਣ (ਗੋਤ ਕਾਨਸ਼) ਸਨ। ਆਪ ਦਾ ਪਹਿਲਾ ਨਾਂ ਹਾਕਮ ਰਾਏ ਸੀ।

ਸ਼ਹੀਦ ਹਾਕਮ ਸਿੰਘ ਪਟਵਾਰੀ ਆਪਣੀ ਵਿਧਵਾ ਮਾਤਾ ਦਾ ਇਕਲੌਤਾ ਨੌਜਵਾਨ ਪੁੱਤਰ ਸੀ। ਕਿਹਾ ਜਾਂਦਾ ਹੈ ਕਿ ਇਸ ਦੀ ਮਾਤਾ ਬੜੇ ਹੌਸਲੇ ਨਾਲ ਫਾਂਸੀ ਵਾਲੀ ਥਾਂ ਆਈ, ਚਾਰਾਂ ਸ਼ਹੀਦਾਂ ਦੇ ਮ੍ਰਿਤਕ ਸਰੀਰਾਂ ਨੂੰ ਗੱਡੇ ਵਿਚ ਪਾ ਕੇ ਆਪਣੇ ਪਿੰਡ ਮੌੜ੍ਹੇ ਲੈ ਆਈ। ਆਪਣੇ ਘਰ ਦਾ ਕੋਠਾ ਉਧੇੜ ਕੇ, ਕੜੀਆਂ ਬਾਲੇ ਲਾਹ ਕੇ, ਉਹਨਾਂ ਲੱਕੜਾਂ ਨਾਲ, ਮਾਤਾ ਨੇ ਸ਼ਹੀਦਾਂ ਦਾ ਸਸਕਾਰ ਕੀਤਾ।

ਪਿੰਡ ਮੌੜੇ ਕਲਾਂ ਵਿਖੇ ਇਸ ਵੇਲੇ ਸ਼ਹੀਦ ਹਾਕਮ ਸਿੰਘ ਦੇ ਘਰ ਵਾਲਾ ਅਸਥਾਨ ਜਿਥੇ ਸ਼ਹੀਦਾਂ ਦਾ ਸਸਕਾਰ ਕੀਤਾ ਗਿਆ ਸੀ, ਵੀਰਾਨੀ ਦੀ ਹਾਲਤ ਵਿਚ ਪਿਆ ਹੈ। ਇਸ ਬੂਟੇ ਤੇ ਝਾੜਾਂ ਉੱਗੇ ਅਸਥਾਨ ਵਿਚ ਉਸ ਵੇਲੇ ਦਾ ਇਕ ਢਹਿਆ ਹੋਇਆ ਕਮਰਾ ਮੌਜੂਦ ਹੈ। ਇਸ ਦੀਆਂ ਟੁੱਟੀਆਂ ਹੋਈਆਂ ਕੰਧਾਂ ਅੰਦਰ ਪਿੰਡ ਦੇ ਲੋਕ ਦੀਵਾ ਜਗਾ ਕੇ ਮੱਥਾ ਟੇਕਦੇ ਹਨ।

ਸ਼ਹੀਦ ਹਾਕਮ ਸਿੰਘ ਦੇ ਭਰਾ ਤੇ ਚਾਚੇ ਤਾਇਆਂ ਦੇ ਪਰਿਵਾਰ ਪਿੰਡ ਤੋਂ ਚਲੇ ਗਏ ਹਨ। ਜ਼ਿਆਦਾਤਰ ਪਰਿਵਾਰ ਅੰਮ੍ਰਿਤਸਰ ਰਹਿੰਦੇ ਹਨ।

ਪਿੰਡ ਮੌੜੇ ਕਲਾਂ ਅੰਮ੍ਰਿਤਸਰ-ਅਜਨਾਲਾ ਰੋਡ ਤੇ ਚੌਗਾਵਾਂ ਤੋਂ ਕ੍ਰੀਬ 6 ਕਿਲੋਮੀਟਰ ’ਤੇ ਹੈ।

## ਸ਼ਹੀਦ ਫ਼ਤਿਹ ਸਿੰਘ ਦੁਕਾਨਦਾਰ, ਅੰਮ੍ਰਿਤਸਰ

**(ਅੰਮ੍ਰਿਤਸਰ ਸਾਕੇ ਦੇ ਸ਼ਹੀਦ)**

ਸ਼ਹੀਦ ਫ਼ਤਿਹ ਸਿੰਘ, ਅੰਮ੍ਰਿਤਸਰ ਵਿਖੇ ਦੁਕਾਨਦਾਰ ਸਨ। ਇਨ੍ਹਾਂ ਦੇ ਪਰਿਵਾਰ ਵਿਚੋਂ ਇਸ ਵੇਲੇ ਕੋਈ ਨਹੀਂ ਹੈ। ਇਹ ਨੌਜਵਾਨ ਅਵਸਥਾ ਵਿਚ ਸ਼ਹੀਦ ਹੋਏ ਸਨ।

ਸ਼ਹੀਦ ਫ਼ਤਿਹ ਸਿੰਘ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸ਼ਰਧਾਲੂ ਸਿੱਖ ਸਨ। ਸਾਧ ਸੰਗਤ ਨਾਲ ਮੇਲੇ ਗੇਲੇ ਸਮੇਂ ਹੀ ਬੀਹਲਾ ਸਿੰਘ, ਲਹਿਣਾ ਸਿੰਘ, ਹਾਕਮ ਸਿੰਘ ਪਟਵਾਰੀ ਆਦਿ ਹੁਰਾਂ ਨਾਲ ਇਹਨਾਂ ਦਾ ਆਪਸ ’ਚ ਮੇਲ ਮਿਲਾਪ ਵਧਿਆ। ਇਹ ਚਾਰੇ ਜਣੇਂ, ਕਈ ਵਾਰ, ਇੱਕਠੇ ਹੀ, ਹਰਿਮੰਦਰ ਸਾਹਿਬ ਮੱਥਾ ਟੇਕਣ ਜਾਂ ਸਰੋਵਰ ਵਿਚ ਇਸ਼ਨਾਨ ਕਰਨ ਜਾਂਦੇ ਸਨ।

# ਸ਼ਹੀਦ ਬੀਹਲਾ ਸਿੰਘ ਸੰਧੂ

**ਪਿੰਡ ਨਾਰਲੀ, ਬਲਾਕ ਭਿੱਖੀਵਿੰਡ, ਤਹਿਸੀਲ ਪੱਟੀ, ਜ਼ਿਲ੍ਹਾ ਤਰਨਤਾਰਨ**

**(ਅੰਮ੍ਰਿਤਸਰ ਸਾਕੇ ਦੇ ਸ਼ਹੀਦ)**

ਸ਼ਹੀਦ ਬੀਹਲਾ ਸਿੰਘ ਸੰਧੂ (ਜ਼ਿਮੀਂਦਾਰ ਸਿੱਖ) ਪਿੰਡ ਨਾਰਲੀ, ਹੁਣ ਬਲਾਕ ਭਿੱਖੀਵਿੰਡ, ਤਹਿਸੀਲ ਪੱਟੀ ਜ਼ਿਲ੍ਹਾ ਤਰਨਤਾਰਨ (ਪਹਿਲੋਂ ਜ਼ਿਲ੍ਹਾ ਅੰਮ੍ਰਿਤਸਰ) ਦੇ ਸਨ। ਆਪ ਅਣਵਿਆਹੇ ਸਨ ਅਤੇ ਕ੍ਰੀਬ 18-19 ਸਾਲ ਦੀ ਨੌਜਵਾਨ ਅਵਸਥਾ ਵਿਚ ਸ਼ਹੀਦ ਹੋਏ। ਇਹ ਪਿੰਡ ਦੀ ਪੱਤੀ ਦਾਮੋਕੀ ਵਿਚ ਰਹਿੰਦੇ ਸਨ। ਬੀਹਲਾ ਸਿੰਘ ਪਤਲੇ ਸਰੀਰ ਤੇ ਦਰਮਿਆਨੇ ਕੱਦ ਦੇ ਸਨ। ਆਪ ਦੇ ਦੋ ਭਰਾ ਜਿਉਣ ਸਿੰਘ ਤੇ ਗੁਰਦਿੱਤ ਸਿੰਘ ਸਨ। ਆਪ ਦੇ ਭਰਾ ਗੁਰਦਿਤ ਸਿੰਘ ਦੇ ਪੁੱਤਰ ਗੋਪਾਲ ਸਿੰਘ ਦੀ ਔਲਾਦ ਚਲ ਰਹੀ ਹੈ।

ਪਿੰਡ ਨਾਰਲੀ ਭਿੱਖੀਵਿੰਡ ਤੋਂ ਕ੍ਰੀਬ 10 ਕਿਲੋਮੀਟਰ 'ਤੇ ਹੈ।

ਐਸ ਵੇਲੇ ਸ਼ਹੀਦ ਬੀਹਲਾ ਸਿੰਘ ਨਾਰਲੀ ਦੇ ਪਰਿਵਾਰ ਵਿਚੋਂ ਸ. ਗੋਪਾਲ ਸਿੰਘ ਦੇ ਪੁੱਤਰ ਸ. ਇੰਦਰ ਸਿੰਘ ਦੇ ਪੁੱਤਰ ਸ. ਸੱਜਣ ਸਿੰਘ ਦਾ ਪਰਿਵਾਰ ਪਿੰਡ ਨਾਰਲੀ ਵਿਖੇ ਰਹਿ ਰਿਹਾ ਹੈ। ਬਾਕੀ ਪਰਿਵਾਰਾਂ ਵਿਚੋਂ ਜ਼ਿਆਦ-ਾਤਰ ਪਰਿਵਾਰ ਲੁਧਿਆਣੇ ਹੈਬੋਵਾਲ ਕਲਾਂ ਵਿਖੇ ਰਹਿੰਦੇ ਹਨ। ਇਨ੍ਹਾਂ ਵਿਚੋਂ ਸ. ਕਾਬਲ ਸਿੰਘ ਅਜ ਕਲ ਸ੍ਰੀ ਭੈਣੀ ਸਾਹਿਬ ਵਿਖੇ ਸੇਵਾ ਕਰ ਰਹੇ ਹਨ। ਉਥੇ ਇਨ੍ਹਾਂ ਪਰਿਵਾਰਾਂ ਦੇ ਦੁੱਧ ਦੀ ਡੇਅਰੀ ਦੇ ਕੰਮ ਚਲਦੇ ਹਨ। ਦੋ ਪਰਿਵਾਰ ਅਮਰੀਕਾ ਵੀ ਗਏ ਹੋਏ ਹਨ। ਸੰਨ 2006 ਨੂੰ ਪਿੰਡ ਨਾਰਲੀ ਵਿਖੇ ਸਵ. ਸ. ਸੱਜਣ ਸਿੰਘ ਦੇ ਪੁੱਤਰਾਂ ਕੁਲਵੰਤ ਸਿੰਘ, ਸੁਖਵੰਤ ਸਿੰਘ ਅਤੇ ਗੁਰਸਾਹਿਬ ਸਿੰਘ ਪਰਿਵਾਰਾਂ ਵੱਲੋਂ ਸ਼ਹੀਦ ਬੀਹਲਾ ਸਿੰਘ ਸੰਧੂ ਯਾਦਗਾਰੀ ਸਮਾਗਮ ਪਿੰਡ ਨਾਰਲੀ ਵਿਖੇ ਪਿੰਡ ਵਾਸੀਆਂ ਦੇ ਸਹਿਯੋਗ ਨਾਲ ਕੀਤਾ ਗਿਆ। ਸੰਨ 2007 ਤੋਂ ਇਸੇ ਪਰਿਵਾਰ ਦੇ ਅਮਰੀਕਾ ਵਸਦੇ ਸ. ਮੁਖਤਿਆਰ ਸਿੰਘ ਅਤੇ ਸ. ਰੂਪ ਸਿੰਘ ਭਰਾਵਾਂ ਵੱਲੋਂ ਹਰ ਸਾਲ ਪਿੰਡ ਨਾਰਲੀ ਵਿਖੇ ਪਿੰਡ ਵਾਸੀਆਂ ਅਤੇ ਪਰਿਵਾਰ ਦੇ ਸਹਿਯੋਗ ਨਾਲ ਯਾਦਗਾਰੀ ਸਮਾਗਮ ਕਰਵਾਉਂਣੇ ਆਰੰਭੇ ਗਏ ਹਨ। ਇਨ੍ਹਾਂ ਨੇ ਆਖਿਆ ਹੈ ਹਰ ਸਾਲ ਅਗਲੇ ਮੇਲੇ ਵੀ ਇਹ ਇਸੇ ਤਰ੍ਹਾਂ ਕਰਵਾਉਣਗੇ।

ਸ਼ਹੀਦ ਭਗਤ ਸਿੰਘ ਦੇ ਬਜ਼ੁਰਗ ਵੀ ਪਿੰਡ ਨਾਰਲੀ ਦੇ ਹੀ ਸਨ। ਸ਼ਹੀਦ ਭਗਤ ਸਿੰਘ ਦਾ ਗੋਤ ਵੀ ਸੰਧੂ ਸੀ। ਸ਼ਹੀਦ ਭਗਤ ਸਿੰਘ ਦੇ ਪਿਛੋਕੜ ਵਿਚੋਂ ਸ਼ਹੀਦ ਬੀਹਲਾ ਸਿੰਘ ਨਾਰਲੀ ਦੇ ਪਰਿਵਾਰ ਦੇ ਸੰਬੰਧ ਰਹੇ ਹਨ।

## ਸ਼ਹੀਦ ਝੰਡਾ ਸਿੰਘ

**ਪਿੰਡ ਠੱਠਾ (ਰਾਵਲ), ਬਲਾਕ ਚੌਗਾਵਾਂ, ਤਹਿਸੀਲ ਅਜਨਾਲਾ,**

**ਜ਼ਿਲ੍ਹਾ ਅੰਮ੍ਰਿਤਸਰ**

**(ਅੰਮ੍ਰਿਤਸਰ ਸਾਕੇ ਦੇ ਸ਼ਹੀਦ)**

ਸ਼ਹੀਦ ਝੰਡਾ ਸਿੰਘ ਔਲਖ, ਪਿੰਡ ਠੱਠਾ (ਰਾਵਲ), ਹੁਣ ਬਲਾਕ ਚੌਗਾਵਾਂ, ਤਹਿਸੀਲ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ ਦੇ ਨਾਮਧਾਰੀ ਸਿੱਖ ਸਨ। ਇਹ ਪਿੰਡ ਦੀ ਸ਼ਮਸਾ ਪੱਤੀ ਵਿਚ ਰਹਿੰਦੇ ਸਨ। ਪਿੰਡ ਮੌੜੇ ਕਲਾਂ ਤੇ ਪਿੰਡ ਠੱਠਾ ਦਾ ਫ਼ਾਸਲਾ ਕ੍ਰੀਬ 5 ਕਿਲੋਮੀਟਰ ਦਾ ਹੈ।

ਝੰਡਾ ਸਿੰਘ ਜਿਸ ਨੂੰ ਅੰਮ੍ਰਿਤਸਰ ਸਾਕੇ ਦੇ ਮੁਕੱਦਮੇ ਸਮੇਂ ਭਗੌੜਾ ਕਰਾਰ ਦਿੱਤਾ ਗਿਆ ਸੀ ਜਦੋਂ ਦੋ ਸਾਲ ਬਾਅਦ ਕਾਬਲ ਵੱਲੋਂ ਪਰਤਿਆ ਤਾਂ ਅੰਗ੍ਰੇਜ਼ ਸਰਕਾਰ ਵੱਲੋਂ 11 ਅਗਸਤ 1873 ਨੂੰ ਫੜਿਆ ਗਿਆ। ਇਕ ਦਿਨ ਵਿਚ ਹੀ ਮੁਕੱਦਮੇ ਦੀ ਸਾਰੀ ਕਾਰਵਾਈ ਪੂਰੀ ਕਰਕੇ 12 ਅਗਸਤ 1873 ਨੂੰ ਝੰਡਾ ਸਿੰਘ ਨੂੰ ਕਾਤਿਲ ਠਹਿਰਾਇਆ ਗਿਆ, ਉਸੇ ਦਿਨ ਹੀ ਉਸ ਨੂੰ ਫਾਂਸੀ ਦੇ ਕੇ ਸ਼ਹੀਦ ਕਰ ਦਿੱਤਾ ਗਿਆ।

ਸਾਰਾ ਪਿੰਡ ਠੱਠਾ ਔਲਖ ਗੋਤੀਆਂ ਦਾ ਪਿੰਡ ਹੈ। ਸ਼ਹੀਦ ਝੰਡਾ ਸਿੰਘ ਦੇ ਪਰਿਵਾਰ ਵਿਚੋਂ ਐਸ ਵੇਲੇ ਧੀ ਦੇ ਪਰਿਵਾਰ ਵਿਚੋਂ ਨਾਨਕੇ ਢੇਰੀ 'ਤੇ ਆਏ ਸ. ਜਵੰਦ ਸਿੰਘ ਸੰਧੂ ਦੇ ਪੋਤੇ ਸਰਵ ਸ੍ਰੀ ਕਸ਼ਮੀਰ ਸਿੰਘ, ਠਾਕੁਰ ਸਿੰਘ ਤੇ ਮੁਖਤਿਆਰ ਸਿੰਘ ਰਹਿੰਦੇ ਹਨ।

## ਸ਼ਹੀਦ ਸਿਪਾਹੀ ਲਾਲ ਸਿੰਘ, ਸ਼ਹੀਦ ਲਹਿਣਾ ਸਿੰਘ

**ਜ਼ਿਲ੍ਹਾ ਅੰਮ੍ਰਿਤਸਰ**

**( ਅੰਮ੍ਰਿਤਸਰ ਸਾਕੇ ਵਿਚ ਕਾਲੇ ਪਾਣੀ ਦੀ ਕੈਦ ਕੱਟੀ)**

ਅੰਮ੍ਰਿਤਸਰ ਸਾਕੇ ਮਗਰੋਂ ਚੱਲੇ ਮੁਕੱਦਮੇ ਵਿਚ 31 ਅਗਸਤ ਸੰਨ 1871 ਨੂੰ ਸ. ਲਹਿਣਾ ਸਿੰਘ ਸਪੁੱਤਰ ਸ. ਬੁਲਾਕਾ ਸਿੰਘ ਅਤੇ ਸਿਪਾਹੀ ਲਾਲ ਸਿੰਘ ਨੂੰ ਕਾਲੇ ਪਾਣੀ ਦੀ ਸਜ਼ਾ ਹੋਈ।

ਇਨ੍ਹਾਂ ਬਾਰੇ ਜ਼ਿਆਦਾ ਜਾਣਕਾਰੀ ਨਹੀਂ ਮਿਲਦੀ। ਇਹ ਕਾਲੇ ਪਾਣੀ ਦੀ ਕੈਦ ਵਿਚੋਂ ਵਾਪਸ ਨਹੀਂ ਆਏ।

# ਰਾਏਕੋਟ ਦਾ ਸਾਕਾ

ਸੰਨ 1856 ਈ: ਵਿਚ ਲੁਧਿਆਣੇ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਮਿਸਟਰ ਰਿਕਟਸ ਨੇ ਰਾਏਕੋਟ ਵਿਖੇ ਵੀ ਬੁੱਚੜਖਾਨਾ ਖੋਲ੍ਹਣ ਦੀ ਮਨਜ਼ੂਰੀ ਦੇ ਦਿੱਤੀ ਸੀ। ਇਹ ਬੁੱਚੜਖਾਨਾ ਛੱਪੜ ਕੰਢੇ, ਸ਼ਹਿਰ ਦੀ ਚਾਰਦੀਵਾਰੀ ਦੇ ਬਾਹਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਬਣਾਏ ਗਏ ਗੁਰਦੁਆਰੇ ਅਤੇ ਸੁਥਰਿਆਂ ਦੇ ਇਕ ਡੇਰੇ ਦੇ ਬਿਲਕੁਲ ਨੇੜ੍ਹੇ ਖੋਲ੍ਹਿਆ ਗਿਆ ਸੀ।

ਬੁਚੜਖਾਨੇ ਵਿਚ ਰਾਂਝਾ ਤੇ ਬੂਟਾ ਬੁੱਚੜ ਦਾ ਕੰਮ ਕਰਦੇ ਸਨ। ਉਹ ਗਊ ਦਾ ਮਾਸ ਲੈ ਕੇ ਡੇਰੇ ਅਗੋਂ ਲੰਘਦੇ। ਕਾਂ ਕੁੱਤੇ ਵੀ ਮਾਸ ਦੀਆਂ ਬੋਟੀਆਂ, ਛਿਛੜੇ, ਹੱਡੀਆਂ ਆਦਿ ਧੂਹੀ ਫਿਰਦੇ। ਪੰਛੀ ਤਾਂ ਡੇਰੇ ਉਤੇ ਬੈਠਕੇ ਵੀ ਚੂੰਡਦੇ। ਡੇਰੇ ਦਾ ਸੇਵਾਦਾਰ ਤੇ ਗਰੰਥੀ ਬੜੇ ਦੁਖੀ ਹੁੰਦੇ ਪਰ ਆਪਣੇ ਅੰਦਰ ਹੀ ਗੁੱਸਾ ਪੀ ਲੈਂਦੇ। ਕਸਾਈ ਇਸ ਗੱਲ ਦੀ ਪਰਵਾਹ ਕੀਤੇ ਬਿਨਾਂ ਕਿ ਗੁੱਜਰਾਂ ਦੇ ਪਸ਼ੂ ਵੀ ਉਸ ਛੱਪੜ ਵਿਚ ਹੀ ਪਾਣੀ ਪੀਂਦੇ ਸਨ, ਹਲਾਲ ਕੀਤੀਆਂ ਗਈਆਂ ਗਊਆਂ ਦੀਆਂ ਹੱਡੀਆਂ ਛੱਪੜ ਵਿਚ ਹੀ ਸੁੱਟ ਦੇਂਦੇ।

ਰਾਏਕੋਟ ਬੁੱਚੜਖਾਨੇ ’ਤੇ 15 ਜੁਲਾਈ 1871 ਈ. ਦੀ ਰਾਤ ਨੂੰ ਨਾਮਧਾਰੀ ਸਿੱਖਾਂ ਦੇ ਜੱਥੇ ਨੇ ਹਮਲਾ ਕੀਤਾ। ਸਿੰਘਾਂ ਨੇ ਹਮਲਾ ਕਰਨ ਤੋਂ ਪਹਿਲਾਂ ਪਿੰਡ ਤਾਜਪੁਰੇ ਬੂਟਾ ਰਾਮ ਦੇ ਡੇਰੇ ਹਵਨ ਕੀਤਾ। ਰਾਤ 12 ਵਜੇ ਦੇ ਕਰੀਬ ਬੁੱਚੜਖਾਨੇ ਤੇ ਹੱਲਾ ਬੋਲਿਆ ਗਿਆ। ਸਿੰਘਾਂ ਨੇ ਗਊਆਂ ਦੇ ਰੱਸੇ ਵੱਢ ਦਿੱਤੇ ਅਤੇ ਗਊਆਂ ਨੂੰ ਬਾਹਰ ਹਿੱਕ ਦਿੱਤਾ।

ਜਦੋਂ ਹਮਲਾ ਹੋਇਆ ਤਾਂ ਰਾਂਝਾ ਤੇ ਦੋ ਹੋਰ ਭੱਜ ਗਏ। ਬੂਟਾ ਲੁਧਿਆਣੇ ਗਿਆ ਹੋਇਆ ਸੀ, ਸੋ ਉਹ ਵੀ ਬਚ ਗਿਆ। ਇਕ ਆਦਮੀ ਦਸੌਂਧੀ ਤੇ ਔਰਤ ਬੱਸੀ ਮਾਰੇ ਗਏ, 7 ਜ਼ਖਮੀ ਹੋਏ। ਰਾਤੋ ਰਾਤ ਸਿੰਘ ਫ਼ਰਾਰ ਹੋ ਗਏ। ਥਾਣਾ ਨੇੜੇ ਹੀ ਸੀ, ਪਰ ਉਸ ਰਾਤ ਬਰਸਾਤ ਹੋਣ ਕਾਰਣ ਅਤੇ ਹਨੇਰੀ ਝੱਖੜ ਝੁਲਣ ਕਾਰਣ ਮਸ਼ਾਲਾਂ ਵੀ ਨਹੀਂ ਸਨ ਬਾਲੀਆਂ ਜਾ ਸਕਦੀਆਂ। ਸਿਪਾਹੀ ਹੀ ਮੌਕੇ ’ਤੇ ਆਏ ਪਰ ਉਦੋਂ ਤੀਕ ਸਿੰਘ ਜਾ ਚੁਕੇ ਸਨ। ਚਿੱਕੜ ਕਾਰਨ ਪੈੜਾਂ ਵੀ ਨਹੀਂ ਸਨ ਲੱਭ ਸਕਦੀਆਂ ਸੋ ਰਾਤੀਂ ਪਿੱਛਾ ਨਾ ਕੀਤਾ ਜਾ ਸਕਿਆ।

ਸਰਕਾਰ ਨੇ ਦੋਸ਼ੀਆਂ ਦਾ ਪਤਾ ਲਾਉਣ ਲਈ 1000 ਰੁਪਏ ਦਾ ਇਨਾਮ ਰੱਖਿਆ। ਪਟਿਆਲੇ ਦੇ ਰਾਜੇ ਮਹਿੰਦਰ ਸਿੰਘ ਨੇ ਵੀ 250 ਰੁਪਏ ਦਾ ਇਨਾਮ ਰੱਖ ਦਿੱਤਾ। ਪਿੰਡ ਛੀਨੀਵਾਲ ਦਾ ਦਲ ਸਿੰਘ ਲਾਲਚ ਵਿਚ ਆ ਗਿਆ। ਉਸਨੇ ਪੁਲੀਸ ਨੂੰ ਖਬਰ ਕਰ ਦਿੱਤੀ। ਤੇਜਾ ਸਿੰਘ ਢਿੱਲਵਾਂ ਵਾਲੇ ਨੇ ਸਿੰਘਾਂ ਨੂੰ ਸਾਰੀ ਵਾਰਤਾ ਦੱਸੀ ਤੇ ਆਖਿਆ ਕੇ ਜੇਠੂਪੁਰੇ ਦਾ ਰਸਾਲਾ ਤੁਹਾਨੂੰ ਫੜ੍ਹਨ ਲਈ ਆ ਰਿਹਾ ਹੈ, ਤੁਸੀਂ ਆਪਣਾ ਪ੍ਰਬੰਧ ਕਰ ਲਵੋ। ਪਰ ਮਸਤਾਨ ਸਿੰਘ ਕਹਿਣ ਲੱਗਾ ਕਿ ਜੇ ਅਸੀਂ ਭੱਜ ਗਏ ਤਾਂ ਸਿਪਾਹੀ ਦੂਸਰੇ ਲੋਕਾਂ ਨੂੰ ਤੰਗ ਕਰਨਗੇ। ਦੁਪਹਿਰ ਤਕ ਪੁਲੀਸ ਵਾਲਿਆਂ ਨੇ ਸਿੰਘਾਂ ਨੂੰ ਗ੍ਰਿਫ਼ਤਾਰ ਕਰ ਲਿਆ। ਮੁਕੱਦਮਾ ਬੱਸੀ ਚਲਿਆ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਵੀ ਇਸ ਮੁਕੱਦਮੇ ਦੇ ਸੰਬੰਧ ਵਿਚ 28 ਜੁਲਾਈ 1871 ਨੂੰ ਬੱਸੀਆਂ ਕੋਠੀ ਬੁਲਾਇਆ ਗਿਆ।

ਰਾਏਕੋਟ ਸਾਕੇ ਦੇ ਮੁਕੱਦਮੇ ਦੇ ਫੈਸਲੇ ਅਨੁਸਾਰ ਪਿੰਡ ਪਿੱਥੋ ਦੇ ਤਿੰਨ ਸਿੰਘਾਂ – ਸੰਤ ਮੰਗਲ ਸਿੰਘ, ਸੰਤ ਮਸਤਾਨ ਸਿੰਘ ਤੇ ਸੰਤ ਗੁਰਮੁਖ ਸਿੰਘ ਨੂੰ 5 ਅਗਸਤ 1871 ਈ: ਨੂੰ ਰਾਏਕੋਟ ਬੁੱਚੜਖਾਨੇ ਦੇ ਕੋਲ ਹੀ ਫਾਂਸੀ ਗੱਡ ਕੇ ਫਾਂਸੀ ਦੇ ਦਿੱਤੀ ਗਈ। ਇਸੇ ਕੇਸ ਵਿਚ ਹੀ 28 ਜੁਲਾਈ 1871 ਈ: ਨੂੰ ਸੂਬਾ ਗਿਆਨੀ ਰਤਨ ਸਿੰਘ

ਤੇ ਸੰਤ ਰਤਨ ਸਿੰਘ ਨਾਈਵਾਲਾ ਨੂੰ ਲੁਧਿਆਣੇ ਜੇਲ੍ਹ ਵਿਚ ਕੈਦ ਕਰ ਲਿਆ ਗਿਆ ਸੀ।

ਚੀਫ ਕੋਰਟ ਪੰਜਾਬ ਦੇ ਜੱਜ ਬੋਲੀਨੋਸ ਨੇ 11 ਨਵੰਬਰ 1871 ਨੂੰ ਲਿਖਿਆ ਕਿ ਗਵਾਹਾਂ ਦੇ ਬਿਆਨਾਂ ਤੋਂ ਇਹ ਸਾਬਤ ਨਹੀਂ ਹੁੰਦਾ ਕਿ ਇਹਨਾਂ ਦੋਵਾਂ ਸਿੰਘਾਂ ਦਾ ਹੱਤਿਆਵਾਂ ਵਿਚ ਕੋਈ ਹੱਥ ਸੀ, ਇਸ ਲਈ ਮੈਂ ਮੌਤ ਦੀ ਜਗ੍ਹਾ ਆਜੀਵਨ ਜੇਲ੍ਹ ਦੀ ਸਜ਼ਾ ਦੇਂਦਾ ਹਾਂ। ਪਰ ਜੱਜ ਕੈਂਪਬੈਲ ਨੇ 14 ਨਵੰਬਰ 1871 ਈਃ ਨੂੰ ਮੌਤ ਦੀ ਸਜ਼ਾ ਬਹਾਲ ਰੱਖੀ। 23 ਨਵੰਬਰ 1871 ਈਃ ਨੂੰ ਜੱਜ ਲਿੰਡਸੇ ਨੇ ਵੀ ਮੌਤ ਦੀ ਸਜ਼ਾ ਨੂੰ ਬਹਾਲ ਰੱਖਿਆ। ਅੰਤ 26 ਨਵੰਬਰ 1871 ਈਃ ਨੂੰ ਸੂਬਾ ਗਿਆਨੀ ਰਤਨ ਸਿੰਘ ਜੀ ਤੇ ਸੰਤ ਰਤਨ ਸਿੰਘ ਜੀ ਨੂੰ ਸੈਂਟਰਲ ਜੇਲ੍ਹ ਲੁਧਿਆਣਾ ਦੇ ਬਾਹਰ ਫਾਂਸੀ ਦੇ ਦਿੱਤੀ ਗਈ।

## ਰਾਏਕੋਟ ਸਾਕੇ ਦੇ ਸ਼ਹੀਦ

**(ਇਹ ਸਾਕਾ 15 ਜੁਲਾਈ 1871 ਨੂੰ ਹੋਇਆ )**

## ਰਾਏਕੋਟ ਅਤੇ ਲੁਧਿਆਣੇ ਵਿਖੇ ਫਾਂਸੀ ਦੇ ਕੇ ਸ਼ਹੀਦ ਕੀਤੇ ਗਏ ਸਿੱਖ

### * ਰਾਏਕੋਟ ਵਿਖੇ ਸ਼ਹੀਦ ਕੀਤੇ ਗਏ ਤਿੰਨ ਸਿੱਖ

**(5 ਅਗਸਤ 1871 ਨੂੰ ਸ਼ਹੀਦ ਕੀਤੇ ਗਏ)**

ਇਹ ਤਿੰਨੋ ਸਿੱਖ ਪਿੰਡ ਪਿੱਥੋ ਹੁਣ ਬਲਾਕ ਰਾਮਪੁਰਾ ਤਹਿਸੀਲ ਫੂਲ ਜ਼ਿਲ੍ਹਾ ਬਠਿੰਡਾ (ਉਦੋਂ ਰਿਆਸਤ ਨਾਭਾ) ਦੇ ਸਨ।

1. ਮੰਗਲ ਸਿੰਘ ਭੁੱਲਰ ਸਪੁੱਤਰ ਸ. ਰਤਨ ਸਿੰਘ
2. ਮਸਤਾਨ ਸਿੰਘ ਭੁੱਲਰ ਸਪੁੱਤਰ ਸ. ਕਿਸ਼ਨ ਸਿੰਘ
3. ਗੁਰਮੁਖ ਸਿੰਘ ਮੁਹਾਰਾਂ ਸਪੁੱਤਰ ਸ. ਮੋਹਰ ਸਿੰਘ

## * ਲੁਧਿਆਣਾ ਵਿਖੇ ਸ਼ਹੀਦ ਕੀਤੇ ਗਏ ਦੋ ਸਿੱਖ

**(26 ਨਵੰਬਰ 1871 ਨੂੰ ਸ਼ਹੀਦ ਕੀਤੇ ਗਏ)**

1. ਸੂਬਾ ਗਿਆਨੀ ਰਤਨ ਸਿੰਘ ਸਪੁੱਤਰ ਸ੍ਰੀ ਰਾਮ ਕਿਸ਼ਨ, ਪਿੰਡ ਮੰਡੀਕਲਾਂ ਹੁਣ ਬਲਾਕ ਰਾਮਪੁਰਾ ਤਹਿਸੀਲ ਫੂਲ ਜ਼ਿਲ੍ਹਾ ਬਠਿੰਡਾ ਉਦੋਂ ਰਿਆਸਤ ਪਟਿਆਲਾ।
2. ਰਤਨ ਸਿੰਘ ਬਾਸੀ ਸਪੁੱਤਰ ਸ. ਬੁੱਧ ਸਿੰਘ, ਪਿੰਡ ਨਾਈਵਾਲਾ ਹੁਣ ਬਲਾਕ ਤਹਿਸੀਲ ਤੇ ਜ਼ਿਲ੍ਹਾ ਬਰਨਾਲਾ (ਉਦੋਂ ਰਿਆਸਤ ਪਟਿਆਲਾ) ਪਿੰਡ ਨਾਈਵਾਲੇ ਤੋਂ ਬਿਨ੍ਹਾਂ ਇਨ੍ਹਾਂ ਦੇ ਪਰਿਵਾਰ ਪਿੰਡ ਕਸਾਈਵਾੜਾ (ਹੁਣ ਰਾਮਨਗਰ) ਬਲਾਕ ਮੌੜ ਤਹਿਸੀਲ ਤਲਵੰਡੀ ਸਾਬੋ ਜ਼ਿਲ੍ਹਾ ਬਠਿੰਡਾ ਵਿਖੇ ਵੀ ਰਹਿੰਦੇ ਸਨ। ਸੰਤ ਰਤਨ ਸਿੰਘ ਦੋਹਾਂ ਪਿੰਡਾਂ ਵਿਚ ਰਹਿੰਦੇ ਸਨ। ਪਿੰਡ ਕਸਾਈਵਾੜਾ, ਪਿੰਡ ਮੰਡੀਕਲਾਂ ਦੇ ਨੇੜੇ ਹੈ।

# ਸ਼ਹੀਦ ਮੰਗਲ ਸਿੰਘ, ਸ਼ਹੀਦ ਗੁਰਮੁਖ ਸਿੰਘ, ਸ਼ਹੀਦ ਮਸਤਾਨ ਸਿੰਘ

### ਪਿੰਡ ਪਿੱਥੋ, ਬਲਾਕ ਰਾਮਪੁਰਾ, ਤਹਿਸੀਲ ਫੂਲ, ਜ਼ਿਲ੍ਹਾ ਬਠਿੰਡਾ

### (ਰਾਏਕੋਟ ਸਾਕੇ ਦੇ ਸ਼ਹੀਦ)

ਸ਼ਹੀਦ ਮੰਗਲ ਸਿੰਘ ਭੁੱਲਰ ਸਪੁੱਤਰ ਸ. ਰਤਨ ਸਿੰਘ, ਸ਼ਹੀਦ ਮਸਤਾਨ ਸਿੰਘ ਭੁੱਲਰ ਸਪੁੱਤਰ ਸ. ਕਿਸ਼ਨ ਸਿੰਘ ਤੇ ਸ਼ਹੀਦ ਗੁਰਮਖ ਸਿੰਘ ਮੁਹਾਰਾਂ ਸਪੁੱਤਰ ਸ. ਮਿਹਰ ਸਿੰਘ, ਪਿੰਡ ਪਿੱਥੋ ਦੇ ਸਨ। (ਮਲੇਰਕੋਟਲਾ ਸਾਕੇ ਦੇ ਇਕ ਸ਼ਹੀਦ ਹੀਰਾ ਸਿੰਘ ਅਤੇ ਸੂਬਾ ਹੁਕਮਾ ਸਿੰਘ ਵੀ ਇਸੇ ਪਿੰਡ ਪਿੱਥੋ ਦੇ ਸਨ।)

15 ਜੁਲਾਈ 1871 ਨੂੰ ਰਾਏਕੋਟ ਬੁੱਚੜਖਾਨੇ 'ਤੇ ਹਮਲਾ ਕਰਕੇ, ਗਊਆਂ ਨੂੰ ਛੁਡਾਉਣ ਦੇ ਦੋਸ਼ ਵਿਚ ਇਨ੍ਹਾਂ ਤਿੰਨਾਂ ਦੇਸ਼-ਭਗਤ ਨਾਮਧਾਰੀ ਸਿੱਖਾਂ 'ਤੇ ਅੰਗ੍ਰੇਜ਼ ਸਰਕਾਰ ਵੱਲੋਂ ਮੁਕੱਦਮਾ ਚਲਾਇਆ ਗਿਆ। ਪਿੰਡ ਪਿੱਥੋ, ਜ਼ਿਲ੍ਹਾ ਬਠਿੰਡਾ (ਉਦੋਂ ਥਾਣਾ ਫੂਲ, ਰਿਆਸਤ ਨਾਭਾ) ਦੇ ਇਨ੍ਹਾਂ ਤਿੰਨਾਂ ਸਿੱਖਾਂ ਨੂੰ 5 ਅਗਸਤ 1871 ਨੂੰ ਰਾਏਕੋਟ ਬੁੱਚੜਖਾਨੇ ਕੋਲ ਸ਼ਰੇਆਮ ਫਾਂਸੀ ਦਿੱਤੀ ਗਈ। ਇਨ੍ਹਾਂ ਦੀ ਸ਼ਹੀਦੀ ਨੂੰ ਵੱਡੀ ਗਿਣਤੀ ਵਿਚ ਲੋਕ ਦੇਖ ਰਹੇ ਸਨ। ਕਿਸੇ ਨੇ ਇਨ੍ਹਾਂ ਦੇ ਚਿਹਰੇ ਤੇ ਸ਼ਿਕਨ ਨਹੀਂ ਸੀ ਵੇਖੀ। ਇਨ੍ਹਾਂ ਨੇ ਰੇਸ਼ਮ ਦੇ ਰੱਸੇ ਆਪ ਆਪਣੇ ਗਲਾਂ ਵਿਚ ਪਾ ਕੇ ਫਾਂਸੀ ਲਈ, ਸ਼ਹੀਦ ਹੋਏ ਤੇ ਸਦਾ ਲਈ ਅਮਰ ਹੋ ਗਏ। ਇਨ੍ਹਾਂ ਸ਼ਹੀਦਾਂ ਦੇ ਪਰਿਵਾਰ ਅਤੇ ਵਾਰਿਸ ਜੋ ਉੱਥੇ ਆਏ ਹੋਏ ਸਨ, ਸ਼ਹੀਦਾਂ ਦੇ ਮ੍ਰਿਤਕ ਸਰੀਰਾਂ ਨੂੰ ਪਿੰਡ ਪਿੱਥੋ ਲੈ ਗਏ ਅਤੇ ਗੁਰ ਮਰਿਆਦਾ ਨਾਲ ਇਨ੍ਹਾਂ ਦਾ ਅੰਤਿਮ ਸਸਕਾਰ ਕਰ ਦਿੱਤਾ।

ਸ਼ਹੀਦਾਂ ਦੇ ਸਸਕਾਰ ਵਾਲੀ ਜਗ੍ਹਾਂ 'ਤੇ ਪਿੰਡ ਵਿਚ ਇਕ ਸ਼ਹੀਦ ਸਮਾਰਕ ਬਣਿਆ ਹੋਇਆ ਹੈ। ਇੱਥੇ ਲੋਕ ਮੱਥਾ ਟੇਕਦੇ ਹਨ। ਸਮੂਹ ਪਿੰਡ ਵਾਸੀ ਤੇ ਸ਼ਹੀਦਾਂ ਦੇ ਪਰਿਵਾਰ ਹਰ ਸਾਲ ਇਥੇ ਸ਼ਹੀਦ ਯਾਦਗਾਰੀ ਸਮਾਗਮ ਕਰਦੇ ਹਨ।

ਰਾਏਕੋਟ ਦੇ ਇਨ੍ਹਾਂ ਸ਼ਹੀਦਾਂ ਨਮਿਤ ਮੇਲਾ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਹਰ ਸਾਲ ਰਾਏਕੋਟ, ਲੁਧਿਆਣਾ ਜਾਂ ਸ੍ਰੀ ਭੈਣੀ ਸਾਹਿਬ ਵਿਖੇ ਕੀਤਾ ਜਾਂਦਾ ਹੈ। ਪਹਿਲੋਂ ਇਹ ਮੇਲਾ ਜ਼ਿਲ੍ਹਾ ਲੁਧਿਆਣਾ ਦੀ ਨਾਮਧਾਰੀ ਸੰਗਤ ਵੱਲੋਂ ਕੀਤਾ ਜਾਂਦਾ ਸੀ, ਹੁਣ ਪਿਛਲੇ ਕੁਝ ਸਾਲਾਂ ਤੋਂ ਰਾਏਕੋਟ ਵਾਲੇ ਮੇਲੇ ਦੀ ਸੇਵਾ ਲੁਧਿਆਣੇ ਦੇ ਸੰਤ ਸਰਦਾਰਾ ਸਿੰਘ ਅਤੇ ਉਨ੍ਹਾਂ ਦੇ ਸਪੁੱਤਰ ਸੂਬਾ ਹਰਭਜਨ ਸਿੰਘ, ਸੰਤ ਬਖਸ਼ੀਸ਼ ਸਿੰਘ ਤੇ ਸੰਤ ਜਗਮੋਹਨ ਸਿੰਘ ਕਰਦੇ ਹਨ। ਲੁਧਿਆਣੇ ਵਾਲੇ ਮੇਲੇ ਦੀ ਸੇਵਾ ਸ. ਅੰਮ੍ਰਿਤਪਾਲ ਸਿੰਘ ਲਾਟੀ ਸਪੁੱਤਰ ਸੰਤ ਲੱਛਮਣ ਸਿੰਘ ਫਗਵਾੜਾ ਅਤੇ ਪਰਿਵਾਰ ਕਰਦੇ ਹਨ। ਮਲੇਰਕੋਟਲਾ ਵਾਲੇ ਮੇਲੇ ਦੀ ਸੇਵਾ ਵੀ ਇਹੀ ਸੰਤ ਲਛਮਣ ਸਿੰਘ ਫਗਵਾੜਾ ਪਰਿਵਾਰ ਕਰਦੇ ਹਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਦਿਵਸ, ਬਸੰਤ ਪੰਚਮੀ ਵਾਲੇ ਮੇਲੇ ਦੀ ਸੇਵਾ ਪਿਛਲੇ ਕੁਝ ਸਾਲਾਂ ਤੋਂ ਸ. ਸੁਰਿੰਦਰ ਸਿੰਘ (ਭਾਈ ਜੀ) ਕਰਵਾਉਂਦੇ ਹਨ।

5 ਅਗਸਤ 2007 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਰਾਏਕੋਟ ਸਾਕੇ ਦੇ ਸ਼ਹੀਦਾਂ ਦੀ ਯਾਦ ਵਿਚ ਕੀਤੇ ਗਏ ਸਮਾਗਮ ਵਿਚ ਸ. ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ ਨੇ ਸੂਬਾ ਸੁਰਿੰਦਰ ਕੌਰ ਖਰਲ ਵੱਲੋਂ ਸਟੇਜ 'ਤੇ ਇਨ੍ਹਾਂ ਸ਼ਹੀਦਾਂ ਦੀ ਯਾਦ ਵਿਚ ਪਿੰਡ ਪਿੱਥੋਂ ਵਿਖੇ ਸਰਕਾਰ ਵੱਲੋਂ ਸਸਕਾਰ ਵਾਲੇ ਸਥਾਨ ਉੱਤੇ ਇਕ ਯਾਦਗਾਰ ਉਸਾਰੇ ਜਾਣ ਦੀ ਗੁਜਾਰਿਸ਼ ਕਰਨ ਤੇ ਬਾਦਲ ਸਾਹਿਬ ਨੇ ਦਸ ਲੱਖ ਰੁਪਏ ਦੀ ਗਰਾਂਟ ਭੇਜੇ ਜਾਣ ਦਾ ਵਾਦਾ ਕੀਤਾ। ਇਹ ਰੁਪਏ ਭੇਜ ਦਿੱਤੇ ਗਏ ਅਤੇ ਹੁਣ ਪਿੰਡ ਪਿੱਥੋ ਵਿਖੇ ਸ਼ਹੀਦਾਂ ਦੀ ਯਾਦ ਵਿਚ ਕਮਿਊਨਿਟੀ ਸੈਂਟਰ ਉਸਾਰਿਆ ਜਾ ਰਿਹਾ ਹੈ।

# ਕੂਕਾ ਅੰਦੋਲਨ ਸੰਬੰਧੀ ਸਮਾਗਮ ਸਾਰਾ ਸਾਲ ਮਨਾਏ ਜਾਣਗੇ-ਬਾਦਲ

## ਸ੍ਰੀ ਭੈਣੀ ਸਾਹਿਬ ਵਿੱਚ ਸਿੱਖ ਰਿਸਰਚ ਸੈਂਟਰ ਬਣਾਇਆ ਜਾਏ-ਹੰਸਪਾਲ

ਸ੍ਰੀ ਭੈਣੀ ਸਾਹਿਬ, ੫ ਅਗਸਤ ੨੦੦੭-ਅੱਜ ਰਾਇਕੋਟ ਦੇ ਸ਼ਹੀਦਾਂ ਦਾ ਰਾਜ ਪੱਧਰੀ ਸਮਾਗਮ ਮਨਾਉਣ ਸਮੇਂ ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਨੇ ਕਿਹਾ ਕਿ ਦੇਸ਼ ਨੂੰ ਅਜ਼ਾਦ ਕਰਵਾਉਣ ਲਈ ਕੂਕਾ ਲਹਿਰ ਦਾ ਮਹੱਤਵਪੂਰਨ ਯੋਗਦਾਨ ਹੈ। ਇਸ ਨੇ ਸਾਡਾ ਮਾਣ ਵਧਾਇਆ ਹੈ। ਨਾਮਧਾਰੀ ਲਹਿਰ ਦੇ ੧੫੦ ਸਾਲਾ ਸਮਾਗਮ ਨੂੰ ਸਾਰਾ ਸਾਲ ਮਨਾਇਆ ਜਾਏਗਾ। ਸ. ਬਾਦਲ ਨੇ ਸੂਬਾ ਸੁਰਿੰਦਰ ਕੌਰ ਖਰਲ ਦੀ ਮੰਗ ਤੇ ਰਾਇਕੋਟ ਸ਼ਹੀਦ ਹੋਣ ਵਾਲੇ ਪਿੰਡ ਪਿੱਥੋਂ ਦੇ ਸ਼ਹੀਦਾਂ ਦੀ ਯਾਦ ਵਿੱਚ ਕਮਿਊਨਿਟੀ ਸੈਂਟਰ ਬਣਾਉਣ ਲਈ ੧੦ ਲੱਖ ਰੁਪਏ ਦੇਣ ਦਾ ਵਾਅਦਾ ਕੀਤਾ। ਸ. ਹਰਵਿੰਦਰ ਸਿੰਘ ਹੰਸਪਾਲ, ਪ੍ਰਧਾਨ ਨਾਮਧਾਰੀ ਦਰਬਾਰ ਅਤੇ ਸਾਬਕਾ ਪ੍ਰਧਾਨ ਪੰਜਾਬ ਪ੍ਰਦੇਸ਼ ਕਾਂਗਰਸ ਨੇ ਅੱਜ ਦੇ ਸਮਾਗਮ ਵਿੱਚ ਸ. ਬਾਦਲ, ਆਰ. ਐਸ. ਐਸ. ਦੇ ਮੁਖੀ ਸ੍ਰੀ ਕੇ. ਸੁਦਰਸ਼ਨ ਅਤੇ ਹੋਰ ਪਤਵੰਤੇ ਸੱਜਣਾਂ ਨੂੰ ਜੀ ਆਇਆਂ ਨੂੰ ਆਖਦਿਆਂ ਕਿਹਾ ਕਿ ਇਤਿਹਾਸਕਾਰਾਂ ਨੇ ਸਿੱਖ ਇਤਿਹਾਸ ਵਿੱਚ ਬਹੁਤ ਭੁਲੇਖੇ ਪਾਏ ਹਨ, ਖਾਸ ਕਰਕੇ ਅੰਗਰੇਜ਼ ਲੇਖਕਾਂ ਨੇ ਤਾਂ ਇਸ ਤਰ੍ਹਾਂ ਇਤਿਹਾਸ ਲਿਖਿਆ ਹੈ ਕਿ ਸਿੱਖਾਂ ਦੀਆਂ ਕੁਰਬਾਨੀਆਂ 'ਗਲੋਰੀਫਾਈ' ਨਾ ਹੋ ਸਕਣ। ਉਹਨਾਂ ਜੇ. ਡੀ. ਕਨਿੰਘਮ ਦੇ ਇਤਿਹਾਸ ਵਿੱਚੋਂ ਮਿਸਾਲਾਂ ਦੇ ਕੇ ਆਪਣੀ ਗੱਲ ਦੀ ਪੁਸ਼ਟੀ ਕੀਤੀ। ਉਹਨਾਂ ਸ. ਬਾਦਲ ਤੋਂ ਮੰਗ ਕੀਤੀ ਕਿ ਸਹੀ ਇਤਿਹਾਸ ਲਿਖਣ ਲਈ ਸ੍ਰੀ ਭੈਣੀ ਸਾਹਿਬ ਵਿੱਚ ਰਿਸਰਚ ਸੈਂਟਰ ਬਣਾਇਆ ਜਾਏ। (ਬਾਕੀ ਸਫਾ ੭ ਤੇ)

# ਸ਼ਹੀਦੀ ਅਸਥਾਨ ਬੱਸੀਆਂ ਦੀ ਕੋਠੀ ਭਾਲੀ ਗਈ

ਰਾਇਕੋਟ ਦੇ ਸ਼ਹੀਦਾਂ ਨਾਲ ਸੰਬੰਧਤ ਅਸਥਾਨ 'ਬੱਸੀਆਂ ਦੀ ਕੋਠੀ' ੪ ਅਗਸਤ ਨੂੰ ਸ. ਜਸਵਿੰਦਰ ਸਿੰਘ ਰਿਸਰਚ ਸਕਾਲਰ ਅਤੇ ਲੇਖਕ ਤਾਰਾ ਸਿੰਘ ਅਨਜਾਣ ਨੇ ਭਾਲ ਲਈ ਹੈ। ਰਾਇਕੋਟ ਦੇ ਕੇਸ ਸੰਬੰਧੀ ਏਸੇ ਥਾਂ ਤੇ ਡਿਪਟੀ ਕਮਿਸ਼ਨਰ ਕਾਵਨ ਦੇ ਸੱਦੇ 'ਤੇ ਸਤਿਗੁਰੂ ਰਾਮ ਸਿੰਘ ਜੀ ਡੇਢ ਦਰਜਨ ਘੋੜ ਸਵਾਰ ਅਤੇ ਕੁਝ ਪੈਦਲ ਸੰਗਤ ਨਾਲ ਪਹੁੰਚੇ ਸਨ। ਰਾਇਕੋਟ ਦੇ ਸ਼ਹੀਦਾਂ 'ਤੇ ਮੁਕੱਦਮਾ ਚਲਾਉਣ ਸਮੇਂ ਕੋਠੀ ਦੇ ਨਾਲ ਬਣੀ ਇੱਕ ਇਮਾਰਤ ਵਿੱਚ ਹੀ ਸ਼ਹੀਦ ਮੰਗਲ ਸਿੰਘ, ਮਸਤਾਨ ਸਿੰਘ, ਗੁਰਮੁਖ ਸਿੰਘ ਨੂੰ ਪੁਲਿਸ ਹਿਰਾਸਤ ਵਿੱਚ ਰੱਖਿਆ ਗਿਆ ਸੀ। ਇਹ ਕੋਠੀ ਕਿੰਨੀ ਪੁਰਾਣੀ ਹੈ, ਇਸ ਬਾਰੇ ਸੀਲੋ ਢਾਣੀ ਦੀ ਕੋਠੀ ਲਾਗੇ ਵਾਹੀ ਕਰਦੇ ਅੱਧਖੜ੍ਹ ਉਮਰ ਦੇ ਸ. ਮਹਾਂ ਸਿੰਘ ਨੇ ਦੱਸਿਆ ਕਿ ਸਾਡੇ ਪਿਓ ਦਾਦੇ ਤੋਂ ਵੀ ਪੁਰਾਣੀ ਹੈ, ਹੋਊ ਡੇਢ ਦੋ ਸੌ ਸਾਲ ਪੁਰਾਣੀ। ਕੋਠੀ ਦੇ ਬਣਾਉਣ ਦਾ ਢੰਗ ਉਸਦੀਆਂ ਡਿਗੀਆਂ ਨਿੱਕੀਆਂ ਇੱਟਾਂ, ਭੂਤ ਬੰਗਲੇ ਵਰਗੇ ਪੁਰਾਣੇ ਜਾਲਿਆਂ ਲੱਗੇ ਉਜੜੇ ਕਮਰੇ ਦੱਸ ਰਹੇ ਸਨ ਕਿ ਇਹ ਬੇਅਬਾਦ ਹੈ। ਕੋਠੀ ਦਾ ਧਿਆਨ ਰੱਖ ਰਹੇ ਚੌਕੀਦਾਰ ਦਿਵਾਨ ਸਿੰਘ ਨੇ ਦੱਸਿਆ ਕਿ ਨੇੜੇ ਦੱਦਾਹੂਰ ਬਰਨਾਲਾ ਰੋਡ ਉਤੇ ਨਹਿਰ ਮਹਿਕਮੇ ਦਾ ਦਫ਼ਤਰ ਹੈ। ਓਥੋਂ ਇਸ ਬਾਰੇ ਤੁਹਾਨੂੰ ਕੋਈ ਜਾਣਕਾਰੀ ਮਿਲ ਸਕਦੀ ਹੈ। ਆਲਿਮ ਜੀ ਦੇ ਲਿਖੇ ਅਨੁਸਾਰ, "ਸਤਿਗੁਰੂ ਰਾਮ ਸਿੰਘ ਜੀ ਦੇ ਇਹ ਲਾਡਲੇ ਸਿੱਖ ੫ ਅਗਸਤ ੧੮੭੧ ਨੂੰ ਬੱਸੀਆਂ ਦੀ ਕੋਠੀ ਕੋਲ ਇੱਕ ਦਰਖਤ ਨਾਲ ਫਾਹੇ ਦਿੱਤੇ ਗਏ।" ਲਗਭਗ ੧੩ ਏਕੜ ਥਾਂ ਵਿੱਚ ਬਣੀ ਇਸ ਕੋਠੀ ਦਾ ਵਾਤਾਵਰਣ ਅਜੇ ਵੀ ਪੁਰਾਣਾ, ਰੁੱਖਾਂ ਦੀ ਝਿੜੀ ਵਾਲਾ ਤੇ ਅਣਸੁਆਰੇ, ਆਪੇ ਉਗੇ ਰੁੱਖ ਬੂਟਿਆਂ ਵਾਲਾ ਹੈ।

# ਸ਼ਹੀਦ ਸੂਬਾ ਗਿਆਨੀ ਰਤਨ ਸਿੰਘ

## ਪਿੰਡ ਮੰਡੀਕਲਾਂ, ਬਲਾਕ ਰਾਮਪੁਰਾ, ਤਹਿਸੀਲ ਫੂਲ, ਜ਼ਿਲ੍ਹਾ ਬਠਿੰਡਾ

### (ਲੁਧਿਆਣੇ ਵਿਖੇ ਹੋਏ ਸ਼ਹੀਦ)

ਸੂਬਾ ਗਿਆਨੀ ਰਤਨ ਸਿੰਘ ਅਤੇ ਸੰਤ ਰਤਨ ਸਿੰਘ ਨਾਈਵਾਲਾ ਨੂੰ ਅੰਗ੍ਰੇਜ਼ ਹਕੂਮਤ ਨੇ ਰਾਏਕੋਟ ਸਾਕੇ ਦੇ ਦੋਸ਼ੀਆਂ ਨੂੰ ਉਕਸਾਉਣ ਅਤੇ ਬਗਾਵਤ ਦੇ ਦੋਸ਼ ਹੇਠ 26 ਨਵੰਬਰ 1871 ਨੂੰ, ਲੁਧਿਆਣੇ ਸੈਂਟਰਲ ਜੇਲ੍ਹ ਦੇ ਸਾਹਮਣੇ ਸ਼ਰੇਆਮ ਫਾਂਸੀ ਦੇ ਕੇ ਸ਼ਹੀਦ ਕਰ ਦਿੱਤਾ ਸੀ। ਅੰਗ੍ਰੇਜ਼ ਸਰਕਾਰ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਸੂਬਿਆਂ ਅਤੇ ਪ੍ਰਭਾਵਸ਼ਾਲੀ ਆਗੂਆਂ 'ਤੇ ਮੁਕੱਦਮੇ ਚਲਾ ਕੇ, ਭਾਰਤ ਵਿਚ ਆਪਣੀ ਹਕੂਮਤ ਲਈ ਖ਼ਤਰਾ ਬਣੇ, ਤੇਜੀ ਨਾਲ ਵਧਦੇ ਜਾ ਰਹੇ ਨਾਮਧਾਰੀ ਅੰਦੋਲਨ ਨੂੰ ਸਮਾਪਤ ਕਰਨਾ ਚਾਹੁੰਦੀ ਸੀ।

ਸੂਬਾ ਗਿਆਨੀ ਰਤਨ ਸਿੰਘ ਜੀ ਨਾਮਧਾਰੀਆਂ ਵਿਚ ਬਹੁਤ ਵਿਦਵਾਨ, ਸਿਆਣੇ ਤੇ ਪ੍ਰਭਾਵਸ਼ਾਲੀ ਸ਼ਖ਼ਸੀਅਤ ਦੇ ਮਾਲਕ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਹੋਈ ਨਾਮਿਲਵਰਤਣ ਲਹਿਰ ਦੇ ਮੁਤਾਬਕ, ਨਾਮਧਾਰੀਆਂ ਨੇ ਸਰਕਾਰੀ ਅਦਾਲਤਾਂ ਦਾ ਬਾਈਕਾਟ ਕਰਕੇ, ਆਪਸੀ ਝਗੜੇ ਨਿਬੇੜਨ ਲਈ ਆਪਣਾ ਹੀ ਪ੍ਰਬੰਧ ਕੀਤਾ ਹੋਇਆ ਸੀ। ਸੂਬਾ ਗਿਆਨੀ ਰਤਨ ਸਿੰਘ ਜੀ ਆਪਣੇ ਇਲਾਕੇ ਦੇ ਪ੍ਰਮੁੱਖ ਜੱਜ ਮੰਨੇ ਜਾਂਦੇ ਸਨ। ਇਹ ਮਾਲਵੇ ਵਿਚ ਤੁਰ ਫਿਰ ਕੇ, ਸਿੱਖੀ ਦਾ ਪ੍ਰਚਾਰ ਵੀ ਕਰਦੇ ਅਤੇ ਨਾਲ ਹੀ ਹਰੇਕ ਥਾਂ ਜਾ ਕੇ ਨਾਮਧਾਰੀਆਂ ਦੇ ਆਪਸੀ ਝਗੜੇ ਨਿਬੇੜਦੇ ਅਤੇ ਮੁਕੱਦਮਿਆਂ ਦੇ ਫੈਸਲੇ ਕਰਿਆ ਕਰਦੇ ਸਨ। ਆਪਣੀ ਤੀਖਣ ਬੁੱਧੀ ਅਤੇ ਦੂਰ ਅੰਦੇਸ਼ੀ ਸਦਕਾ ਉਹ ਮਾਲਵੇ ਦੇ ਨਾਮਧਾਰੀਆਂ ਤੋਂ ਇਲਾਵਾ, ਦੂਸਰੇ ਭਾਈਚਾਰੇ ਵਿਚ ਵੀ ਸਤਿਕਾਰਯੋਗ ਸਥਾਨ ਤੇ ਗਹਿਰਾ ਪ੍ਰਭਾਵ ਰੱਖਦੇ ਸਨ। ਇਨ੍ਹਾਂ ਦੇ ਨਾਲ ਕੰਮ ਕਰਨ ਵਾਲੇ ਸੰਤ ਰਤਨ ਸਿੰਘ ਪਿੰਡ ਨਾਈਵਾਲਾ 'ਨਾਇਬ ਸੂਬਾ' ਵੀ ਵਿਦਵਾਨ ਸੱਜਣ ਸਨ। ਅੰਗ੍ਰੇਜ਼ ਸਰਕਾਰ ਦੀਆਂ ਅੱਖਾਂ ਵਿਚ ਰੜਕਦੇ ਇਨ੍ਹਾਂ ਦੋਹਾਂ ਦੇਸ਼-ਭਗਤ ਨਾਮਧਾਰੀ ਸਿੰਘਾਂ, ਸੂਬਾ ਗਿਆਨੀ ਰਤਨ ਸਿੰਘ, ਉਮਰ 35 ਸਾਲ, ਸਪੁੱਤਰ ਸ੍ਰੀ ਰਾਮਕ੍ਰਿਸ਼ਨ ਅਤੇ ਸੰਤ ਰਤਨ ਸਿੰਘ, ਉਮਰ 28 ਸਾਲ, ਸਪੁੱਤਰ ਸ੍ਰੀ ਬੁੱਧ ਸਿੰਘ ਨੂੰ, ਰਾਏਕੋਟ ਸਾਕੇ ਦੇ ਦੋਸ਼ੀਆਂ ਨੂੰ ਉਕਸਾਉਣ ਦੇ ਦੋਸ਼ ਵਿਚ, ਲੁਧਿਆਣੇ ਸੈਂਟਰਲ ਜੇਲ੍ਹ ਦੇ ਸਾਹਮਣੇ ਬੋਹੜ ਥੱਲੇ ਸ਼ਰੇਆਮ ਫਾਂਸੀ ਦੇ ਦਿੱਤੀ ਗਈ।

ਜਦੋਂ ਸੂਬਾ ਗਿਆਨੀ ਰਤਨ ਸਿੰਘ ਜੀ ਫਾਂਸੀ ਦੇ ਤਖਤੇ 'ਤੇ ਚੜ੍ਹੇ ਤਾਂ ਉਨ੍ਹਾਂ ਨੇ ਨੇੜੇ ਖੜ੍ਹੇ ਅੰਗ੍ਰੇਜ਼ ਹਾਕਮ ਨੂੰ ਲਲਕਾਰ ਕੇ ਆਖਿਆ, "ਸੁਣਿ ਉਇ ਬਿੱਲਿਆ, ਤੇਰੀ ਬੁੱਧੀ ਭ੍ਰਿਸ਼ਟ ਹੋ ਗਈ ਹੈ, ਤੇਰੇ ਨਿਆਂ ਝੂਠੇ ਨੇ ...... ਸਾਨੂੰ ਮਾਰ ਕੇ ਇਹ ਅੰਦੋਲਨ ਬੰਦ ਨਹੀਂ ਹੋਣ ਲੱਗਾ...... ਜਿਸਨੇ ਮਾਰਨਾ ਹੈ, ਉਹ (ਸ੍ਰੀ ਸਤਿਗੁਰੂ ਰਾਮ ਸਿੰਘ ਜੀ) ਰਾਮਦਾਸਪੁਰੇ ਵਿਚ ਬੈਠਾ ਹੈ, ਉਹ ਤੇਰਾ ਵਿਨਾਸ਼ ਕਰੇਗਾ........ ਅਸੀਂ ਵੀ ਹੋਰ ਕਿੱਧਰੇ ਨਹੀਂ ਜਾਣਾ ਹੈ, ਕੋਈ ਮਾਤਾ ਫਿਰ ਜਨਮ ਦੇਵੇਗੀ...... ਨਵੇਂ ਚੋਲੇ ਪਹਿਨ, ਜਵਾਨ ਹੋ, ਤੁਹਾਨੂੰ ਕੱਢਣ ਲਈ ਤਲਵਾਰ ਫੜ ਫਿਰ ਤੁਸਾਂ ਨਾਲ ਜੰਗ ਕਰਾਂਗੇ" ਦੋਵੇ ਸੂਰਮੇ ਸਿੰਘਾਂ ਨੇ ਰੇਸ਼ਮ ਦੇ ਰੱਸੇ ਖ਼ੁਦ ਆਪਣੇ ਗਲਾਂ ਵਿਚ ਪਾਏ।

ਲੁਧਿਆਣਾ ਵਿਖੇ ਜੇਲ੍ਹ ਰੋਡ 'ਤੇ ਇਸ ਅਸਥਾਨ 'ਤੇ 'ਨਾਮਧਾਰੀ ਸ਼ਹੀਦ ਸਮਾਰਕ' ਬਣਿਆ ਹੋਇਆ ਹੈ।

ਇਸੇ ਪਿੰਡ ਮੰਡੀਕਲਾਂ ਦੇ ਸ਼ਹੀਦ ਹਰਨਾਮ ਸਿੰਘ ਭੁੱਲਰ ਸਪੁੱਤਰ ਸ. ਦਲੇਲ ਸਿੰਘ ਜ਼ਿਮੀਂਦਾਰ, 17-18 ਜਨਵਰੀ ਸੰਨ 1872 ਨੂੰ, ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ ਅੰਗ੍ਰੇਜ਼ ਹਕੂਮਤ ਦੁਆਰਾ ਤੋਪਾਂ ਨਾਲ ਸ਼ਹੀਦ ਕੀਤੇ ਗਏ 65 ਨਾਮਧਾਰੀ ਸਿੰਘਾਂ ਵਿਚੋਂ ਇਕ ਸਨ। ਇਹ 17 ਜਨਵਰੀ ਨੂੰ ਕ੍ਰੀਬ 22 ਸਾਲ ਦੀ ਨੌਜਵਾਨ ਅਵਸਥਾ ਵਿਚ ਸ਼ਹੀਦ ਹੋਏ। ਤੋਪਾਂ ਨਾਲ ਉਡਾ ਕੇ ਸ਼ਹੀਦ ਕੀਤੇ ਗਏ ਸਿੰਘਾਂ ਦੀ ਯਾਦ ਵਿਚ ਮਲੇਰਕੋਟਲਾ ਵਿਖੇ ਐਸ ਵੇਲੇ 'ਨਾਮਧਾਰੀ ਸ਼ਹੀਦ ਸਮਾਰਕ' ਬਣਿਆ ਹੋਇਆ ਹੈ।

# ਮੰਡੀਕਲਾਂ ਵਿਖੇ ਸ਼ਹੀਦ ਯਾਦਗਾਰੀ ਸਮਾਗਮ

16 ਮਈ ਸੰਨ 1993 ਨੂੰ ਮੈਂ ਅਤੇ ਮੇਰੇ ਪਤੀ ਸੰਤ ਭਗਵੰਤ ਸਿੰਘ ਪਹਿਲੀ ਵਾਰ ਇਸ ਪਿੰਡ ਮੰਡੀਕਲਾਂ ਵਿਖੇ ਖੋਜ ਕਰਨ ਗਏ ਸੀ। ਸ਼ਹੀਦ ਸੂਬਾ ਗਿਆਨੀ ਰਤਨ ਸਿੰਘ ਦੇ ਪਰਿਵਾਰ ਵਿਚੋਂ ਕੋਈ ਨਹੀਂ ਹੈ। ਸੂਬਾ ਜੀ ਅਤੇ ਇਨ੍ਹਾਂ ਦਾ ਭਰਾ ਸ. ਹਰਨਾਮ ਸਿੰਘ ਕੰਨੂ, ਦੋਹਾਂ ਨੇ ਵਿਆਹ ਨਹੀਂ ਸਨ ਕਰਵਾਏ। ਪਿੰਡ ਮੰਡੀਕਲਾਂ ਦੇ ਵਾਸੀਆਂ ਨੇ ਹੀ ਆਪਣੇ ਪਿੰਡ ਦੇ ਇਸ ਸ਼ਹੀਦ ਦੀ ਯਾਦ ਸੰਭਾਲੀ ਹੋਈ ਹੈ।

ਪਿੰਡ ਮੰਡੀਕਲਾਂ ਦੇ ਇਕ ਬਜ਼ੁਰਗ ਭਾਈ ਵੀਰ ਸਿੰਘ ਨਿਰਵੈਰ ਜੋ ਇਕ ਲਿਖਾਰੀ ਤੇ ਸਮਾਜ ਸੇਵਕ ਹਨ, ਨੇ ਆਪਣੇ ਨਿਜੀ ਉਦਮਾਂ ਨਾਲ ਪਿੰਡ ਦੇ ਨੇੜੇ ਇਕ ਸਕੂਲ ਬਣਾਉਣਾ ਸ਼ੁਰੂ ਕੀਤਾ। ਬਾਅਦ ਵਿਚ ਪਿੰਡ ਵਾਸੀਆਂ ਅਤੇ ਹੋਰ ਦਾਨੀ ਸੱਜਣਾਂ ਦੁਆਰਾ ਸਹਿਯੋਗ ਮਿਲਣਾ ਸ਼ੁਰੂ ਹੋਇਆ ਤੇ ਇਥੇ ਇਕ ਸ਼ਾਨਦਾਰ ਸੀਨੀਅਰ ਸੈਕੰਡਰੀ ਸਕੂਲ ਬਣ ਗਿਆ। ਇਸ ਸਕੂਲ ਵਿਚ ਬਣਾਏ ਗਏ ਵੱਡੇ ਹਾਲ ਦਾ ਨਾਂ 'ਸ਼ਹੀਦ ਸੂਬਾ ਗਿਆਨੀ ਰਤਨ ਸਿੰਘ ਯਾਦਗਾਰੀ ਹਾਲ' ਰੱਖਿਆ ਗਿਆ ਅਤੇ ਇਸੇ ਸਕੂਲ ਦੇ ਵੱਡੇ ਮੁੱਖ ਗੇਟ ਦਾ ਨਾਂ 'ਸ਼ਹੀਦ ਸੂਬਾ ਗਿਆਨੀ ਰਤਨ ਸਿੰਘ ਯਾਦਗਾਰੀ ਗੇਟ' ਰਖਿਆ ਗਿਆ ਹੈ। ਪਿੰਡ ਮੰਡੀਕਲਾਂ ਵਿਖੇ ਦੋ ਸਪੋਰਟਸ ਕਲੱਬ 'ਕੂਕਾ ਸਪੋਰਟਸ ਕਲੱਬ' ਅਤੇ 'ਸ਼ਹੀਦ ਗਿਆਨੀ ਰਤਨ ਸਿੰਘ ਕੂਕਾ ਯਾਦਗਾਰੀ ਕਲੱਬ' ਬਣੇ ਹੋਏ ਹਨ। ਇਨ੍ਹਾਂ ਕਲੱਬਾਂ ਵੱਲੋਂ ਖ਼ੂਨਦਾਨ ਕੈਂਪ ਤੇ ਅੱਖਾਂ ਦੇ ਕੈਂਪ ਲਾਏ ਜਾਂਦੇ ਹਨ। ਸੰਨ 1972 ਤੋਂ ਹੁਣ ਤਕ ਹਰ ਸਾਲ 'ਸ਼ਹੀਦ ਗਿਆਨ ਰਤਨ ਸਿੰਘ ਕੂਕਾ ਯਾਦਗਾਰੀ ਟੂਰਨਾਮੈਂਟ' ਵੀ ਇਨ੍ਹਾਂ ਕਲੱਬਾਂ ਵੱਲੋਂ ਕਰਵਾਏ ਜਾਂਦੇ ਹਨ। 27 ਜਨਵਰੀ 1996 ਨੂੰ ਪਿੰਡ ਮੰਡੀਕਲਾਂ ਦੀ ਪੰਚਾਇਤ ਵੱਲੋਂ ਮੈਨੂੰ ਟੂਰਨਾਮੈਂਟ 'ਤੇ ਪੁੱਜਣ ਦਾ ਸੱਦਾ ਆਇਆ ਤਾਂ ਸ੍ਰੀ ਸਤਿਗੁਰੂ ਜੀ ਤੋਂ ਆਗਿਆ ਲੈ ਕੇ ਮੈਂ ਅਤੇ ਮੇਰੇ ਪਤੀ ਸ. ਭਗਵੰਤ ਸਿੰਘ ਇਸ ਟੂਰਨਾਮੈਂਟ 'ਤੇ ਗਏ।

ਸ਼ਹੀਦ ਸੂਬਾ ਗਿਆਨੀ ਰਤਨ ਸਿੰਘ ਯਾਦਗਾਰੀ ਹਾਲ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸ਼ਹੀਦੀ ਸਾਕਿਆਂ ਨਾਲ ਸੰਬੰਧਤ, ਸੰਤ ਮਹਿੰਦਰ ਸਿੰਘ ਆਰਟਿਸਟ ਦਿੱਲੀ ਦੁਆਰਾ ਬਣਾਈਆਂ ਗਈਆਂ ਪੰਜ ਵੱਡੇ ਆਕਾਰ ਦੀਆਂ ਤਸਵੀਰਾਂ ਅਸੀਂ ਜਾ ਕੇ ਲਗਵਾਈਆਂ। ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਪਦੇਸ਼ਾਂ ਦੀਆਂ ਕੈਪਸਨਾਂ ਤੋਂ ਇਲਾਵਾ ਇਸ ਹਾਲ ਵਿਚ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਪੰਥ ਬਾਰੇ, ਵਿਸ਼ੇਸ਼ ਸ਼ਖ਼ਸੀਅਤਾਂ ਪੰਡਤ ਜਵਾਹਰ ਲਾਲ ਨਹਿਰੂ, ਨੇਤਾ ਜੀ ਸੁਭਾਸ਼ ਚੰਦਰ ਬੋਸ, ਸ਼ਹੀਦ ਭਗਤ ਸਿੰਘ, ਬਾਬਾ ਸੋਹਣ ਸਿੰਘ ਭਕਨਾ, ਸ੍ਰੀ ਰਵਿੰਦਰ ਨਾਥ ਟੈਗੋਰ, ਕਾਮਰੇਡ ਸੋਹਣ ਸਿੰਘ ਆਦਿ ਦੀਆਂ ਕੈਪਸ਼ਨਾਂ ਵੀ ਲਿਖਵਾਈਆਂ ਗਈਆਂ ਹਨ। ਹਾਲ ਦੇ ਬਾਹਰਲੇ ਪਾਸੇ ਦੋ ਬੋਰਡ ਲਗਾਏ ਹਨ ਜਿਨ੍ਹਾਂ ਵਿਚੋਂ ਇਕ 'ਤੇ ਨਾਮਧਾਰੀ ਇਤਿਹਾਸ ਅਤੇ ਇਕ 'ਤੇ ਸ਼ਹੀਦ ਸੂਬਾ ਗਿਆਨੀ ਰਤਨ ਸਿੰਘ ਦਾ ਜੀਵਨ-ਬਿਰਤਾਂਤ ਅੰਕਿਤ ਕੀਤੇ ਗਏ ਹਨ।

17 ਫਰਵਰੀ 1997 ਨੂੰ, ਮੰਡੀਕਲਾਂ ਵਿਖੇ ਹੋਏ ਇਕ ਭਰਵੇਂ ਇੱਕਠ ਵਾਲੇ ਸ਼ਹੀਦ ਯਾਦਗਾਰੀ ਸਮਾਗਮ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ 'ਸ਼ਹੀਦ ਸੂਬਾ ਗਿਆਨੀ ਰਤਨ ਸਿੰਘ ਯਾਦਗਾਰੀ ਹਾਲ' ਮੰਡੀਕਲਾਂ ਦਾ ਉਦਘਾਟਨ ਕੀਤਾ। ਇਸ ਸਮਾਗਮ ਸਮੇਂ ਅਨੇਕ ਬੁਲਾਰੇ ਬੋਲੇ, ਜਿਸ ਦੀ ਪੂਰੀ ਰਿਪੋਰਟ ਮੈਂ ਆਪਣੀ ਪੁਸਤਕ ਪ੍ਰਕਾਸ਼ ਪੁੰਜ ਭਾਗ ਪਹਿਲਾ ਦੇ ਪੰਨਾ ਨੰ. 329 ਤੋਂ 341 'ਤੇ ਦਿੱਤੀ ਹੈ।

ਪਿੰਡ ਮੰਡੀਕਲਾਂ ਦੇ ਸਮਾਗਮ ਵਿਚ ਬੋਲਣ ਵਾਲੇ ਬੁਲਾਰੇ ਸਨ- ਭਾਈ ਵੀਰ ਸਿੰਘ ਨਿਰਵੈਰ, ਕਾਮਰੇਡ

ਕਰਤਾਰ ਸਿੰਘ, ਪ੍ਰਿੰਸੀਪਲ ਗੁਰਤੇਜ ਸਿੰਘ, ਗਿਆਨੀ ਤੇਜ ਪ੍ਰਕਾਸ਼, ਪਿੱਥੋ ਦੇ ਸਰਪੰਚ ਸ. ਬਲਵਿੰਦਰ ਸਿੰਘ, ਸ਼੍ਰੀ ਹਜਾਰੀ ਲਾਲ ਬਾਂਸਲ ਪ੍ਰਿੰਸੀਪਲ ਸ਼ਹੀਦ ਸਮਾਰਕ ਗਰਲਜ਼ ਕਾਲਜ, ਗਿਆਨੀ ਅਤਰਜੀਤ ਸਿੰਘ ਕਹਾਣੀਕਾਰ ਬਠਿੰਡਾ, ਸ੍ਰੀ ਪਵਨ ਕੁਮਾਰ (ਰਾਮਪੁਰਾ ਫੂਲ ਵਪਾਰ ਮੰਡਲ ਦੇ ਪ੍ਰਧਾਨ), ਸ੍ਰੀ ਅਨਿਲ ਕੁਮਾਰ ਸਰਾਫ ਸਮਾਜ ਸੇਵਕ, ਸਰਪੰਚ ਸੁਖਵਿੰਦਰ ਸਿੰਘ ਮੰਡੀਕਲਾਂ, ਪੰਡਤ ਗੋਪਾਲ ਸਿੰਘ, ਸੰਤ ਤਰਸੇਮ ਸਿੰਘ, ਹਜ਼ੂਰੀ ਸੇਵਕ ਸੰਤ ਹਰਪਾਲ ਸਿੰਘ, ਸੂਬਾ ਸੁਰਿੰਦਰ ਕੌਰ ਖਰਲ, ਸੂਬਾ ਮੇਲਾ ਸਿੰਘ ਰਛੀਨ, ਸੰਤ ਦਲੀਪ ਸਿੰਘ, ਡਾ. ਲਖਬੀਰ ਸਿੰਘ ਕੂਕਾ, ਮਾਸਟਰ ਲਾਭ ਸਿੰਘ, ਆਦਿ।

ਪਿੱਥੋਂ ਦੇ ਉਸ ਵੇਲੇ ਦੇ ਸਰਪੰਚ ਸ੍. ਬਲਵਿੰਦਰ ਸਿੰਘ ਨੇ ਪਿੰਡ ਪਿੱਥੋ ਵਿਖੇ ਰਾਏਕੋਟ ਸਾਕੇ ਦੇ ਸ਼ਹੀਦਾਂ ਦੀ ਯਾਦਗਾਰ ਬਨਾਉਣ ਲਈ, ਸ੍ਰੀ ਸਤਿਗੁਰੂ ਜੀ ਅੱਗੇ ਅਰਜ਼ ਕੀਤੀ। ਆਪ ਨੇ ਸ੍ਰੀ ਸਤਿਗੁਰੂ ਜੀ ਦੁਆਰਾ ਸ਼ਹੀਦਾਂ ਦੀਆਂ ਯਾਦਗਾਰਾਂ ਸਥਾਪਤ ਕਰਨ ਅਤੇ ਬਰਮਾ ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਸਥਾਨਾਂ ਦੀ ਭਾਲ ਕਰਾਉਣ ਦੀ ਕਿਰਪਾ ਕਰਨ ਦੀ ਸ਼ਲਾਘਾ ਕਰਦਿਆਂ ਆਖਿਆ ਕਿ ਉਹ ਪੰਜਾਬੀ ਟ੍ਰਿਬਿਊਨ ਵਿਚ ਸੂਬਾ ਸੁਰਿੰਦਰ ਕੌਰ ਖਰਲ ਦੀ ਲਿਖੀ ਲੜੀਵਾਰ ਹਰ ਹਫ਼ਤੇ ਛਪਦੀ 'ਬਰਮਾ ਯਾਤਰਾ' ਪੜ੍ਹ ਕੇ ਬਹੁਤ ਪ੍ਰਭਾਵਿਤ ਹੋਏ ਹਨ।

ਇਸੇ ਸਮਾਗਮ ਸਮੇਂ ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ ਕਿ "ਸੂਬਾ ਸੁਰਿੰਦਰ ਕੌਰ ਨੇ ਇਕ ਔਰਤ ਹੁੰਦਿਆਂ ਸ਼ਹੀਦਾਂ ਦੇ ਪਿੰਡਾਂ ਨੂੰ ਲੱਭਿਆ ਹੈ, ਉਨ੍ਹਾਂ ਦੇ ਪਰਿਵਾਰਾਂ ਨੂੰ ਲੱਭਿਆ ਹੈ ਸ਼ਹੀਦਾਂ ਦੇ ਮੇਲੇ ਕਰਵਾਏ ਹਨ, ਭਗਵੰਤ ਸਿੰਘ ਇਸ ਦਾ ਸਾਥ ਦਿੰਦਾ ਹੈ, ਸੱਚੇ ਪਾਤਸ਼ਾਹ ਕਿਰਪਾ ਕਰਨ ਇਹ ਮੇਲੇ ਇਸੇ ਤਰ੍ਹਾਂ ਹੁੰਦੇ ਰਹਿਣ।"

# ਸ਼ਹੀਦ ਰਤਨ ਸਿੰਘ ਨਾਈਵਾਲਾ

## ਪਿੰਡ ਨਾਈਵਾਲਾ, ਬਲਾਕ, ਤਹਿਸੀਲ ਤੇ ਜ਼ਿਲ੍ਹਾ ਬਰਨਾਲਾ

## ਅਤੇ ਪਿੰਡ ਰਾਮਨਗਰ, ਬਲਾਕ ਮੌੜ, ਤਹਿਸੀਲ ਤਲਵੰਡੀ ਸਾਬੋ, ਜ਼ਿਲ੍ਹਾ ਬਠਿੰਡਾ

ਸੁਤੰਤਰਤਾ ਸੰਗਰਾਮ ਦੇ ਮੋਢੀ ਅਤੇ 'ਕੂਕਾ ਅੰਦੋਲਨ' ਦੇ ਬਾਨੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਰੋਸਾਏ ਹੋਏ ਸਿੱਖ, ਸੰਤ ਰਤਨ ਸਿੰਘ ਪਿੰਡ ਨਾਈਵਾਲਾ ਹੁਣ ਬਲਾਕ, ਤਹਿਸੀਲ ਤੇ ਜ਼ਿਲ੍ਹਾ ਬਰਨਾਲਾ (ਪਹਿਲੋਂ ਜ਼ਿਲ੍ਹਾ ਸੰਗਰੂਰ) ਅਤੇ ਸੂਬਾ ਗਿਆਨੀ ਰਤਨ ਸਿੰਘ ਮੰਡੀਕਲਾਂ ਜ਼ਿਲ੍ਹਾ ਬਠਿੰਡਾ ਨੂੰ ਅੰਗ੍ਰੇਜ਼ ਹਕੂਮਤ ਨੇ ਬਗਾਵਤ ਦੇ ਦੋਸ਼ ਹੇਠ 26 ਨਵੰਬਰ 1871 ਨੂੰ ਲੁਧਿਆਣੇ ਸੈਂਟਰਲ ਜੇਲ੍ਹ ਦੇ ਸਾਹਮਣੇ ਸ਼ਰੇਆਮ ਫਾਂਸੀ ਦੇ ਕੇ ਸ਼ਹੀਦ ਕਰ ਦਿੱਤਾ ਸੀ।

ਸੰਤ ਰਤਨ ਸਿੰਘ ਬਾਸੀ ਪਿੰਡ ਨਾਈਵਾਲਾ ਤੋਂ ਇਲਾਵਾ ਪਿੰਡ ਕਸਾਈਵਾੜਾ (ਹੁਣ ਰਾਮਨਗਰ) ਜ਼ਿਲ੍ਹਾ ਬਠਿੰਡਾ ਵਿਖੇ ਵੀ ਰਹਿੰਦੇ ਸਨ ਕਿਉਂਕਿ ਇਨ੍ਹਾਂ ਦਾ ਕੁਝ ਪਰਿਵਾਰ ਨਾਈਵਾਲਾ ਤੇ ਕੁਝ ਪਰਿਵਾਰ ਕਸਾਈਵਾੜਾ ਰਹਿੰਦਾ ਸੀ। ਪਿੰਡ ਕਸਾਈਵਾੜਾ, ਪਿੰਡ ਮੰਡੀਕਲਾਂ ਜ਼ਿਲ੍ਹਾ ਬਠਿੰਡਾ ਦੇ ਨੇੜੇ ਹੈ। ਸੰਤ ਰਤਨ ਸਿੰਘ 'ਨਾਇਬ ਸੂਬਾ' ਪਿੰਡ ਨਾਈਵਾਲਾ ਤੇ ਸੂਬਾ ਗਿਆਨੀ ਰਤਨ ਸਿੰਘ ਪਿੰਡ ਮੰਡੀਕਲਾਂ ਦੋਵੇ ਮਿਲ ਕੇ ਅੰਗ੍ਰੇਜ਼ ਸਰਕਾਰ ਵਿਰੁੱਧ ਸਰਗਰਮ ਸਨ।

ਅੰਗ੍ਰੇਜ਼ ਸਰਕਾਰ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਪ੍ਰਮੁੱਖ ਸੂਬਿਆਂ ਅਤੇ ਪ੍ਰਭਾਵਸ਼ਾਲੀ ਆਗੂਆਂ 'ਤੇ ਮੁਕੱਦਮੇ ਚਲਾ ਕੇ, ਭਾਰਤ ਵਿਚ ਆਪਣੀ ਹਕੂਮਤ ਲਈ ਖ਼ਤਰਾ ਬਣੇ, ਤੇਜੀ ਨਾਲ ਵਧਦੇ ਜਾ ਰਹੇ ਨਾਮਧਾਰੀ ਅੰਦੋਲਨ ਨੂੰ ਸਮਾਪਤ ਕਰਨਾ ਚਾਹੁੰਦੀ ਸੀ।

ਸੰਤ ਰਤਨ ਸਿੰਘ ਪਿੰਡ ਨਾਈਵਾਲਾ ਪਹਿਲੋਂ ਮਹਾਰਾਜਾ ਪਟਿਆਲਾ ਦੀ ਫੌਜ ਵਿਚ ਨੌਕਰੀ ਕਰਦੇ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸੰਪਰਕ ਵਿਚ ਆ ਕੇ ਨਾਮਧਾਰੀ ਬਣਨ ਉਪੰਤ ਆਪ ਨੇ ਨੌਕਰੀ ਛੱਡ ਦਿੱਤੀ। ਸੂਬਾ ਗਿਆਨੀ ਰਤਨ ਸਿੰਘ ਪਿੰਡ ਮੰਡੀਕਲਾਂ ਨਾਮਧਾਰੀਆਂ ਵਿਚ ਬਹੁਤ ਵਿਦਵਾਨ, ਸਿਆਣੇ ਤੇ ਉੱਘੀ ਤੇ ਪ੍ਰਭਾਵਸ਼ਾਲੀ ਸ਼ਖ਼ਸੀਅਤ ਦੇ ਮਾਲਕ ਸਨ। ਆਪ ਆਪਣੇ ਇਲਾਕੇ ਦੇ ਪ੍ਰਮੁੱਖ ਜੱਜ ਮੰਨੇ ਜਾਂਦੇ ਸਨ। ਉਹ ਹਰੇਕ ਥਾਂ ਜਾ ਕੇ ਨਾਮਧਾਰੀਆਂ ਦੇ ਆਪਸੀ ਝਗੜੇ ਨਿਬੇੜਦੇ ਅਤੇ ਮੁਕੱਦਮਿਆਂ ਦੇ ਫੈਸਲੇ ਕਰਿਆ ਕਰਦੇ ਸਨ। ਇਨ੍ਹਾਂ ਦੇ ਨਾਲ ਕੰਮ ਕਰਨ ਵਾਲੇ ਸੰਤ ਰਤਨ ਸਿੰਘ ਨਾਈਵਾਲਾ 'ਨਾਇਬ ਸੂਬਾ' ਵੀ ਵਿਦਵਾਨ ਸੱਜਣ ਸਨ। ਬ੍ਰਿਟਿਸ਼ ਸਰਕਾਰ ਦੀਆਂ ਅੱਖਾਂ ਵਿਚ ਰੜਕਦੇ ਇਨ੍ਹਾਂ ਦੋਹਾਂ ਦੇਸ਼-ਭਗਤ ਨਾਮਧਾਰੀ ਸਿੰਘਾਂ, ਸੂਬਾ ਗਿਆਨੀ ਰਤਨ ਸਿੰਘ, ਉਮਰ 35 ਸਾਲ, ਸਪੁੱਤਰ ਸ੍ਰੀ ਰਾਮਕ੍ਰਿਸ਼ਨ ਅਤੇ ਸੰਤ ਰਤਨ ਸਿੰਘ, ਉਮਰ 28 ਸਾਲ, ਸਪੁੱਤਰ ਸ੍ਰੀ ਬੁੱਧ ਸਿੰਘ ਨੂੰ, ਰਾਏਕੋਟ ਸਾਕੇ ਦੇ ਦੋਸ਼ੀਆਂ ਨੂੰ ਉਕਸਾਉਣ ਦੇ ਦੋਸ਼ ਵਿਚ, ਲੁਧਿਆਣੇ ਸੈਂਟਰਲ ਜੇਲ੍ਹ ਦੇ ਸਾਹਮਣੇ ਬੋਹੜ ਥੱਲੇ ਸ਼ਰੇਆਮ ਫਾਂਸੀ ਦੇ ਦਿੱਤੀ ਗਈ।

ਲੁਧਿਆਣਾ ਵਿਖੇ ਜੇਲ੍ਹ ਰੋਡ 'ਤੇ ਇਸ ਅਸਥਾਨ 'ਤੇ 'ਨਾਮਧਾਰੀ ਸ਼ਹੀਦੀ ਸਮਾਰਕ' ਬਣਿਆ ਹੋਇਆ ਹੈ।

ਸੰਤ ਰਤਨ ਸਿੰਘ ਅਤੇ ਇਨ੍ਹਾਂ ਦੇ ਚਾਚੇ ਤਾਇਆਂ ਦੇ ਤੇ ਹੋਰ ਪਰਿਵਾਰ, ਬਹੁਤ ਵੱਡੀ ਗਿਣਤੀ ਵਿਚ ਹਨ। ਇਹ ਪਿੰਡ ਨਾਈਵਾਲਾ, ਰਾਮਨਗਰ, ਪਟਿਆਲਾ, ਬਰਨਾਲਾ, ਲੁਧਿਆਣਾ ਅਤੇ ਹੋਰ ਵੱਖੋ ਵੱਖ ਸ਼ਹਿਰਾਂ ਵਿਚ ਰਹਿੰਦੇ ਹਨ।

ਪੰਜਾਬੀ ਟ੍ਰਿਬਿਊਨ, ਚੰਡੀਗੜ੍ਹ, ਬੁੱਧਵਾਰ, 12 ਦਸੰਬਰ, 2007

# ਕੂਕਾ ਲਹਿਰ ਦੇ ਸੰਤ ਰਤਨ ਸਿੰਘ ਦਾ ਸ਼ਹੀਦੀ ਦਿਹਾੜਾ ਮਨਾਇਆ

ਪੱਤਰ ਪ੍ਰੇਰਕ

**ਬਰਨਾਲਾ, 11 ਦਸੰਬਰ**

ਨਜ਼ਦੀਕੀ ਪਿੰਡ ਨਾਈਵਾਲਾ ਵਿਖੇ ਕੂਕਾ ਲਹਿਰ ਦੇ ਸ਼ਹੀਦ ਸੰਤ ਰਤਨ ਸਿੰਘ ਦਾ ਸ਼ਹੀਦੀ ਦਿਵਸ 135 ਸਾਲਾਂ ਬਾਅਦ ਪਹਿਲੀ ਵਾਰ ਮਨਾਇਆ ਗਿਆ। ਇਸ ਸ਼ਹੀਦ ਬਾਰੇ ਖੋਜ ਕਰਨ ਵਾਲੀ ਸੁਰਿੰਦਰ ਕੌਰ ਖਰਲ ਨੇ ਦੱਸਿਆ ਕਿ ਅੰਗਰੇਜ਼ ਸ਼ਾਸਕਾਂ ਨੇ ਸੰਤ ਰਤਨ ਸਿੰਘ ਨੂੰ ਲੁਧਿਆਣਾ ਵਿਖੇ ਜਨਤਕ ਤੌਰ 'ਤੇ ਫਾਂਸੀ ਦੇ ਕੇ ਸ਼ਹੀਦ ਕਰ ਦਿੱਤਾ ਸੀ। ਉਨ੍ਹਾਂ ਸਮੁੱਚੀ ਨਾਮਧਾਰੀ ਲਹਿਰ 'ਤੇ ਵੀ ਰੋਸ਼ਨੀ ਪਾਈ।

ਉਨ੍ਹਾਂ ਕਿਹਾ ਕਿ ਸਿੱਖ ਰਾਜ ਦੇ ਖਾਤਮੇ ਅਤੇ ਪੰਜਾਬ ਉੱਤੇ ਅੰਗਰੇਜ਼ਾਂ ਦੇ ਕਾਬਜ਼ ਹੋਣ ਪਿੱਛੋਂ ਸਿੱਖ ਨਿਰਾਸ਼ ਹੋ ਗਏ ਸਨ। ਉਸ ਵੇਲੇ ਸਤਿਗੁਰੂ ਰਾਮ ਸਿੰਘ ਨੇ ਫਿਰ ਤੋਂ ਸਿੱਖਾਂ ਨੂੰ ਪ੍ਰਫੁੱਲਤ ਕੀਤਾ ਅਤੇ 10 ਸਾਲਾਂ ਵਿਚ 7 ਲੱਖ ਨਾਮਧਾਰੀ ਬਣਾਏ। ਉਨ੍ਹਾਂ ਨਾਮਿਲਵਰਤਨ ਲਹਿਰ ਰਾਹੀਂ ਦੇਸ਼ ਦੀ ਆਜ਼ਾਦੀ ਦੀ ਮੁਹਿੰਮ ਵੀ ਸ਼ੁਰੂ ਕੀਤੀ। ਉਨ੍ਹਾਂ ਸਮਾਜ ਸੁਧਾਰ ਦੀ ਲਹਿਰ ਵੀ ਚਲਾਈ। ਉਨ੍ਹਾਂ ਦਾਅਵਾ ਕੀਤਾ ਕਿ ਅੱਜ ਜਦੋਂ ਇਕ ਹਜ਼ਾਰ ਮੁੰਡਿਆਂ ਪਿਛੇ ਕੁੜੀਆਂ ਦੀ ਗਿਣਤੀ 887 ਹੈ ਤਾਂ ਨਾਮਧਾਰੀ ਸੰਪਰਦਾ ਵਿਚ 100 ਪੁਰਸ਼ਾਂ ਪਿੱਛੇ 98 ਔਰਤਾਂ ਹਨ।

ਪਿੰਡ ਦੀ ਪੰਚਾਇਤ ਵੱਲੋਂ ਜੈਪਾਲ ਸਿੰਘ ਨੇ ਆਏ ਪਤਵੰਤਿਆਂ ਦਾ ਸਵਾਗਤ ਕਰਦਿਆਂ ਕਿਹਾ ਕਿ ਜਿਥੇ ਰਤਨ ਸਿੰਘ ਨੇ ਨਾਮਧਾਰੀ ਲਹਿਰ ਵਿਚ ਸ਼ਹੀਦੀ ਪ੍ਰਾਪਤ ਕੀਤੀ, ਉੱਥੇ ਪਿੰਡ ਨਾਈਵਾਲ ਦੇ ਈਸ਼ਰ ਸਿੰਘ ਨੇ ਪਰਜਾ ਮੰਡਲ ਲਹਿਰ ਵਿਚ, ਜਦਕਿ ਹਰਚੰਦ ਸਿੰਘ, ਭਗਵਾਨ ਸਿੰਘ ਅਤੇ ਸੇਵਾ ਸਿੰਘ ਨੇ ਆਜ਼ਾਦ ਹਿੰਦ ਫੌਜ ਵਿਚ ਹਿੱਸਾ ਲਿਆ। ਉਨ੍ਹਾਂ ਪੰਜਾਬੀ ਸੂਬਾ ਮੋਰਚਾ ਅਤੇ ਆਜ਼ਾਦੀ ਤੋਂ ਪਿੱਛੋਂ ਦੀ ਅਕਾਲੀ ਲਹਿਰ ਵਿਚ ਹਿੱਸਾ ਲੈਣ ਵਾਲੇ ਪਰਗਟ ਸਿੰਘ, ਹਰਨੇਕ ਸਿੰਘ, ਜੋਰਾ ਸਿੰਘ, ਬਲਵਿੰਦਰ ਸਿੰਘ ਤੇ ਗੁਰਮੁਖ ਸਿੰਘ ਲਾਲੀ ਆਦਿ ਦਾ ਜ਼ਿਕਰ ਵੀ ਕੀਤਾ। ਉਨ੍ਹਾਂ ਪਿੰਡ ਵਿਚ ਅਨਾਜ ਮੰਡੀ, ਹਸਪਤਾਲ, ਕਮਿਊਨਿਟੀ ਸੈਂਟਰ ਅਤੇ ਬਰਨਾਲਾ ਵਾਲੀ ਸੜਕ ਬਣਾਏ ਜਾਣ, ਪਿੰਡ ਦੀ ਫਿਰਨੀ ਪੱਕੀ ਅਤੇ ਗੰਦੇ ਪਾਣੀ ਦੇ ਨਿਕਾਸ ਲਈ ਸਹਾਇਤਾ ਦਿੱਤੇ ਜਾਣ ਦੀ ਮੰਗ ਵੀ ਕੀਤੀ। ਪਿੰਡ ਦੇ ਸਰਕਾਰੀ ਸਕੂਲ ਦੇ ਮੁਖੀ ਪ੍ਰੇਮ ਕੁਮਾਰ ਨੇ ਸਕੂਲ ਦੇ ਵਿਕਾਸ ਕਾਰਜਾਂ ਲਈ ਪੰਜ ਲੱਖ ਰੁਪਏ ਦੀ ਸਹਾਇਤਾ ਵੀ ਮੰਗੀ।

ਹਲਕੇ ਦੇ ਸਾਬਕਾ ਵਿਧਾਇਕ ਮਲਕੀਤ ਸਿੰਘ ਕੀਤੂ ਨੇ ਸ਼ਰਧਾਂਜਲੀ ਭੇਟ ਕਰਦਿਆਂ ਕਿਹਾ ਕਿ ਛੇਤੀ ਹੀ ਬਰਨਾਲਾ-ਨਾਈਵਾਲਾ ਸੜਕ ਚੌੜੀ ਕਰਕੇ ਬਣਾਈ ਜਾਵੇਗੀ ਅਤੇ ਇਸ ਦਾ ਨਾਂ ਰਤਨ ਸਿੰਘ ਮਾਰਗ ਰੱਖਿਆ ਜਾਵੇਗਾ।। ਉਨ੍ਹਾਂ ਪਿੰਡ ਦਾ ਨਾਂ ਵੀ ਸ਼ਹੀਦ ਦੇ ਨਾਂ ਉੱਤੇ ਰੱਖਣ ਦਾ ਸੁਝਾਅ ਦਿੱਤ। ਮੁੱਖ ਮਹਿਮਾਨ ਏ.ਡੀ.ਸੀ. ਹਰਪ੍ਰੀਤ ਸਿੰਘ ਗਰਚਾ ਨੇ ਕਿਹਾ ਕਿ ਉਹ ਕੌਮਾਂ ਜਿਊਂਦੀਆਂ ਰਹਿੰਦੀਆਂ ਹਨ ਜੋ ਆਪਣੇ ਸ਼ਹੀਦਾਂ ਨੂੰ ਯਾਦ ਰਖਦੀਆਂ ਹਨ। ਇਸ ਮੌਕੇ ਜਗੀਰ ਸਿੰਘ ਜਗਤਾਰ, ਜਸਵਿੰਦਰ ਸਿੰਘ ਪੰਧੇਰ ਤੇ ਇੰਦਰ ਸਿੰਘ ਭਗਤ ਨੇ ਵੀ ਸੰਬੋਧਨ ਕੀਤਾ। ਨਾਮਧਾਰੀ ਭਗਵੰਤ ਸਿੰਘ ਰੋਪੜ, ਬੀਬੀ ਖਰਲ ਅਤੇ ਹੋਰ ਆਗੂਆਂ ਦਾ ਸਨਮਾਨ ਵੀ ਕੀਤਾ ਗਿਆ।

ਸਕੂਲ ਦੇ ਵਿਦਿਆਰਥੀ ਹਰਵਿੰਦਰ ਸਿੰਘ, ਗਗਨਜੀਤ ਸਿੰਘ, ਰਮਨਦੀਪ ਕੌਰ, ਗੁਰਪ੍ਰੀਤ ਕੌਰ, ਜਗਤਾਰ ਸਿੰਘ ਅਤੇ ਅਮਨਦੀਪ ਕੌਰ ਨੇ ਦੇਸ਼ ਭਗਤੀ ਦੇ ਅਤੇ ਧਾਰਮਿਕ ਗੀਤ ਪੇਸ਼ ਕੀਤੇ।

# ਮਲੇਰਕੋਟਲੇ ਦਾ ਸਾਕਾ

## 17 ਅਤੇ 18 ਜਨਵਰੀ 1872

## ਮਲੇਰਕੋਟਲਾ ਸਾਕੇ ਦੇ ਤੋਪਾਂ ਨਾਲ ਸ਼ਹੀਦ ਕੀਤੇ ਗਏ ਸਿੱਖ ਅਤੇ ਉਨ੍ਹਾਂ ਦੇ ਵੇਰਵੇ

# ਮਲੇਰਕੋਟਲੇ ਦਾ ਸਾਕਾ

12 ਜਨਵਰੀ ਸੰਨ 1872 ਨੂੰ ਸ੍ਰੀ ਭੈਣੀ ਸਾਹਿਬ ਜ਼ਿਲ੍ਹਾ ਲੁਧਿਆਣਾ ਵਿਖੇ ਹੋਏ ਮਾਘੀ ਦੇ ਮੇਲੇ 'ਤੇ ਪਿੰਡ ਫਰਵਾਹੀ ਰਿਆਸਤ ਮਲੇਰਕੋਟਲਾ ਦੇ ਵਸਨੀਕ ਨੰਬਰਦਾਰ ਗੁਰਮੁਖ ਸਿੰਘ ਨਾਮਧਾਰੀ ਨੇ ਸੰਗਤ ਨੂੰ ਦੱਸਿਆ,

"ਮੈਂ ਆਪਣੇ ਪਿੰਡ ਫਰਵਾਹੀ ਦਾ ਮਾਮਲਾ ਤਾਰਨ ਲਈ ਮਲੇਰਕੋਟਲੇ ਜਾ ਰਿਹਾ ਸੀ, ਰਸਤੇ ਵਿਚ ਇਕ ਬੁੱਢੇ ਕਮਜ਼ੋਰ ਬਲਦ ਉੱਤੇ ਮੂਲੀਆਂ ਲੱਦ ਕੇ ਉਪਰ ਆਪ ਵੀ ਬੈਠੇ ਮੁਸਲਮਾਨ ਨੂੰ ਮੈਂ ਵੇਖਿਆ। ਮੈਂ ਉਸ ਬਲਦ 'ਤੇ ਤਰਸ ਖਾ ਕੇ ਉਸ ਮੁਸਲਮਾਨ ਨੂੰ ਕਿਹਾ ਕਿ 'ਭਾਈ ਬਲਦ 'ਤੇ ਕਾਫੀ ਭਾਰ ਲੱਦਿਆ ਹੈ, ਉਪਰ ਤੂੰ ਆਪ ਬੈਠਾ ਹੈਂ, ਚੰਗਾ ਹੋਵੇ ਜੇ ਤੂੰ ਆਪ ਉਤਰ ਜਾਵੇਂ ਤੇ ਪੈਦਲ ਚਲੇਂ।' ਏਨੀ ਗੱਲ 'ਤੇ ਝਗੜਾ ਹੋ ਗਿਆ।"

"ਬੋਲ ਬੁਲਾਰੇ ਦਾ ਕੇਸ ਮਲੇਰਕੋਟਲੇ ਦੇ ਕੋਤਵਾਲ ਕੋਲ ਪੁੱਜਾ। ਕੋਤਵਾਲ ਨੇ ਮੁਸਲਮਾਨ ਨੂੰ ਬਲਦ ਦਾ ਮੁੱਲ ਤਾਰ ਕੇ, ਮੇਰੇ ਸਾਹਮਣੇ ਬਲਦ ਜ਼ਿਬਹਾ (ਕਤਲ) ਕੀਤਾ ਤੇ ਇਹ ਜਣਾਇਆ ਕਿ ਰਾਜ ਸਾਡਾ ਹੈ ਸਾਡੀ ਪਿੱਠ ਉੱਤੇ ਅੰਗ੍ਰੇਜ਼ ਹਾਕਮ ਹੈ, ਅਸੀਂ ਜੋ ਮਰਜ਼ੀ ਕਰੀਏ, ਸਾਨੂੰ ਕੌਣ ਡੱਕ ਸਕਦਾ ਹੈ! ਬੈਲ ਨੂੰ ਚੀਕ਼ਦੇ ਅਤੇ ਤੜਫ਼ ਤੜਫ਼ ਕੇ ਪ੍ਰਾਣ ਦਿੰਦਿਆ ਵੇਖਣ ਲਈ ਮੈਨੂੰ ਮਜਬੂਰ ਕੀਤਾ ਗਿਆ।"

ਨੰਬਰਦਾਰ ਗੁਰਮੁਖ ਸਿੰਘ ਫਰਵਾਹੀ ਦੀ ਇਸ ਗੱਲ ਨੇ ਬਲਦੀ 'ਤੇ ਤੇਲ ਦਾ ਕੰਮ ਕੀਤਾ ਕਿਉਂਕਿ ਨਾਮਧਾਰੀ ਸਿੱਖ ਪਹਿਲੋਂ ਹੀ ਅੰਗ੍ਰੇਜ਼ ਸਰਕਾਰ ਦੀਆਂ ਦੇਸ਼ ਭਗਤੀ ਦੇ ਜ਼ੁਰਮ ਕਾਰਣ ਆਪਣੇ 'ਤੇ ਕੀਤੀਆਂ ਜਾ ਰਹੀਆਂ ਸਖਤੀਆਂ ਅਤੇ ਜ਼ੁਲਮਾਂ ਕਾਰਣ ਰੋਹ ਵਿਚ ਆਏ ਹੋਏ ਸਨ। ਉਦੋਂ ਤੀਕ ਬੁੱਚੜਖਾਨਿਆਂ ਉੱਤੇ ਹਮਲਾ ਕਰਕੇ ਗਊਆਂ ਨੂੰ ਛੁਡਾਉਣ ਬਦਲੇ ਅੰਗ੍ਰੇਜ਼ਾਂ ਦੁਆਰਾ – ਅੰਮ੍ਰਿਤਸਰ, ਰਾਏਕੋਟ ਅਤੇ ਲੁਧਿਆਣਾ ਵਿਖੇ ਨਾਮਧਾਰੀ ਸਿੱਖਾਂ ਨੂੰ ਫਾਂਸੀ ਦੇ ਕੇ ਸ਼ਹੀਦ ਕੀਤਾ ਜਾ ਚੁੱਕਾ ਸੀ।

13 ਜਨਵਰੀ 1872 ਨੂੰ ਪਿੰਡ ਸਕਰੌਂਦੀ ਦੇ ਸ. ਹੀਰਾ ਸਿੰਘ ਤੇ ਸ. ਲਹਿਣਾ ਸਿੰਘ (ਚਾਚੇ-ਤਾਏ ਦੇ ਪੁੱਤ ਭਰਾ) ਦੀ ਅਗਵਾਈ ਹੇਠ ਨਾਮਧਾਰੀ ਸਿੱਖਾਂ ਦਾ ਇਕ ਜੱਥਾ ਸ੍ਰੀ ਭੈਣੀ ਸਾਹਿਬ ਤੋਂ ਮਲੇਰਕੋਟਲੇ ਵੱਲ ਰਵਾਨਾ ਹੋਇਆ। ਇਥੋਂ ਚੱਲਣ ਤੋਂ ਪਹਿਲੋਂ ਸ. ਹੀਰਾ ਸਿੰਘ ਨੇ ਅਕਾਲ ਬੁੰਗੇ ਵਿਖੇ ਕਟਾਰ ਨਾਲ ਧਰਤੀ 'ਤੇ ਲਕੀਰ ਖਿੱਚ ਕੇ ਆਖ ਦਿੱਤਾ ਸੀ ਕਿ, "ਜਿਸ ਨੇ ਸੀਸ ਦੇਣਾ ਹੈ ਉਹੀ ਇਸ ਲਕੀਰ ਨੂੰ ਪਾਰ ਕਰੇ।"

ਪੈਦਲ ਚਲਦਿਆਂ ਕ੍ਰੀਬ 140 ਸਿੱਖਾਂ ਦਾ ਇਹ ਜੱਥਾ ਲਾਟੋਂ, ਕਟਾਣੀ, ਰਾਮਪੁਰ, ਪਾਇਲ ਹੁੰਦਾ ਹੋਇਆ ਅੱਧੀ ਰਾਤ ਤੋਂ ਪਹਿਲਾਂ ਪਿੰਡ ਰੱਬੋਂ (ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ) ਪੁੱਜਾ। ਰਾਤ ਇਹ ਸਿੱਖ ਰੱਬੋਂ ਰਹੇ।

14 ਜਨਵਰੀ ਦੀ ਰਾਤ ਇਹ ਜੱਥਾ ਮਲੌਦ ਪਹੁੰਚਿਆ। ਇਥੋਂ ਦੇ ਸ. ਬਦਨ ਸਿੰਘ, ਸ. ਹੀਰਾ ਸਿੰਘ ਸਕਰੌਂਦੀ ਦੇ ਰਿਸ਼ਤੇਦਾਰ ਸਨ। ਸ. ਬਦਨ ਸਿੰਘ ਵੱਲੋਂ ਇਕਰਾਰ ਮੁਤਾਬਕ ਘੋੜੇ ਅਤੇ ਹਥਿਆਰ ਦੇਣ ਤੋਂ ਨਾਂਹ ਕਰਨ 'ਤੇ ਨਾਮਧਾਰੀ ਜੱਥੇ ਦੀ, ਸਰਦਾਰ ਬਦਨ ਸਿੰਘ ਅਤੇ ਉਸ ਦੇ ਆਦਮੀਆਂ ਨਾਲ ਝੜਪ ਹੋਈ। ਸ. ਬਦਨ ਸਿੰਘ ਦੇ ਦੋ ਆਦਮੀ ਬੂਟਾ ਤੇਲੀ ਕੋਚਵਾਨ ਤੇ ਮੁਣਸ਼ੀ ਨਬੀ ਬਖ਼ਸ਼ ਮਾਰੇ ਗਏ। ਬਦਨ ਸਿੰਘ ਤੇ ਨਿਹਾਲ ਸਿੰਘ ਜਖ਼ਮੀ ਹੋਏ।

ਨਾਮਧਾਰੀ ਜੱਥੇ ਵਿਚੋਂ ਦੋ ਸਿੱਖ ਮਾਰੇ ਗਏ ਅਤੇ ਚਾਰ ਸਿੱਖ ਕਾਫੀ ਜ਼ਖ਼ਮੀ ਹੋ ਗਏ। ਜ਼ਖ਼ਮੀ ਸਿੱਖਾਂ - ਭਗਵਾਨ ਸਿੰਘ, ਗਿਆਨ ਸਿੰਘ, ਥੰਮਣ ਸਿੰਘ ਅਤੇ ਮੇਹਰ ਸਿੰਘ ਨੂੰ ਫੜ ਲਿਆ ਗਿਆ। ਇਹਨਾਂ ਨੂੰ ਪਹਿਲਾਂ 19 ਜਨਵਰੀ 1872 ਨੂੰ ਫਾਂਸੀ ਦੀ ਸਜ਼ਾ ਸੁਣਾਈ ਗਈ ਬਾਅਦ ਵਿਚ ਇਹ ਸਜ਼ਾ ਕਾਲੇ ਪਾਣੀ ਵਿਚ ਬਦਲ ਦਿੱਤੀ ਗਈ। ਨਾਮਧਾਰੀ ਜੱਥੇ ਦੇ ਸਿੰਘ, ਕੁਝ ਤਲਵਾਰਾਂ, ਬੰਦੂਕਾਂ, ਗੋਲੀ-ਬਾਰੂਦ ਅਤੇ ਤਬੇਲੇ ਵਿਚੋਂ ਘੋੜੇ-ਘੋੜੀਆਂ ਲੈ ਕੇ ਮਲੌਂਦ ਤੋਂ ਰਾਤੋ ਰਾਤ ਮਲੇਰਕੋਟਲਾ ਪਹੁੰਚੇ। ਮਲੇਰਕੋਟਲਾ ਵਾਲਿਆਂ ਪਹਿਲੋਂ ਹੀ ਸੁਰੱਖਿਆ ਦੇ ਪ੍ਰਬੰਧ ਕਰ ਲਏ ਸਨ। ਸ. ਹੀਰਾ ਸਿੰਘ ਤੇ ਸ. ਲਹਿਣਾ ਸਿੰਘ ਸਭ ਤੋਂ ਅੱਗੇ, ਘੋੜਿਆਂ 'ਤੇ ਚੜ੍ਹੇ ਹੋਏ, ਹੱਥਾਂ 'ਚ ਨੰਗੀਆਂ ਤਲਵਾਰਾਂ ਫੜੀ, ਸ਼ਹੀਦੀ ਜੱਥੇ ਦੀ ਅਗਵਾਈ ਕਰ ਰਹੇ ਸਨ। ਕੋਤਵਾਲੀ ਦੇ ਸਾਹਮਣੇ ਚੌਂਕ ਵਿਚ ਕਰੀਬ ਘੰਟਾ-ਸਵਾ ਘੰਟਾ ਡਟਵੀਂ ਲੜਾਈ ਹੋਈ। ਜੱਥੇ ਦਾ ਮੁਕਾਬਲਾ ਕਰਨ ਲਈ ਪੁਲੀਸ ਤੇ ਹੋਰ ਲੋਕ ਵੀ ਹਥਿਆਰਬੰਦ ਹੋ ਕੇ ਆ ਗਏ ਸਨ। ਕੋਤਵਾਲ ਅਹਿਮਦ ਖਾਂ ਤੇ ਉਸ ਦੇ ਸੱਤ ਸਿਪਾਹੀ ਮਾਰੇ ਗਏ, ਕਈ ਜ਼ਖ਼ਮੀ ਹੋਏ। ਨਾਮਧਾਰੀਆਂ ਵਿਚੋਂ ਕ੍ਰੀਬ ਅੱਠ ਜਣੇ ਮਾਰੇ ਗਏ ਅਤੇ ਕਾਫ਼ੀ ਜਣੇ ਜ਼ਖ਼ਮੀ ਹੋਏ।

ਮਲੇਰਕੋਟਲੇ ਵਿਖੇ ਹੋਈ ਲੜਾਈ ਮਗਰੋਂ, ਜਦੋਂ ਸ਼ਹੀਦੀ ਜੱਥੇ ਦੇ ਸਿੰਘ ਭੂਦਨ ਦੇ ਥੇਹ ਕੋਲ ਜਾ ਰਹੇ ਸਨ ਤਾਂ ਮਲੇਰਕੋਟਲਿਓਂ ਉਨ੍ਹਾਂ ਦਾ ਪਿੱਛਾ ਕਰਨ ਆਏ ਪਠਾਣ ਸਮੁੰਦ ਖਾਂ ਨੂੰ ਸ. ਹੀਰਾ ਸਿੰਘ ਨੇ ਪਹਿਲਾ ਵਾਰ ਕਰਨ ਦਾ ਮੌਕਾ ਦਿੱਤਾ। ਸਮੁੰਦ ਖਾਂ ਨੇ ਪਹਿਲਾ ਵਾਰ ਕੀਤਾ, ਸਿਰ ਵੱਲ ਤਲਵਾਰ ਚਲਾਈ। ਸ. ਹੀਰਾ ਸਿੰਘ ਨੇ ਢਾਲ ਨਾ ਹੋਣ ਕਾਰਨ ਖੱਬੀ ਬਾਂਹ ਅੱਗੇ ਕਰ ਦਿੱਤੀ, ਜਿਸ ਕਾਰਨ ਗੁੱਟ ਕੱਟਿਆ ਗਿਆ। ਫਿਰ ਸ. ਹੀਰਾ ਸਿੰਘ ਨੇ ਬਿਜਲੀ ਦੀ ਫੁਰਤੀ ਨਾਲ ਆਪਣੀ ਤਲਵਾਰ ਦੇ ਭਰਪੂਰ ਵਾਰ ਨਾਲ ਸਮੁੰਦ ਖਾਂ ਦਾ ਸਿਰ ਧੜ ਤੋਂ ਜੁਦਾ ਕਰ ਦਿੱਤਾ। ਕੋਟਲੇ ਵਾਲੇ ਭੱਜ ਗਏ ਪਰ ਜਾਂਦਿਆਂ-ਜਾਂਦਿਆਂ ਇਕ ਨੇ ਨਿਸ਼ਾਨਾ ਬੰਨ੍ਹ ਪਿਛੋਂ ਗੋਲੀ ਚਲਾ ਦਿੱਤੀ। ਗੋਲੀ ਸ. ਹੀਰਾ ਸਿੰਘ ਦੇ ਹੱਥ 'ਤੇ ਲਗ ਕੇ ਘੋੜੇ ਨੂੰ ਲੱਗੀ, ਘੋੜਾ ਮਰ ਗਿਆ।

ਥੇਹ 'ਤੇ ਬਰਛੀ ਗੱਡ ਕੇ ਸ. ਹੀਰਾ ਸਿੰਘ ਨੇ ਆਖਿਆ 'ਅੱਗੋਂ ਅਸੀਂ ਕੱਖ ਨਹੀਂ ਕਰਨਾ' ਜੱਥੇ ਵਾਲੇ ਪੈਦਲ ਪਿੰਡ ਰੜ ਪੁੱਜੇ ਤੇ ਸ਼ਸਤਰ ਸੁੱਟ ਦਿੱਤੇ। ਸ. ਹੀਰਾ ਸਿੰਘ ਨੇ ਫਿਰ ਆਖਿਆ, "ਖਾਲਸਾ ਜੀ ਅਸੀਂ ਜਿਸ ਕਾਰਜ ਵਾਸਤੇ ਚਲੇ ਸਾਂ ਉਹ ਪੂਰਾ ਹੋ ਗਿਆ ਹੈ। ਇਸ ਤੋਂ ਬਿਨਾਂ ਸਾਨੂੰ ਅਕਾਲ ਪੁਰਖ ਦਾ ਹੋਰ ਕੋਈ ਹੁਕਮ ਨਹੀਂ। ਇਸ ਲਈ ਹੁਣ ਜਿਨ੍ਹਾਂ ਨੇ ਸੀਸ ਦੇਣੇ ਹਨ, ਉਹ ਰਹਿਣ ਬਾਕੀ ਚਲੇ ਜਾਣ। ਅਸੀਂ ਤਾਂ ਆਪਣਾ ਇਹ ਪੰਜ ਭੂਤਕ ਠੀਕਰਾ ਗੋਰਿਆਂ ਦੇ ਸਿਰ ਭੰਨਣਾ ਹੈ ਤੇ ਜ਼ਾਲਮ ਰਾਜ ਦਾ ਨਾਸ ਕਰਨਾ ਹੈ।" ਉਸ ਵੇਲੇ ਜਿਨ੍ਹਾਂ ਨੇ ਜਾਣਾ ਸੀ, ਉਹ ਜੱਥੇ 'ਚੋਂ ਨਿਕਲ ਕੇ ਘਰਾਂ ਨੂੰ ਚਲੇ ਗਏ।

ਜੇ ਇਹ ਜੱਥਾ ਗ੍ਰਿਫ਼ਤਾਰ ਨਾ ਹੋਣਾ ਚਾਹੁੰਦਾ ਤਾਂ ਜੱਥੇ ਦੇ ਸਿੰਘ ਖਿੰਡ-ਪੁੰਡ ਵੀ ਸਕਦੇ ਸਨ। ਭੱਜ ਵੀ ਸਕਦੇ ਸਨ। ਸ. ਹੀਰਾ ਸਿੰਘ ਦੇ ਕਹਿਣ 'ਤੇ ਜਿਵੇਂ ਕੁਝ ਹੋਰ ਸਾਥੀ ਘਰੋ-ਘਰੀ ਚਲੇ ਗਏ ਸਨ, ਬਾਕੀ ਵੀ ਜਾ ਸਕਦੇ ਸਨ। ਅਜਿਹੀ ਸਥਿਤੀ ਵਿਚ ਇਸ ਜੱਥੇ ਦੇ ਸਿੰਘਾਂ ਨੇ ਸ਼ਹੀਦੀ ਦੇਣ ਦੀ ਗੱਲ ਮਨ ਵਿਚ ਧਾਰ ਕੇ ਹੀ ਗ੍ਰਿਫ਼ਤਾਰੀਆਂ ਦਿੱਤੀਆਂ ਸਨ।

ਸਰਕਾਰੀ ਦਸਤਾਵੇਜ਼ਾਂ ਅਨੁਸਾਰ ਇਸ ਸ਼ਹੀਦੀ ਜੱਥੇ ਦੇ 68 ਸਿੱਖਾਂ ਨੂੰ ਜਿਨ੍ਹਾਂ ਵਿਚ ਦੋ ਬੀਬੀਆਂ ਵੀ ਸ਼ਾਮਿਲ ਸਨ, ਪਿੰਡ ਰੜ ਤੋਂ 16 ਜਨਵਰੀ ਦੀ ਸ਼ਾਮ ਨੂੰ ਗ੍ਰਿਫ਼ਤਾਰ ਕਰ ਕੇ ਸ਼ੇਰਪੁਰ ਥਾਣੇ ਲਿਆਂਦਾ ਗਿਆ। ਇਨ੍ਹਾਂ ਵਿਚੋਂ 29 ਸਿੱਖ ਗੰਭੀਰ ਜ਼ਖ਼ਮੀ ਸਨ। ਇਨ੍ਹਾਂ ਨੂੰ ਬੇੜੀਆਂ ਪਾ ਕੇ, ਜਿਹੜੇ ਜ਼ਖ਼ਮੀ ਸਨ ਉਨ੍ਹਾਂ ਨੂੰ ਗੱਡਿਆਂ ਤੇ ਲੱਦ ਕੇ ਅਤੇ ਜਿਹੜੇ ਤੁਰ ਸਕਦੇ ਸਨ ਉਨ੍ਹਾਂ ਨੂੰ ਤੋਰ ਕੇ ਲਿਆਂਦਾ ਗਿਆ।

17 ਜਨਵਰੀ 1872 ਨੂੰ ਮਲੇਰਕੋਟਲਾ ਦੇ ਰੱਕੜ ਵਿਚ ਅੰਗ੍ਰੇਜ਼ ਅਫ਼ਸਰ ਡੀ. ਸੀ. ਕਾਵਨ ਨੇ ਪਟਿਆਲਾ,

ਨਾਭਾ, ਸੰਗਰੂਰ, ਮਲੇਰਕੋਟਲਾ ਆਦਿ ਰਾਜਿਆਂ ਦੀਆਂ ਤੋਪਾਂ ਮੰਗਵਾ ਲਈਆਂ। 9 ਤੋਪਾਂ ਬੀੜ ਕੇ, ਨਾਮਧਾਰੀ ਜੱਥੇ ਦੇ ਸਿੰਘਾਂ ਨੂੰ ਤੋਪਾਂ ਨਾਲ ਉਡਾਉਣ ਦਾ ਹੁਕਮ ਦੇ ਦਿੱਤਾ। ਦੋ ਤੋਪਾਂ ਰਾਖਵੀਆਂ ਰੱਖ ਕੇ, ਸੱਤ ਤੋਪਾਂ ਨਾਲ ਸੱਤ ਵਾਰ, ਸੱਤ-ਸੱਤ ਸਿੰਘ ਉਡਾ ਕੇ 49 ਸਿੱਖ ਤੂੰਬਾ-ਤੂੰਬਾ ਕਰ ਸ਼ਹੀਦ ਕਰ ਦਿੱਤੇ ਗਏ। ਇਕ ਬਾਰਾਂ ਸਾਲ ਦੇ ਬਾਲਕ ਬਿਸ਼ਨ ਸਿੰਘ ਨੂੰ ਤਲਵਾਰ ਨਾਲ ਕੱਟ ਕੇ ਸ਼ਹੀਦ ਕੀਤਾ ਗਿਆ। 18 ਜਨਵਰੀ ਨੂੰ ਜੱਥੇ ਦੇ ਬਾਕੀ 16 ਸਿੰਘ ਵੀ ਤੋਪਾਂ ਨਾਲ ਪੁਰਜ਼ਾ-ਪੁਰਜ਼ਾ ਕਰ ਸ਼ਹੀਦ ਕਰ ਦਿੱਤੇ ਗਏ। ਮਲੇਰਕੋਟਲਾ ਦੇ ਰੱਕੜ ਵਿਚ ਸ਼ਹੀਦ ਹੋ ਰਹੇ ਕੂਕਿਆਂ ਨੂੰ ਵੇਖਣ ਲਈ ਸਰਕਾਰੀ ਅਹਿਲਕਾਰਾਂ ਅਤੇ ਅਫ਼ਸਰਾਂ ਤੋਂ ਬਿਨਾਂ ਕੋਟਲੇ ਤੇ ਆਲੇ-ਦੁਆਲੇ ਦੇ ਪਿੰਡਾਂ ਦੀ ਜਨਤਾ ਇੱਕਠੀ ਹੋ ਗਈ ਸੀ।

ਬਿਨਾਂ ਮੁਕੱਦਮਾ ਚਲਾਏ 66 ਨਾਮਧਾਰੀ ਸਿੱਖਾਂ ਨੂੰ ਸ਼ਹੀਦ ਕਰ ਕੇ ਡੀ. ਸੀ. ਕਾਵਨ ਸੋਚਦਾ ਸੀ ਕਿ ਉਹ ਕੂਕਾ ਅੰਦੋਲਨ ਨੂੰ ਖ਼ਤਮ ਕਰ ਦੇਵੇਗਾ ਪਰ ਮਲੇਰਕੋਟਲੇ ਦੇ ਰੱਕੜ ਵਿਚ ਵਗਿਆ ਕੂਕਿਆਂ ਦਾ ਖ਼ੂਨ ਆਜ਼ਾਦੀ ਦੇ ਬੀਜ ਨੂੰ ਪਾਣੀ ਦੇ ਰਿਹਾ ਸੀ।

## (ਸਰਕਾਰੀ ਦਸਤਾਵੇਜ਼ਾਂ ਅਨੁਸਾਰ)

### ਮਲੇਰਕੋਟਲਾ ਸਾਕੇ ਦੇ ਸ਼ਹੀਦਾਂ ਦੀ ਸੂਚੀ

### 16 ਜਨਵਰੀ 1872 ਨੂੰ ਗ੍ਰਿਫ਼ਤਾਰ ਕੀਤੇ ਗਏ 68 ਕੂਕਿਆਂ ਦੀ ਲਿਸਟ

| ਨੰ: | ਨਾਮ | ਪਿਤਾ ਦਾ ਨਾਂ | ਵੇਰਵਾ | ਪਿੰਡ | ਜ਼ਖ਼ਮੀ | ਥਾਣਾ ਤਹਿਸੀਲ ਆਦਿ |
|---|---|---|---|---|---|---|
| 1. | ਸ. ਹੀਰਾ ਸਿੰਘ | ਸ. ਕਾਹਨ ਸਿੰਘ | ਜਿਮੀਂਦਾਰ | ਸਕਰੌਦੀ | ਹਾਂ | ਤਹਿਸੀਲ ਭਵਾਨੀਗੜ੍ਹ |
| 2. | ਸ. ਲਹਿਣਾ ਸਿੰਘ | ਸ. ਮਹਿਤਾਬ ਸਿੰਘ | ਜਿਮੀਂਦਾਰ | ਸਕਰੌਦੀ | ਹਾਂ | ਤਹਿਸੀਲ ਭਵਾਨੀਗੜ੍ਹ |
| 3. | ਸ. ਜੈ ਸਿੰਘ | ਸ. ਗੰਡਾ ਸਿੰਘ | ਜਿਮੀਂਦਾਰ | ਭੱਦਲਥੂਹਾ | ਹਾਂ | ਥਾਣਾ ਅਮਲੋਹ, ਇਲਾਕਾ ਸਰਕਾਰ ਨਾਭਾ |
| 4. | ਸ. ਕਾਹਨ ਸਿੰਘ | ਸ. ਅਕਰਦ ਸਿੰਘ | ਜਿਮੀਂਦਾਰ | ਲਹਿਰਾ | ਹਾਂ | ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ |
| 5. | ਸ. ਦੇਵਾ ਸਿੰਘ | ਸ. ਹਕੂਮਤ ਸਿੰਘ | ਜਿਮੀਂਦਾਰ | ਲੋਹਗੜ੍ਹ | ਹਾਂ | ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ |
| 6. | ਸ.ਨਾਰਾਇਣ ਸਿੰਘ | ਸ. ਮਹਿਤਾਬ ਸਿੰਘ | ਜਿਮੀਂਦਾਰ | ਰੜ੍ਹ | ਹਾਂ | ਤਹਿਸੀਲ ਸ਼ੇਰਪੁਰ |
| 7. | ਸ. ਮੋਗਾ ਸਿੰਘ | ਸ. ਸਾਹਿਬ ਸਿੰਘ | ਜਿਮੀਂਦਾਰ | ਮਹਿਰਾਜ | ਹਾਂ | ਥਾਣਾ ਨਥਾਣਾ, ਤਹਿਸੀਲ ਮੋਗਾ, ਜ਼ਿਲ੍ਹਾ ਫਿਰੋਜ਼ਪੁਰ |
| 8. | ਸ. ਵਰਿਆਮ ਸਿੰਘ | ਸ. ਅਮਰੀਕ ਸਿੰਘ | ਜਿਮੀਂਦਾਰ | ਮਹਿਰਾਜ | ਹਾਂ | ਥਾਣਾ ਨਥਾਣਾ, ਤਹਿਸੀਲ ਮੋਗਾ, ਜ਼ਿਲ੍ਹਾ ਫਿਰੋਜ਼ਪੁਰ |
| 9. | ਸ. ਅਤਰ ਸਿੰਘ | ਸ. ਭਾਗ ਸਿੰਘ | ਜਿਮੀਂਦਾਰ | ਮਹਿਰਾਜ | ਹਾਂ | ਥਾਣਾ ਨਥਾਣਾ, ਤਹਿਸੀਲ ਮੋਗਾ, ਜ਼ਿਲ੍ਹਾ ਫਿਰੋਜ਼ਪੁਰ |

| | | | | | | |
|---|---|---|---|---|---|---|
| 10. | ਸ. ਗੁਰਮੁਖ ਸਿੰਘ | ਸ. ਖ਼ਜਾਨ ਸਿੰਘ | ਜਿਮੀਂਦਾਰ | ਫਰਵਾਹੀ | ਹਾਂ | ਇਲਾਕਾ ਕੋਟਲਾ |
| 11. | ਸ. ਭੂਪ ਸਿੰਘ | ਸ. ਖ਼ਜਾਨ ਸਿੰਘ | ਜਿਮੀਂਦਾਰ | ਫਰਵਾਹੀ | ਹਾਂ | ਇਲਾਕਾ ਕੋਟਲਾ |
| 12. | ਸ. ਖ਼ਜਾਨ ਸਿੰਘ | ਸ. ਵਜੀਰ ਸਿੰਘ | ਜਿਮੀਂਦਾਰ | ਮੱਲੋਕੇ | ਹਾਂ | ਇਲਾਕਾ ਫ਼ਰੀਦਕੋਟ |
| 13. | ਸ. ਵਰਿਆਮ ਸਿੰਘ | ਸ. ਨਗਾਹੀਆ ਸਿੰਘ | ਜਿਮੀਂਦਾਰ | ਮੂੰਮ | ਹਾਂ | ਥਾਣਾ ਭਦੌੜ, ਤਹਿਸੀਲ ਅਨਾਹਦਗੜ੍ਹ (ਬਰਨਾਲਾ) |
| 14. | ਸਰਦਾਰਨੀ ਇੰਦਾਂ | ਸੁਪਤਨੀ ਸ.ਨੰਦ ਸਿੰਘ | ਜਿਮੀਂਦਾਰ | ਹੰਡਿਆਇਆ | ਹਾਂ | ਥਾਣਾ ਵ ਤਹਿਸੀਲ ਅਨਾਹਦਗੜ੍ਹ |
| 15. | ਸ. ਕਾਹਨ ਸਿੰਘ | ਸ. ਡੱਲਾ ਸਿੰਘ | ਜਿਮੀਂਦਾਰ | ਲਹਿਰਾ | ਹਾਂ | ਥਾਣਾ ਸੁਨਾਮ |
| 16. | ਸ. ਨੱਥਾ ਸਿੰਘ | ਸ. ਬੁੱਧ ਸਿੰਘ | ਜਿਮੀਂਦਾਰ | ਬਰਨਾਲਾ | ਹਾਂ | ਇਲਾਕਾ ਪਟਿਆਲਾ |
| 17. | ਸ. ਹੀਰਾ ਸਿੰਘ | ਸ. ਮਹਿਤਾਬ ਸਿੰਘ | ਜਿਮੀਂਦਾਰ | ਰੜ੍ਹ | ਹਾਂ | ਥਾਣਾ-ਵ-ਤਹਿਸੀਲ ਸ਼ੇਰਪੁਰ |
| 18. | ਸ. ਵਰਿਆਮ ਸਿੰਘ | ਸ. ਮੱਖਣ ਸਿੰਘ | ਜਿਮੀਂਦਾਰ | ਬਰਨਾਲਾ | ਹਾਂ | ਥਾਣਾ ਵ ਤਹਿਸੀਲ ਅਨਾਹਦਗੜ੍ਹ |
| 19. | ਸ. ਸੁਜਾਨ ਸਿੰਘ | ਸ. ਸੁੱਚਾ ਸਿੰਘ | ਜਿਮੀਂਦਾਰ | ਰਬੋਂ | ਹਾਂ | ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ |
| 20. | ਸ. ਉੱਤਮ ਸਿੰਘ | ਸ. ਮੇਹਰ ਸਿੰਘ | ਜਿਮੀਂਦਾਰ | ਰੁੜਕਾ | ਹਾਂ | ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ |
| 21. | ਸ. ਅਤਰ ਸਿੰਘ | ਸ. ਦੇਸਾ ਸਿੰਘ | ਜਿਮੀਂਦਾਰ | ਮਛਰਾਏ | ਹਾਂ | ਥਾਣਾ ਵ ਤਹਿਸੀਲ ਅਮਲੋਹ, ਇਲਾਕਾ ਨਾਭਾ |
| 22. | ਸ. ਜਵਾਹਰ ਸਿੰਘ | ਸ. ਦੇਸਾ ਸਿੰਘ | ਜਿਮੀਂਦਾਰ | ਮਛਰਾਏ | ਹਾਂ | ਥਾਣਾ ਵ ਤਹਿਸੀਲ ਅਮਲੋਹ, ਇਲਾਕਾ ਨਾਭਾ |
| 23 | ਸ. ਬਸੰਤ ਸਿੰਘ | ਸ. ਸੁਜਾਨ ਸਿੰਘ | ਖ਼ਾਕਰੋਬ | ਸੇਲਬਰਾਹ | ਹਾਂ | ਥਾਣਾ ਵ ਤਹਿਸੀਲ ਫੂਲ |
| 24. | ਸ. ਨਿਹਾਲ ਸਿੰਘ | ਸ. ਬੂਟਾ ਸਿੰਘ | ਜਿਮੀਂਦਾਰ | ਲਹਿਰਾ | ਹਾਂ | ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ |
| 25. | ਸ. ਹਾਕਮ ਸਿੰਘ | ਸ. ਬੁੱਧ ਸਿੰਘ | ਜਿਮੀਂਦਾਰ | ਝਬਾਲ | ਹਾਂ | ਜ਼ਿਲ੍ਹਾ ਅੰਮ੍ਰਿਤਸਰ |
| 26. | ਸ. ਬੇਲਾ ਸਿੰਘ | ਸ. ਰਾਮ ਸਿੰਘ | ਖ਼ਾਕਰੋਬ | ਰਬੋਂ | ਨਹੀਂ | ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ |
| 27. | ਸ. ਮਿਤ ਸਿੰਘ | ਸ. ਬੁਧ ਸਿੰਘ | ਖ਼ਾਕਰੋਬ | ਸਕਰੌਦੀ | ਨਹੀਂ | ਥਾਣਾ ਵ ਤਹਿਸੀਲ ਭਵਾਨੀਗੜ੍ਹ |
| 28. | ਸ. ਜਵਾਹਰ ਸਿੰਘ | ਸ. ਊਧਮ ਸਿੰਘ | ਖ਼ਾਕਰੋਬ | ਬਾਲੀਆਂ | ਨਹੀਂ | ਥਾਣਾ ਵ ਤਹਿਸੀਲ ਸ਼ੇਰਪੁਰ |
| 29. | ਸ. ਖ਼ਜਾਨ ਸਿੰਘ | ਸ. ਭਗਵਾਨ ਸਿੰਘ | ਖ਼ਾਕਰੋਬ | ਪੀਰ ਕੇ ਕੋਟ | ਨਹੀਂ | ਤਹਿਸੀਲ ਰਾਏਸਰ |
| 30 | ਸ. ਸੇਧਾ ਸਿੰਘ | ਸ. ਦਯਾ ਸਿੰਘ | ਜਿਮੀਂਦਾਰ | ਰਬੋਂ | ਨਹੀਂ | ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ |
| 31. | ਸ. ਸੋਭਾ ਸਿੰਘ | ਸ. ਦਯਾ ਸਿੰਘ | ਜਿਮੀਂਦਾਰ | ਰਬੋਂ | ਨਹੀਂ | ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ |

| 32. | ਸ. ਵਜੀਰ ਸਿੰਘ | ਸ. ਬਾਰਾ ਸਿੰਘ | ਜਿਮੀਂਦਾਰ | ਰਬੋਂ | ਨਹੀਂ | ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ |
|---|---|---|---|---|---|---|
| 33. | ਸ. ਗੁਰਮੁਖ ਸਿੰਘ | ਸ. ਬਹਾਲੇ | ਤਜਾਰ (ਦੁਕਾਨਦਾਰ) | ਲਤਾਲਾ | ਨਹੀਂ | ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ |
| 34. | ਸ. ਬੀਰ ਸਿੰਘ | ਸ. ਸੁਹੇਲ ਸਿੰਘ | ਜਿਮੀਂਦਾਰ | ਮੂੰਮ | ਨਹੀਂ | ਥਾਣਾ ਭਦੌੜ,ਤਹਿਸੀਲ ਅਨਾਹਦਗੜ੍ਹ |
| 35. | ਸ. ਭੂਪ ਸਿੰਘ | ਸ. ਮੇਹਰ ਸਿੰਘ | ਜਿਮੀਂਦਾਰ | ਦਿਆਲਗੜ੍ਹ | ਨਹੀਂ | ਥਾਣਾ ਵ ਤਹਿਸੀਲ ਭਵਾਨੀਗੜ੍ਹ |
| 36. | ਸ. ਵਸਾਵਾ ਸਿੰਘ | ਸ. ਸੌਧਾ ਸਿੰਘ | ਜਿਮੀਂਦਾਰ | ਦਿਆਲਗੜ੍ਹ | ਨਹੀਂ | ਥਾਣਾ ਵ ਤਹਿਸੀਲ ਭਵਾਨੀਗੜ੍ਹ |
| 37. | ਸ. ਵਰਿਆਮ ਸਿੰਘ | ਸ. ਲਹਿਣਾ ਸਿੰਘ | ਜਿਮੀਂਦਾਰ | ਦਿਆਲਗੜ੍ਹ | ਨਹੀਂ | ਥਾਣਾ ਵ ਤਹਿਸੀਲ ਭਵਾਨੀਗੜ੍ਹ |
| 38. | ਸ. ਅਨੂਪ ਸਿੰਘ | ਸ. ਮਹਿਤਾਬ ਸਿੰਘ | ਜਿਮੀਂਦਾਰ | ਸਕਰੌਦੀ | ਨਹੀਂ | ਥਾਣਾ ਵ ਤਹਿਸੀਲ ਭਵਾਨੀਗੜ੍ਹ |
| 39. | ਸ. ਭੂਪ ਸਿੰਘ | ਸ. ਭੂਰਾ ਸਿੰਘ | ਜਿਮੀਂਦਾਰ | ਦੀਵਾ | ਨਹੀਂ | ਥਾਣਾ ਵ ਤਹਿਸੀਲ ਸਾਹਿਬਗੜ੍ਹ (ਪਾਇਲ) |
| 4●. | ਸ. ਰਤਨ ਸਿੰਘ | ਸ. ਚਤਰ ਸਿੰਘ | ਜਿਮੀਂਦਾਰ | ਗੁਮਟੀ | ਨਹੀਂ | ਥਾਣਾ ਵ ਤਹਿਸੀਲ ਸ਼ੇਰਪੁਰ |
| 41. | ਸ. ਗੁਰਦਿੱਤ ਸਿੰਘ | ਸ. ਰੱਬੀ ਸਿੰਘ | ਜਿਮੀਂਦਾਰ | ਰੜ੍ਹ | ਨਹੀਂ | ਥਾਣਾ ਵ ਤਹਿਸੀਲ ਸ਼ੇਰਪੁਰ |
| 42. | ਸ. ਬਿਸ਼ਨ ਸਿੰਘ | ਸ. ਮਹਾਂ ਸਿੰਘ | ਰਾਮਗੜ੍ਹੀਆ | ਰੜ੍ਹ | ਹਾਂ | ਥਾਣਾ ਵ ਤਹਿਸੀਲ ਸ਼ੇਰਪੁਰ |
| 43. | ਸ. ਦਸੌਧਾ ਸਿੰਘ | ਸ. ਬੀਰ ਸਿੰਘ | ਨਜ਼ਾਰ (ਤਰਖਾਣ) | ਬਿਲਾਸਪੁਰ | ਹਾਂ | ਥਾਣਾ ਖਮਾਣੋਂ |
| 44. | ਸ. ਹਰਨਾਮ ਸਿੰਘ | ਸ. ਜੈ ਸਿੰਘ | ਜਿਮੀਂਦਾਰ | ਘਨੌਰੀ | ਨਹੀਂ | ਸ਼ੇਰਪੁਰ, ਤਹਿਸੀਲ ਅਮਰਗੜ੍ਹ |
| 45. | ਸ. ਵਰਿਆਮ ਸਿੰਘ | ਸ. ਮਾਹੀਆ ਸਿੰਘ | ਜਿਮੀਂਦਾਰ | ਬਹਾਦੁਰ ਸਿੰਘ ਵਾਲਾ | ਨਹੀਂ | ਜ਼ਿਲ੍ਹਾ ਅੰਬਾਲਾ |
| 46. | ਸਰਦਾਰਨੀ ਖੇਮੋਂ | ਸ. ਗੁਰਸਾ ਸਿੰਘ | ਜਿਮੀਂਦਾਰ | ਦਿੱਤੂਪੁਰਾ | ਹਾਂ | ਥਾਣਾ ਚੁਨਾਰਥਲ |
| 47. | ਸ. ਪ੍ਰੇਮ ਸਿੰਘ | ਸ. ਮਾਨ ਸਿੰਘ | ਜਿਮੀਂਦਾਰ | ਗਗੜ੍ਹਪੁਰ | ਨਹੀਂ | ਥਾਣਾ ਵ ਤਹਿਸੀਲ ਸੰਗਰੂਰ,ਇਲਾਕਾ ਜੀਂਦ |
| 48. | ਸ. ਕਾਹਨ ਸਿੰਘ | ਸ. ਹਰਗੁਲਾਲ ਸਿੰਘ | ਰਾਮਗੜ੍ਹੀਆ | ਸੰਗੋਵਾਲ | ਨਹੀਂ | ਥਾਣਾ ਵ ਤਹਿਸੀਲ ਸਾਹਿਬਗੜ੍ਹ |
| 49. | ਸ. ਹਰਨਾਮ ਸਿੰਘ | ਸ. ਦਲੇਲ ਸਿੰਘ | ਜਿਮੀਂਦਾਰ | ਮੰਡੀ | ਹਾਂ | ਥਾਣਾ ਨਾਈਆਂ ਵਾਲਾ, ਇਲਾਕਾ ਜੀਂਦ |
| 5●. | ਸ. ਅਲਬੇਲ ਸਿੰਘ | ਸ. ਸੁਜਾਨ ਸਿੰਘ | ਜਿਮੀਂਦਾਰ | ਬਾਲੀਆਂ | ਨਹੀਂ | ਥਾਣਾ ਵ ਤਹਿਸੀਲ ਸ਼ੇਰਪੁਰ |
| 51. | ਸ. ਸੱਦਾ ਸਿੰਘ | ਸ. ਮਹਾਂ ਸਿੰਘ | ਰਾਮਗੜ੍ਹੀਆ | ਰੜ੍ਹ | ਨਹੀਂ | ਥਾਣਾ ਸ਼ੇਰਪੁਰ |

| 52. | ਸ. ਹਰਨਾਮ ਸਿੰਘ | ਸ. ਚੜ੍ਹਤ ਸਿੰਘ | ਰਾਮਗੜ੍ਹੀਆ | ਰੜ੍ਹ | ਨਹੀਂ | ਥਾਣਾ ਸ਼ੇਰਪੁਰ |
|---|---|---|---|---|---|---|
| 53. | ਸ. ਬਖ਼ਸ਼ਾ ਸਿੰਘ | ਸ. ਤਾਰਾ ਸਿੰਘ | ਅਰੋੜਾ | ਜੰਡਵਾਲਾ | ਨਹੀਂ | ਥਾਣਾ ਸਰਸਾ |
| 54. | ਸ. ਚੜ੍ਹਤ ਸਿੰਘ | ਸ. ਧਰਮ ਸਿੰਘ | ਜਿਮੀਂਦਾਰ | ਬਾਲੀਆਂ | ਨਹੀਂ | ਥਾਣਾ ਵ ਤਹਿਸੀਲ ਸ਼ੇਰਪੁਰ |
| 55. | ਸ. ਰੂੜ ਸਿੰਘ | ਸ. ਬੂਟਾ ਸਿੰਘ | ਰਾਮਗੜ੍ਹੀਆ | ਮੱਲੂਮਾਜਰਾ | ਨਹੀਂ | ਥਾਣਾ ਸ਼ੇਰਪੁਰ |
| 56. | ਸ. ਕੇਸਰ ਸਿੰਘ | ਸ. ਧਿਆਨ ਸਿੰਘ | ਛੀਂਬਾ | ਗਿੱਲ | ਨਹੀਂ | ਥਾਣਾ ਫੂਲ, ਇਲਾਕਾ ਨਾਭਾ |
| 57. | ਸ. ਚੜ੍ਹਤ ਸਿੰਘ | ਸ. ਮਾਘ ਸਿੰਘ | ਜਿਮੀਂਦਾਰ | ਰੁੜਕਾ | ਨਹੀਂ | ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ |
| 58. | ਸ. ਭਗਤ ਸਿੰਘ | ਸ. ਦਿਆਲ ਸਿੰਘ | ਜਿਮੀਂਦਾਰ | ਕਾਂਝਲਾ | ਨਹੀਂ | ਥਾਣਾ ਵ ਤਹਿਸੀਲ ਸ਼ੇਰਪੁਰ |
| 59. | ਸ. ਜੀਵਨ ਸਿੰਘ | ਸ. ਧੌਂਕਲ ਸਿੰਘ | ਜਿਮੀਂਦਾਰ | ਫੂਲ | ਨਹੀਂ | ਥਾਣਾ ਵ ਤਹਿਸੀਲ ਸੁਨਾਮ |
| 6●. | ਸ. ਸ਼ੋਭਾ ਸਿੰਘ | ਸ. ਖ਼ਜਾਨ ਸਿੰਘ | ਜਿਮੀਂਦਾਰ | ਭੱਦਲਥੂਹਾ | ਨਹੀਂ | ਥਾਣਾ ਅਮਲੋਹ ਇਲਾਕਾ ਨਾਭਾ |
| 61. | ਸ. ਸ਼ਾਮ ਸਿੰਘ | ਸ. ਵੀਰ ਸਿੰਘ | ਜਿਮੀਂਦਾਰ | ਜੋਗਾ | ਨਹੀਂ | ਇਲਾਕਾ ਭਿਖੀ |
| 62. | ਸ. ਸੱਦਾ ਸਿੰਘ | ਸ. ਰੂਪਾ ਸਿੰਘ | ਜਿਮੀਂਦਾਰ | ਜੋਗਾ | ਨਹੀਂ | ਇਲਾਕਾ ਭਿਖੀ |
| 63. | ਸ. ਮਹਾਂ ਸਿੰਘ | ਸ. ਮੰਗਲ ਸਿੰਘ | ਜਿਮੀਂਦਾਰ | ਚਾਓ ਕੇ | ਨਹੀਂ | ਥਾਣਾ ਮਲੌਂਦ, ਇਲਾਕਾ ਕੋਟ |
| 64. | ਸ. ਚੜ੍ਹਤ ਸਿੰਘ | ਸ. ਰਾਮ ਸਿੰਘ | ਜਿਮੀਂਦਾਰ | ਬਾਲੀਆਂ | ਨਹੀਂ | ਥਾਣਾ ਵ ਤਹਿਸੀਲ ਸ਼ੇਰਪੁਰ |
| 65. | ਸ. ਰੂੜ ਸਿੰਘ | ਸ. ਜੱਸਾ ਸਿੰਘ | ਜਿਮੀਂਦਾਰ | ਬਿਸ਼ਨਪੁਰਾ | ਨਹੀਂ | ਥਾਣਾ ਸਾਹਿਬਗੜ੍ਹ |
| 66. | ਸ. ਹੀਰਾ ਸਿੰਘ | ਸ. ਵੀਰ ਸਿੰਘ | ਜਿਮੀਂਦਾਰ | ਪਿੱਥੋ ਕੇ | ਨਹੀਂ | ਥਾਣਾ ਫੂਲ, ਇਲਾਕਾ ਨਾਭਾ |
| 67. | ਸ. ਚਤਰ ਸਿੰਘ | ਸ. ਗੁਲਾਬ ਸਿੰਘ | ਜਿਮੀਂਦਾਰ | ਗੁਮਟੀ | ਨਹੀਂ | ਥਾਣਾ ਵ ਤਹਿਸੀਲ ਸ਼ੇਰਪੁਰ |
| 68. | ਸ. ਕਟਾਰ ਸਿੰਘ | ਸ. ਟੇਕ ਸਿੰਘ | ਜਿਮੀਂਦਾਰ | ਧਨੌਲਾ | ਨਹੀਂ | ਇਲਾਕਾ ਨਾਭਾ |

**ਨੋਟ:– ਉਰਦੂ, ਅਰਬੀ ਫਾਰਸੀ ਦੇ ਮੂਲ ਦਸਤਾਵੇਜ ਕਿਤਾਬ ਦੇ ਅੰਤਮ ਅਧਿਆਇ ਵਿਚ ਵੇਖੋ ਪੰਨਾ ਨੰ :167–176 ਤੇ ਦੇਖੋ।**

# ਮਲੇਰਕੋਟਲੇ ਸਾਕੇ ਦੇ ਸ਼ਹੀਦਾਂ ਦੀ ਲਿਸਟ ਦੀ ਦਸਤਾਵੇਜ਼ੀ ਤਸਦੀਕ ਬਾਰੇ

ਮਲੇਰਕੋਟਲਾ ਸਾਕੇ ਤੋਂ ਬਾਅਦ ਜਿਹੜੇ ਗ੍ਰਿਫ਼ਤਾਰ ਹੋਏ 68 ਨਾਮਧਾਰੀ ਸਿੱਖ ਸ਼ੇਰਪੁਰ ਥਾਣੇ ਵਿਚ ਲਿਆਂਦੇ ਗਏ, ਉਨ੍ਹਾਂ ਦੀ ਲਿਸਟ ਪਟਿਆਲਾ ਆਰਕਾਈਵ ਦੇ ਦਸਤਾਵੇਜਾਂ ਵਿਚੋਂ ਲੱਭੀ ਗਈ ਹੈ।

16 ਜਨਵਰੀ ਦੀ ਸ਼ਾਮ ਨੂੰ ਹੀ 68 ਨਾਮਧਾਰੀ ਸਿੱਖ ਸ਼ੇਰਪੁਰ ਥਾਣੇ ਲਿਆਂਦੇ ਗਏ ਸਨ ਅਤੇ 17 ਜਨਵਰੀ 1872 ਨੂੰ ਬਿਨਾਂ ਮੁਕੱਦਮਾ ਚਲਾਏ ਇਨ੍ਹਾਂ ਵਿਚ ਸ਼ਾਮਿਲ ਦੋ ਇਸਤਰੀਆਂ (ਮਾਈ ਇੰਦ ਕੌਰ ਅਤੇ ਮਾਈ ਖੇਮ ਕੌਰ) ਨੂੰ ਛੱਡ ਕੇ 49 ਸਿੱਖ ਮਲੇਰਕੋਟਲਾ ਦੇ ਰੱਕੜ ਵਿਚ ਤੋਪਾਂ ਨਾਲ ਅਤੇ ਇਕ 12 ਸਾਲ ਦੇ ਬਾਲਕ ਬਿਸ਼ਨ ਸਿੰਘ ਨੂੰ ਤਲਵਾਰਾਂ ਨਾਲ ਕੱਟ ਕੇ ਸ਼ਹੀਦ ਕਰ ਦਿੱਤਾ ਗਿਆ ਸੀ। ਬਾਕੀ ਬਚੇ 16 ਸਿੱਖ 18 ਜਨਵਰੀ ਨੂੰ ਤੋਪਾਂ ਨਾਲ ਸ਼ਹੀਦ ਕਰ ਦਿੱਤੇ ਗਏ।

ਚੂੰਕਿ ਡੀ. ਸੀ. ਕਾਵਨ ਨੇ ਅਜਿਹਾ ਕਰਦਿਆਂ 17 ਜਨਵਰੀ ਨੂੰ ਕੋਈ ਰਸਮੀ ਤੌਰ 'ਤੇ ਵੀ ਅਦਾਲਤੀ ਕਾਰਵਾਈ ਨਹੀਂ ਸੀ ਕੀਤੀ, ਏਸ ਲਈ 17 ਜਨਵਰੀ ਵਾਲੇ ਸ਼ਹੀਦਾਂ ਦੀ ਅਜੇ ਤੀਕ ਕੋਈ ਪ੍ਰਮਾਣਿਤ ਲਿਸਟ ਉਪਲਬਧ ਨਹੀਂ ਸੀ।

ਸ. ਨਾਹਰ ਸਿੰਘ ਨੇ ਦਿੱਲੀ ਆਰਕਾਈਵ ਤੋਂ ਕੂਕਾ ਮੂਵਮੈਂਟ ਬਾਰੇ ਅੰਗ੍ਰੇਜ਼ੀ ਵਿਚ ਲਿਖੇ ਦਸਤਾਵੇਜ਼ ਕਢਵਾਏ ਸਨ, ਉਨ੍ਹਾਂ ਵਿਚੋਂ 18 ਜਨਵਰੀ 1872 ਨੂੰ ਮਲੇਰਕੋਟਲਾ ਵਿਖੇ ਸ਼ਹੀਦ ਕੀਤੇ ਗਏ 16 ਨਾਮਧਾਰੀ ਸਿੱਖਾਂ ਦੀ ਲਿਸਟ ਮਿਲ ਗਈ ਸੀ। ਇਹ ਲਿਸਟ ਸਵ. ਸ. ਨਾਹਰ ਸਿੰਘ ਦੀ ਪੁਸਤਕ "REBEL AGAINST THE BRITISH RULE" ਦੇ ਪੰਨਾ ਨੰ. 2●4–2●5 ਤੇ ਛਪੀ ਹੋਈ ਹੈ।

ਮਲੇਰਕੋਟਲਾ ਦੇ 17 ਜਨਵਰੀ 1872 ਨੂੰ ਸ਼ਹੀਦ ਕੀਤੇ ਨਾਮਧਾਰੀ ਸਿੱਖਾਂ ਦੀ ਲਿਸਟ ਪਹਿਲੀ ਵਾਰ ਦਸਤਾਵੇਜ਼ਾਂ ਵਿਚੋਂ ਮਿਲੀ ਹੈ। ਪਹਿਲੋਂ ਤਾਂ ਇਹ ਪਤਾ ਨਹੀਂ ਸੀ ਲਗ ਰਿਹਾ ਕਿ 14● ਦੇ ਕ੍ਰੀਬ ਸਿੱਖਾਂ ਦੇ ਜੱਥੇ ਵਿਚੋਂ ਕਿਹੜੇ ਨਿਕਲ ਕੇ ਚਲੇ ਗਏ ਤੇ ਕਿਹੜੇ ਸ਼ਹੀਦ ਹੋਏ। ਸਵ. ਸ. ਨਾਹਰ ਸਿੰਘ ਹਮੇਸ਼ਾਂ ਮੈਨੂੰ ਆਖਿਆ ਕਰਦੇ ਸਨ ਕਿ ਨਾਮਧਾਰੀ ਇਤਿਹਾਸ ਸੰਬੰਧੀ ਹੋਰ ਦਸਤਾਵੇਜ਼ ਤੁਸੀਂ ਪਟਿਆਲੇ ਤੋਂ ਲੱਭੋ, ਉੱਥੋਂ ਹੀ ਮਿਲਣਗੇ। ਫਿਰ ਮੈਨੂੰ ਸ. ਨਾਹਰ ਸਿੰਘ ਦੇ ਸਹਿਯੋਗੀ ਪ੍ਰੋ. ਮਲਵਿੰਦਰਜੀਤ ਸਿੰਘ ਵੜੈਚ ਨੇ ਵੀ ਕਿਹਾ ਕਿ ਤੁਸੀਂ ਪਟਿਆਲੇ ਤੋਂ ਰਿਕਾਰਡ ਲੱਭੋ, ਮੈਂ ਵੀ ਲੱਭਦਾ ਹਾਂ। ਸੋ ਅਸੀਂ ਦੋਵੇਂ ਪਟਿਆਲੇ ਆਰਕਾਈਵ ਤੋਂ ਇਹ ਰਿਕਾਰਡ ਲੱਭ ਰਹੇ ਸਾਂ, ਖਾਸ ਤੌਰ 'ਤੇ ਮਲੇਰਕੋਟਲਾ ਸਾਕੇ ਦੇ ਸ਼ਹੀਦਾਂ ਦੀ ਲਿਸਟ।

ਇਹ ਸਾਰੇ ਦਸਤਾਵੇਜ਼ ਉਰਦੂ, ਫਾਰਸੀ ਤੇ ਅਰਬੀ ਦੀ ਮਿਲੀ ਜੁਲੀ ਭਾਸ਼ਾ ਵਿਚ ਲਿਖੇ ਹੋਏ ਹਨ। ਕੁਝ ਫਾਇਲਾਂ ਮੈਂ ਕਢਵਾਈਆਂ ਵੀ ਪਰ ਮੈਨੂੰ ਉਪਰੋਕਤ ਭਾਸ਼ਾਵਾਂ ਪੜ੍ਹਨੀਆਂ ਨਹੀਂ ਆਉਂਦੀਆਂ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਪ੍ਰੋ. ਮਲਵਿੰਦਰਜੀਤ ਸਿੰਘ ਵੜੈਚ ਨੂੰ ਰਿਕਾਰਡ ਫੋਲਦਿਆਂ, ਉਨ੍ਹਾਂ 68

ਸਰੀਰਾਂ ਦੇ ਨਾਵਾਂ, ਥਾਵਾਂ ਦੀ ਲਿਸਟ ਲੱਭ ਗਈ ਜਿਨ੍ਹਾਂ ਨੂੰ ਰੜ ਤੋਂ ਮਲੇਰਕੋਟਲਾ ਲਿਜਾਇਆ ਗਿਆ ਸੀ।

ਮੈਂ ਵੀ ਇਸ ਲਿਸਟ ਦਾ 5-6 ਜਣਿਆਂ ਤੋਂ ਅਨੁਵਾਦ ਕਰਵਾਇਆ ਅਤੇ ਪ੍ਰੋ. ਮਲਵਿੰਦਰਜੀਤ ਸਿੰਘ ਨੇ ਵੀ, ਫਿਰ ਅਸੀਂ ਦੋਹਾਂ ਨੇ ਦੋ ਤਿੰਨ ਬੈਠਕਾਂ ਵਿਚ ਇਸ ਲਿਸਟ ਨੂੰ ਪੰਜਾਬੀ ਵਿਚ ਤਿਆਰ ਕੀਤਾ। ਕਿਉਂਕਿ ਮੈਂ ਸ਼ਹੀਦਾਂ ਦੇ ਇਤਿਹਾਸ, ਪਿੰਡਾਂ ਅਤੇ ਪਰਿਵਾਰਾਂ ਦੀ ਕਈ ਸਾਲ ਖੋਜ ਕੀਤੀ ਹੈ, ਇਸ ਅਧਾਰ 'ਤੇ ਮੈਨੂੰ ਇਹ ਜਾਣਕਾਰੀ ਹੈ ਕਿ ਪਿੰਡ ਦਾ ਨਾਂ ਬਲਾਸੌਰ ਦੀ ਥਾਂ 'ਬਿਲਾਸਪੁਰ', ਮਜਰਾਈ ਦੀ 'ਮਛਰਾਏ', ਸੈਦਬਰਾਹਾਂ ਦੀ ਥਾਂ 'ਸੇਲ ਬਰਾਹ' ਧੌਲਾ ਦੀ ਥਾਂ 'ਧਨੌਲਾ', ਮਲੂ ਮੁਜਾਰਿਆ ਦੀ ਥਾਂ 'ਮੱਲੂ ਮਾਜਰਾ' ਹੋਣਾ ਚਾਹੀਦਾ ਸੀ।

ਇਹ ਲਿਸਟ ਅਜੇ ਵੀ ਅੰਤਿਮ ਨਹੀਂ ਹੈ, ਕਿਉਂਕਿ ਉਸ ਵੇਲੇ ਕਾਹਲੀ ਕਾਹਲੀ ਲਿਖੇ ਨਾਵਾਂ ਵਿਚ ਕੋਈ ਗਲਤੀ ਰਹਿ ਜਾਣੀ ਸੰਭਵ ਹੈ। ਫਿਰ ਵੀ ਇਹ ਲਿਸਟ ਅਸਲੀਅਤ ਦੇ ਕਾਫੀ ਨੇੜੇ ਹੈ। ਚਾਰ-ਪੰਜ ਗਲਤੀਆਂ ਹੋ ਸਕਦੀਆਂ ਹਨ। ਜਿਵੇਂ ਕਿ ਸੂਚੀ ਨੰ: 25 ਵਿਚ ਗੁਲਾਬ ਸਿੰਘ ਸਪੁੱਤਰ ਜਮੀਅਤ ਸਿੰਘ ਪਿੰਡ ਮਿਸਰਾਂਵਾਲਾ ਜ਼ਿਲ੍ਹਾ ਅੰਮ੍ਰਿਤਸਰ ਲਿਖਿਆ ਹੈ ਪਰ ਸ. ਨਾਹਰ ਸਿੰਘ ਦੀ ਪੁਸਤਕ 'ਚ ਛਪੇ ਮੁੱਕਦਮਿਆਂ ਦੇ ਡਾਕੂਮੈਂਟਸ ਵਿਚ ਇਹ ਨਾਂ ਹਾਕਮ ਸਿੰਘ ਪਿੰਡ ਝਬਾਲ ਲਿਖਿਆ ਹੋਇਆ ਹੈ। ਅੰਮ੍ਰਿਤਸਰ ਵਿਚ ਮਿਸਰਾਂਵਾਲਾ ਕੋਈ ਪਿੰਡ ਨਹੀਂ ਹੈ, ਝਬਾਲ ਹੈ। ਸ਼ਹੀਦ ਹਾਕਮ ਸਿੰਘ ਦੇ ਪਰਿਵਾਰ ਬਾਰੇ ਵੀ ਮੈਨੂੰ ਪੂਰੀ ਜਾਣਕਾਰੀ ਹੈ।

ਬਾਲਕ ਸ਼ਹੀਦ ਬਿਸ਼ਨ ਸਿੰਘ ਪਿੰਡ ਰੜ ਸ. ਮਹਿਤਾਬ ਸਿੰਘ ਦਾ ਪੁੱਤਰ ਨਹੀਂ ਸਗੋਂ ਸ. ਮਹਾਂ ਸਿੰਘ ਚਾਨਾ ਦਾ ਪੁੱਤਰ ਸੀ। ਡਾਕੂਮੈਂਟਸ ਅਨੁਸਾਰ "ਮਹਿਤਾਬ ਸਿੰਘ ਤਾਂ ਕਾਫੀ ਸਮਾਂ ਪਹਿਲਾਂ ਮਰ ਗਿਆ ਹੈ। ਘਰ ਉਹਦੇ ਨਾਮ ਨਾਲ ਮਸ਼ਹੂਰ ਹੈ। ਉਹਦੇ ਦੋ ਬੇਟੇ ਨਾਰਾਇਣ ਸਿੰਘ ਤੇ ਹੀਰਾ ਸਿੰਘ ਜਿਹੜੇ ਜ਼ਖ਼ਮੀ ਹੋ ਗਏ ਸਨ, ਪਰਸੋਂ ਕੋਟਲਾ ਵਿਖੇ ਤੋਪ ਨਾਲ ਉਡਾ ਦਿੱਤੇ ਗਏ ਹਨ। ਕੁਝ ਥੋੜ੍ਹਾ ਬਹੁਤਾ ਸਮਾਨ, ਜਿਹੜਾ ਉਨ੍ਹਾਂ ਦੇ ਘਰ 'ਚ ਸੀ, ਉਹ ਅਸੀਂ ਲੈ ਆਏ ਸਾਂ ਤੇ ਉੱਥੇ ਕੁਝ ਨਹੀਂ ਛੱਡਿਆ।"

ਸ਼ਹੀਦ ਬਿਸ਼ਨ ਸਿੰਘ ਦੇ ਦੋ ਭਰਾ ਸ਼ਹੀਦ ਸੱਦਾ ਸਿੰਘ ਤੇ ਸ਼ਹੀਦ ਹਰਨਾਮ ਸਿੰਘ ਪਿੰਡ ਰੜ ਵੀ ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ 17 ਜਨਵਰੀ ਨੂੰ ਤੋਪਾਂ ਨਾਲ ਉਡਾ ਕੇ ਸ਼ਹੀਦ ਕੀਤੇ ਗਏ। ਸ਼ਹੀਦ ਬਿਸ਼ਨ ਸਿੰਘ, ਸਦਾ ਸਿੰਘ ਤੇ ਹਰਨਾਮ ਸਿੰਘ ਤਿੰਨੋਂ ਭਰਾ ਸਨ। ਸ਼ਹੀਦ ਬਿਸ਼ਨ ਸਿੰਘ ਅਤੇ ਸ਼ਹੀਦ ਸੱਦਾ ਸਿੰਘ ਦੇ ਪਿਤਾ ਦਾ ਨਾਂ ਮਹਾਂ ਸਿੰਘ ਅਤੇ ਸ਼ਹੀਦ ਹਰਨਾਮ ਸਿੰਘ ਦੇ ਪਿਤਾ ਦਾ ਨਾਂ ਚੜ੍ਹਤ ਸਿੰਘ ਸੀ। ਸ. ਮਹਾਂ ਸਿੰਘ ਅਤੇ ਸ. ਚੜ੍ਹਤ ਸਿੰਘ ਦੋਵੇਂ ਸਕੇ ਭਰਾ ਸਨ। ਸ਼ਹੀਦ ਬਿਸ਼ਨ ਸਿੰਘ, ਸ਼ਹੀਦ ਹਰਨਾਮ ਸਿੰਘ ਤਾਂ ਕ੍ਰਮਵਾਰ 12 ਤੇ 14 ਸਾਲ ਦੇ ਬੱਚੇ ਸਨ। ਸ਼ਹੀਦ ਸੱਦਾ ਸਿੰਘ ਕ੍ਰੀਬ 24 ਸਾਲ ਦੇ ਸਨ। ਅਗੋਂ ਇਨ੍ਹਾਂ ਦਾ ਪਰਿਵਾਰ ਚੱਲ ਰਿਹਾ ਹੈ।

ਸੂਚੀ ਨੰ: 53 ਜੰਡਵਾਲਾ (ਸਰਸਾ) ਦਾ ਸ਼ਹੀਦ ਬਖ਼ਸ਼ਾ ਸਿੰਘ ਲਿਖਿਆ ਹੈ। ਪੁਰਾਣੀਆਂ ਲਿਸਟਾਂ ਵਿਚ ਇਹ ਨਾਂ ਪਰਸਾ ਸਿੰਘ ਹੈ। ਹੋ ਸਕਦਾ ਹੈ, ਦੱਸਣ ਵਾਲੇ ਨੇ 'ਪਰਸਾ ਸਿੰਘ' ਦੱਸਿਆ ਹੋਵੇ ਤੇ ਲਿਖਣ ਵਾਲੇ ਨੇ 'ਬਖ਼ਸ਼ਾ ਸਿੰਘ' ਲਿਖ ਦਿੱਤਾ ਹੋਵੇ।

# ਮਲੇਰਕੋਟਲਾ ਸਾਕੇ ਦੇ ਸ਼ਹੀਦ

## 17 ਅਤੇ 18 ਜਨਵਰੀ 1872 ਅਨੁਸਾਰ
## ਤੋਪਾਂ ਨਾਲ ਸ਼ਹੀਦ ਕੀਤੇ ਗਏ 66 ਨਾਮਧਾਰੀ ਸਿੱਖਾਂ ਦੀ ਸੂਚੀ

### 17 ਜਨਵਰੀ ਨੂੰ ਸ਼ਹੀਦ ਕੀਤੇ ਗਏ 50 ਸਿੱਖ

| ਨੰ: | ਨਾਮ | ਪਿਤਾ ਦਾ ਨਾਂ | ਪਿੰਡ | ਬਲਾਕ/ਤਹਿਸੀਲ | ਹੁਣ ਜ਼ਿਲਾ |
|---|---|---|---|---|---|
| 1. | ਸ. ਹੀਰਾ ਸਿੰਘ | ਸ. ਕਾਹਨ ਸਿੰਘ | ਸਕਰੌਦੀ | ਭਵਾਨੀਗੜ੍ਹ/ਸੰਗਰੂਰ | ਸੰਗਰੂਰ |
| 2. | ਸ. ਲਹਿਣਾ ਸਿੰਘ | ਸ. ਮਹਿਤਾਬ ਸਿੰਘ | ਸਕਰੌਦੀ | ਭਵਾਨੀਗੜ੍ਹ/ਸੰਗਰੂਰ | ਸੰਗਰੂਰ |
| 3. | ਸ. ਮਿਤ ਸਿੰਘ | ਸ. ਬੁਧ ਸਿੰਘ | ਸਕਰੌਦੀ | ਭਵਾਨੀਗੜ੍ਹ/ਸੰਗਰੂਰ | ਸੰਗਰੂਰ |
| 4. | ਸ. ਭੂਪ ਸਿੰਘ | ਸ. ਮੇਹਰ ਸਿੰਘ | ਦਿਆਲਗੜ੍ਹ | ਭਵਾਨੀਗੜ੍ਹ/ਸੰਗਰੂਰ | ਸੰਗਰੂਰ |
| 5. | ਸ. ਵਰਿਆਮ ਸਿੰਘ | ਸ. ਲਹਿਣਾ ਸਿੰਘ | ਦਿਆਲਗੜ੍ਹ | ਭਵਾਨੀਗੜ੍ਹ/ਸੰਗਰੂਰ | ਸੰਗਰੂਰ |
| 6. | ਸ. ਵਸਾਵਾ ਸਿੰਘ | ਸ. ਸੌਂਧਾ ਸਿੰਘ | ਦਿਆਲਗੜ੍ਹ | ਭਵਾਨੀਗੜ੍ਹ/ਸੰਗਰੂਰ | ਸੰਗਰੂਰ |
| 7. | ਸ. ਨਾਰਾਇਣ ਸਿੰਘ | ਸ. ਮਹਿਤਾਬ ਸਿੰਘ | ਰੂੜਗੜ੍ਹ (ਰੜ੍ਹ) | ਸ਼ੇਰਪੁਰ/ਧੂਰੀ | ਸੰਗਰੂਰ |
| 8. | ਸ. ਹੀਰਾ ਸਿੰਘ | ਸ. ਮਹਿਤਾਬ ਸਿੰਘ | ਰੂੜਗੜ੍ਹ (ਰੜ੍ਹ) | ਸ਼ੇਰਪੁਰ/ਧੂਰੀ | ਸੰਗਰੂਰ |
| 9. | ਸ. ਬਿਸ਼ਨ ਸਿੰਘ | ਸ. ਮਹਾਂ ਸਿੰਘ | ਰੂੜਗੜ੍ਹ (ਰੜ੍ਹ) | ਸ਼ੇਰਪੁਰ/ਧੂਰੀ | ਸੰਗਰੂਰ |
| 10. | ਸ. ਸੱਦਾ ਸਿੰਘ | ਸ. ਮਹਾਂ ਸਿੰਘ | ਰੂੜਗੜ੍ਹ (ਰੜ੍ਹ) | ਸ਼ੇਰਪੁਰ/ਧੂਰੀ | ਸੰਗਰੂਰ |
| 11. | ਸ. ਹਰਨਾਮ ਸਿੰਘ | ਸ. ਚੜ੍ਹਤ ਸਿੰਘ | ਰੂੜਗੜ੍ਹ (ਰੜ੍ਹ) | ਸ਼ੇਰਪੁਰ/ਧੂਰੀ | ਸੰਗਰੂਰ |
| 12. | ਸ. ਗੁਰਦਿੱਤ ਸਿੰਘ | ਸ. ਰੱਬੀ ਸਿੰਘ | ਰੂੜਗੜ੍ਹ (ਰੜ੍ਹ) | ਸ਼ੇਰਪੁਰ/ਧੂਰੀ | ਸੰਗਰੂਰ |
| 13. | ਸ. ਗੁਰਮੁਖ ਸਿੰਘ | ਸ. ਖ਼ਜਾਨ ਸਿੰਘ | ਫਰਵਾਹੀ | ਸ਼ੇਰਪੁਰ/ਧੂਰੀ | ਸੰਗਰੂਰ |
| 14. | ਸ. ਭੂਪ ਸਿੰਘ | ਸ. ਖ਼ਜਾਨ ਸਿੰਘ | ਫਰਵਾਹੀ | ਸ਼ੇਰਪੁਰ/ਧੂਰੀ | ਸੰਗਰੂਰ |
| 15. | ਸ. ਹਰਨਾਮ ਸਿੰਘ | ਸ. ਜੈ ਸਿੰਘ | ਘਨੌਰੀ | ਸ਼ੇਰਪੁਰ/ਧੂਰੀ | ਸੰਗਰੂਰ |
| 16. | ਸ. ਪ੍ਰੇਮ ਸਿੰਘ | ਸ. ਮਾਨ ਸਿੰਘ | ਗਗੜਪੁਰ | ਸੰਗਰੂਰ/ਸੰਗਰੂਰ | ਸੰਗਰੂਰ |
| 17. | ਸ. ਚੜ੍ਹਤ ਸਿੰਘ | ਸ. ਧਰਮ ਸਿੰਘ | ਬਾਲੀਆਂ | ਸੰਗਰੂਰ/ਸੰਗਰੂਰ | ਸੰਗਰੂਰ |
| 18. | ਸ. ਚੜ੍ਹਤ ਸਿੰਘ | ਸ. ਰਾਮ ਸਿੰਘ | ਬਾਲੀਆਂ | ਸੰਗਰੂਰ/ਸੰਗਰੂਰ | ਸੰਗਰੂਰ |

| | | | | | |
|---|---|---|---|---|---|
| 19. | ਸ. ਕਾਹਨ ਸਿੰਘ | ਸ. ਡੱਲਾ ਸਿੰਘ | ਲਹਿਰਾ | ਲਹਿਰਾਗਾਗਾ/ਲਹਿਰਾ | ਸੰਗਰੂਰ |
| 2●. | ਸ. ਜੀਵਨ ਸਿੰਘ | ਸ. ਧੌਂਕਲ ਸਿੰਘ | ਭੂਲਦ | ਅਨਦਾਨਾ/ਮੂਨਕ | ਸੰਗਰੂਰ |
| 21. | ਸ. ਕਟਾਰ ਸਿੰਘ | ਸ. ਟੇਕ ਸਿੰਘ | ਧਨੌਲਾ (ਪਿੰਡੀ ਜਵੰਧੇ) | ਬਰਨਾਲਾ/ਬਰਨਾਲਾ | ਬਰਨਾਲਾ |
| 22. | ਸ. ਵਰਿਆਮ ਸਿੰਘ | ਸ. ਮੱਖਣ ਸਿੰਘ | ਬਰਨਾਲਾ | ਬਰਨਾਲਾ/ਬਰਨਾਲਾ | ਬਰਨਾਲਾ |
| 23 | ਸ. ਨੱਥਾ ਸਿੰਘ | ਸ. ਬੁੱਧ ਸਿੰਘ | ਬਰਨਾਲਾ | ਬਰਨਾਲਾ/ਬਰਨਾਲਾ | ਬਰਨਾਲਾ |
| 24. | ਸ. ਚਤਰ ਸਿੰਘ | ਸ. ਗੁਲਾਬ ਸਿੰਘ | ਗੁਮਟੀ | ਬਰਨਾਲਾ/ਬਰਨਾਲਾ | ਬਰਨਾਲਾ |
| 25. | ਸ. ਰਤਨ ਸਿੰਘ | ਸ. ਚਤਰ ਸਿੰਘ | ਗੁਮਟੀ | ਬਰਨਾਲਾ/ਬਰਨਾਲਾ | ਬਰਨਾਲਾ |
| 26. | ਸ. ਵਰਿਆਮ ਸਿੰਘ | ਸ. ਨਗਾਹੀਆ ਸਿੰਘ | ਮੂੰਮ | ਮਹਿਲਕਲਾਂ/ਬਰਨਾਲਾ | ਬਰਨਾਲਾ |
| 27. | ਸ. ਬੀਰ ਸਿੰਘ | ਸ. ਸੁਹੇਲ ਸਿੰਘ | ਮੂੰਮ | ਮਹਿਲਕਲਾਂ/ਬਰਨਾਲਾ | ਬਰਨਾਲਾ |
| 28. | ਸ. ਮੋਗਾ ਸਿੰਘ | ਸ. ਸਾਹਿਬ ਸਿੰਘ | ਮਹਿਰਾਜ | ਰਾਮਪੁਰਾ/ਫੂਲ | ਬਠਿੰਡਾ |
| 29. | ਸ. ਅਤਰ ਸਿੰਘ | ਸ. ਭਾਗ ਸਿੰਘ | ਮਹਿਰਾਜ | ਰਾਮਪੁਰਾ/ਫੂਲ | ਬਠਿੰਡਾ |
| 3● | ਸ. ਹਰਨਾਮ ਸਿੰਘ | ਸ. ਦਲੇਲ ਸਿੰਘ | ਮੰਡੀ ਕਲਾਂ | ਰਾਮਪੁਰਾ/ਫੂਲ | ਬਠਿੰਡਾ |
| 31. | ਸ. ਮਹਾਂ ਸਿੰਘ | ਸ. ਮੰਗਲ ਸਿੰਘ | ਚਾਓ ਕੇ | ਰਾਮਪੁਰਾ/ਫੂਲ | ਬਠਿੰਡਾ |
| 32. | ਸ. ਬਸੰਤ ਸਿੰਘ | ਸ. ਸੁਜਾਨ ਸਿੰਘ | ਸੇਲਬਰਾਹ | ਰਾਮਪੁਰਾ/ਫੂਲ | ਬਠਿੰਡਾ |
| 33. | ਸ. ਖ਼ਜਾਨ ਸਿੰਘ | ਸ. ਭਗਵਾਨ ਸਿੰਘ | ਪੀਰ ਕੇ ਕੋਟ | ਰਾਮਪੁਰਾ/ਫੂਲ | ਬਠਿੰਡਾ |
| 34. | ਸ. ਕਾਹਨ ਸਿੰਘ | ਸ. ਹਰਗੁਲਾਲ ਸਿੰਘ | ਸੰਗੋਵਾਲ | ਲੁਧਿਆਣਾ/ਲੁਧਿਆਣਾ | ਲੁਧਿਆਣਾ |
| 35. | ਸ. ਵਜੀਰ ਸਿੰਘ | ਸ. ਬਾਰਾ ਸਿੰਘ | ਰਬੋਂ ਉੱਚੀ | ਡੇਹਲੋਂ/ਪਾਇਲ | ਲੁਧਿਆਣਾ |
| 36. | ਸ. ਰੂੜ ਸਿੰਘ | ਸ. ਜੱਸਾ ਸਿੰਘ | ਬਿਸ਼ਨਪੁਰਾ | ਦੋਰਾਹਾ/ਪਾਇਲ | ਲੁਧਿਆਣਾ |
| 37. | ਸ. ਭੂਪ ਸਿੰਘ | ਸ. ਭੂਰਾ ਸਿੰਘ | ਦੀਵਾ ਮੰਡੇਰ | ਖੰਨਾ/ਪਾਇਲ | ਲੁਧਿਆਣਾ |
| 38. | ਸ. ਦੇਵਾ ਸਿੰਘ | ਸ. ਹਕੂਮਤ ਸਿੰਘ | ਲੋਹਗੜ੍ਹ | ਪੱਖੋਵਾਲ/ਲੁਧਿਆਣਾ | ਲੁਧਿਆਣਾ |
| 39. | ਸ. ਗੁਰਮੁਖ ਸਿੰਘ | ਸ. ਬਹਾਲੇ | ਲਤਾਲਾ | ਪੱਖੋਵਾਲ/ਲੁਧਿਆਣਾ | ਲੁਧਿਆਣਾ |
| 4●. | ਸ. ਨਿਹਾਲ ਸਿੰਘ | ਸ. ਬੂਟਾ ਸਿੰਘ | ਲਹਿਰਾ | ਡੇਹਲੋਂ/ਲੁਧਿਆਣਾ | ਲੁਧਿਆਣਾ |
| 41. | ਸ. ਕਾਹਨ ਸਿੰਘ | ਸ. ਅਕਰਦ ਸਿੰਘ | ਲਹਿਰਾ | ਡੇਹਲੋਂ/ਲੁਧਿਆਣਾ | ਲੁਧਿਆਣਾ |
| 42. | ਸ. ਉੱਤਮ ਸਿੰਘ | ਸ. ਮੇਹਰ ਸਿੰਘ | ਰੁੜਕਾ | ਡੇਹਲੋਂ/ਲੁਧਿਆਣਾ | ਲੁਧਿਆਣਾ |
| 43. | ਸ. ਚੜ੍ਹਤ ਸਿੰਘ | ਸ. ਮਾਘ ਸਿੰਘ | ਰੁੜਕਾ | ਡੇਹਲੋਂ/ਲੁਧਿਆਣਾ | ਲੁਧਿਆਣਾ |
| 44. | ਸ. ਜੈ ਸਿੰਘ | ਸ. ਗੰਡਾ ਸਿੰਘ | ਭੱਦਲਥੂਹਾ | ਅਮਲੋਹ/ਅਮਲੋਹ | ਫਤਿਹਗੜ੍ਹ ਸਾਹਿਬ |
| 45. | ਸ. ਅਤਰ ਸਿੰਘ | ਸ. ਦੇਸਾ ਸਿੰਘ | ਮਛਰਾਏ ਕਲਾਂ | ਅਮਲੋਹ/ਅਮਲੋਹ | ਫਤਿਹਗੜ੍ਹ ਸਾਹਿਬ |
| 46. | ਸ. ਜਵਾਹਰ ਸਿੰਘ | ਸ. ਦੇਸਾ ਸਿੰਘ | ਮਛਰਾਏ ਕਲਾਂ | ਅਮਲੋਹ/ਅਮਲੋਹ | ਫਤਿਹਗੜ੍ਹ ਸਾਹਿਬ |
| 47. | ਸ. ਦਸੌਂਧਾ ਸਿੰਘ | ਸ. ਬੀਰ ਸਿੰਘ | ਬਿਲਾਸਪੁਰ | ਖਮਾਣੋਂ/ਖਮਾਣੋਂ | ਫਤਿਹਗੜ੍ਹ ਸਾਹਿਬ |
| 48. | ਸ. ਸੱਦਾ ਸਿੰਘ | ਸ. ਰੂਪਾ ਸਿੰਘ | ਜੋਗਾ | ਭਿਖੀ/ਮਾਨਸਾ | ਮਾਨਸਾ |

| | | | | | |
|---|---|---|---|---|---|
| 49. | ਸ. ਖ਼ਜਾਨ ਸਿੰਘ | ਸ. ਵਜੀਰ ਸਿੰਘ | ਮੱਲੋਕੇ | ਜ਼ੀਰਾ/ਜ਼ੀਰਾ | ਫ਼ਿਰੋਜ਼ਪੁਰ |
| 5●. | ਸ. ਬਖ਼ਸ਼ਾ ਸਿੰਘ | ਸ. ਤਾਰਾ ਸਿੰਘ | ਜੰਡਵਾਲਾ | ਡੱਬਵਾਲੀ | ਸਰਸਾ |

**ਨੋਟ:–** ਤੇ 50 ਵਾਂ ਸਿੰਘ ਇਕ ਬਾਰਾਂ ਸਾਲ ਦਾ ਬਾਲਕ ਬਿਸ਼ਨ ਸਿੰਘ ਪਿੰਡ ਰੜ੍ਹ ਹੁਣ ਜ਼ਿਲ੍ਹਾ ਸੰਗਰੂਰ (ਉਪਰੋਕਤ ਲਿਸਟ ਵਿਚ ਨੰ. 9 ਤੇ) ਸੀ ਜਿਸ ਨੂੰ ਤਲਵਾਰਾਂ ਨਾਲ ਕੱਟ ਕੇ ਸ਼ਹੀਦ ਕੀਤਾ ਗਿਆ।

# ਮਲੇਰਕੋਟਲਾ ਸਾਕੇ ਦੇ ਸ਼ਹੀਦ

### 18 ਜਨਵਰੀ 1872 ਨੂੰ ਤੋਪਾਂ ਨਾਲ ਸ਼ਹੀਦ ਕੀਤੇ ਗਏ 16 ਕੂਕਿਆਂ ਦੀ ਲਿਸਟ

| ਨੰ: | ਨਾਮ | ਪਿਤਾ ਦਾ ਨਾਂ | ਪਿੰਡ | ਬਲਾਕ/ਤਹਿਸੀਲ | ਹੁਣ ਜ਼ਿਲਾ |
|---|---|---|---|---|---|
| 1. | ਸ. ਅਨੂਪ ਸਿੰਘ | ਸ. ਮਹਿਤਾਬ ਸਿੰਘ | ਸਕਰੌਦੀ | ਭਵਾਨੀਗੜ੍ਹ/ਸੰਗਰੂਰ | ਸੰਗਰੂਰ |
| 2. | ਸ. ਭਗਤ ਸਿੰਘ | ਸ. ਦਿਆਲ ਸਿੰਘ | ਕਾਂਝਲਾ | ਸ਼ੇਰਪੁਰ/ਧੂਰੀ | ਸੰਗਰੂਰ |
| 3. | ਸ. ਅਲਬੇਲ ਸਿੰਘ | ਸ. ਸੁਜਾਨ ਸਿੰਘ | ਬਾਲੀਆਂ | ਸੰਗਰੂਰ/ਸੰਗਰੂਰ | ਸੰਗਰੂਰ |
| 4. | ਸ. ਜਵਾਹਰ ਸਿੰਘ | ਸ. ਊਧਮ ਸਿੰਘ | ਬਾਲੀਆਂ | ਸੰਗਰੂਰ/ਸੰਗਰੂਰ | ਸੰਗਰੂਰ |
| 5. | ਸ. ਰੂੜ ਸਿੰਘ | ਸ. ਬੂਟਾ ਸਿੰਘ | ਮੱਲੂਮਾਜਰਾ | ਮਲੇਰਕੋਟਲਾ/ਧੂਰੀ | ਸੰਗਰੂਰ |
| 6. | ਸ. ਹੀਰਾ ਸਿੰਘ | ਸ. ਵੀਰ ਸਿੰਘ | ਪਿੱਥੋ | ਰਾਮਪੁਰਾ/ਫੂਲ | ਬਠਿੰਡਾ |
| 7. | ਸ. ਕੇਸਰ ਸਿੰਘ | ਸ. ਧਿਆਨ ਸਿੰਘ | ਗਿੱਲਕਲਾਂ | ਰਾਮਪੁਰਾ/ਫੂਲ | ਬਠਿੰਡਾ |
| 8. | ਸ. ਵਰਿਆਮ ਸਿੰਘ | ਸ. ਅਮਰੀਕ ਸਿੰਘ | ਮਹਿਰਾਜ | ਰਾਮਪੁਰਾ/ਫੂਲ | ਬਠਿੰਡਾ |
| 9. | ਸ. ਸੁਜਾਨ ਸਿੰਘ | ਸ. ਸੁੱਚਾ ਸਿੰਘ | ਰਬੋਂ ਉੱਚੀ | ਡੇਹਲੋਂ/ਪਾਇਲ | ਲੁਧਿਆਣਾ |
| 1●. | ਸ. ਬੇਲਾ ਸਿੰਘ | ਸ. ਰਾਮ ਸਿੰਘ | ਰਬੋਂ ਉੱਚੀ | ਡੇਹਲੋਂ/ਪਾਇਲ | ਲੁਧਿਆਣਾ |
| 11. | ਸ. ਸੋਭਾ ਸਿੰਘ | ਸ. ਦਯਾ ਸਿੰਘ | ਰਬੋਂ ਉੱਚੀ | ਡੇਹਲੋਂ/ਪਾਇਲ | ਲੁਧਿਆਣਾ |
| 12. | ਸ. ਸੇਧਾ ਸਿੰਘ | ਸ. ਦਯਾ ਸਿੰਘ | ਰਬੋਂ ਉੱਚੀ | ਡੇਹਲੋਂ/ਪਾਇਲ | ਲੁਧਿਆਣਾ |
| 13. | ਸ. ਸ਼ੋਭਾ ਸਿੰਘ | ਸ. ਖ਼ਜਾਨ ਸਿੰਘ | ਭੱਦਲਥੂਹਾ | ਅਮਲੋਹ/ਅਮਲੋਹ | ਫਤਿਹਗੜ੍ਹ ਸਾਹਿਬ |
| 14. | ਸ. ਸ਼ਾਮ ਸਿੰਘ | ਸ. ਵੀਰ ਸਿੰਘ | ਜੋਗਾ | ਭਿਖੀ/ਮਾਨਸਾ | ਮਾਨਸਾ |
| 15. | ਸ. ਹਾਕਮ ਸਿੰਘ | ਸ. ਬੁੱਧ ਸਿੰਘ | ਝਬਾਲ | ਤਰਨਤਾਰਨ/ ਤਰਨਤਾਰਨ | ਤਰਨਤਾਰਨ |
| 16. | ਸ. ਵਰਿਆਮ ਸਿੰਘ | ਸ. ਮਾਹੀਆ ਸਿੰਘ | ਬਹਾਦੁਰ ਸਿੰਘ ਵਾਲਾ | | ਅੰਬਾਲਾ |

# ਮਲੇਰਕੋਟਲਾ ਸਾਕੇ ਦੇ ਸ਼ਹੀਦ

**(ਨਵੇਂ ਬਣੇ ਜ਼ਿਲ੍ਹਿਆਂ ਅਨੁਸਾਰ)**

## 17 ਅਤੇ 18 ਜਨਵਰੀ 1872 ਨੂੰ
## ਤੋਪਾਂ ਨਾਲ ਸ਼ਹੀਦ ਕੀਤੇ ਗਏ 66 ਨਾਮਧਾਰੀ ਸਿੱਖਾਂ ਦੀ ਸੂਚੀ

| ਨੰ: | ਨਾਮ | ਪਿਤਾ ਦਾ ਨਾਂ | ਪਿੰਡ | ਬਲਾਕ/ਤਹਿਸੀਲ | ਹੁਣ ਜ਼ਿਲਾ | ਮਿਤੀ |
|---|---|---|---|---|---|---|
| 1. | ਸ. ਹੀਰਾ ਸਿੰਘ | ਸ. ਕਾਹਨ ਸਿੰਘ | ਸਕਰੌਦੀ | ਭਵਾਨੀਗੜ੍ਹ/ਸੰਗਰੂਰ | ਸੰਗਰੂਰ | 17 |
| 2. | ਸ. ਲਹਿਣਾ ਸਿੰਘ | ਸ. ਮਹਿਤਾਬ ਸਿੰਘ | ਸਕਰੌਦੀ | ਭਵਾਨੀਗੜ੍ਹ/ਸੰਗਰੂਰ | ਸੰਗਰੂਰ | 17 |
| 3. | ਸ. ਅਨੂਪ ਸਿੰਘ | ਸ. ਮਹਿਤਾਬ ਸਿੰਘ | ਸਕਰੌਦੀ | ਭਵਾਨੀਗੜ੍ਹ/ਸੰਗਰੂਰ | ਸੰਗਰੂਰ | **18** |
| 4. | ਸ. ਮਿਤ ਸਿੰਘ | ਸ. ਬੁਧ ਸਿੰਘ | ਸਕਰੌਦੀ | ਭਵਾਨੀਗੜ੍ਹ/ਸੰਗਰੂਰ | ਸੰਗਰੂਰ | 17 |
| 5. | ਸ. ਭੂਪ ਸਿੰਘ | ਸ. ਮੇਹਰ ਸਿੰਘ | ਦਿਆਲਗੜ੍ਹ | ਭਵਾਨੀਗੜ੍ਹ/ਸੰਗਰੂਰ | ਸੰਗਰੂਰ | 17 |
| 6. | ਸ. ਵਰਿਆਮ ਸਿੰਘ | ਸ. ਲਹਿਣਾ ਸਿੰਘ | ਦਿਆਲਗੜ੍ਹ | ਭਵਾਨੀਗੜ੍ਹ/ਸੰਗਰੂਰ | ਸੰਗਰੂਰ | 17 |
| 7. | ਸ. ਵਸਾਵਾ ਸਿੰਘ | ਸ. ਸੌਂਧਾ ਸਿੰਘ | ਦਿਆਲਗੜ੍ਹ | ਭਵਾਨੀਗੜ੍ਹ/ਸੰਗਰੂਰ | ਸੰਗਰੂਰ | 17 |
| 8. | ਸ. ਬਿਸ਼ਨ ਸਿੰਘ | ਸ. ਮਹਾਂ ਸਿੰਘ | ਰੂੜਗੜ੍ਹ (ਰੜ੍ਹ) | ਸ਼ੇਰਪੁਰ/ਧੂਰੀ | ਸੰਗਰੂਰ | 17 |
| 9. | ਸ. ਸੱਦਾ ਸਿੰਘ | ਸ. ਮਹਾਂ ਸਿੰਘ | ਰੂੜਗੜ੍ਹ (ਰੜ੍ਹ) | ਸ਼ੇਰਪੁਰ/ਧੂਰੀ | ਸੰਗਰੂਰ | 17 |
| 1●. | ਸ. ਹਰਨਾਮ ਸਿੰਘ | ਸ. ਚੜ੍ਹਤ ਸਿੰਘ | ਰੂੜਗੜ੍ਹ (ਰੜ੍ਹ) | ਸ਼ੇਰਪੁਰ/ਧੂਰੀ | ਸੰਗਰੂਰ | 17 |
| 11. | ਸ. ਨਾਰਾਇਣ ਸਿੰਘ | ਸ. ਮਹਿਤਾਬ ਸਿੰਘ | ਰੂੜਗੜ੍ਹ (ਰੜ੍ਹ) | ਸ਼ੇਰਪੁਰ/ਧੂਰੀ | ਸੰਗਰੂਰ | 17 |
| 12. | ਸ. ਹੀਰਾ ਸਿੰਘ | ਸ. ਮਹਿਤਾਬ ਸਿੰਘ | ਰੂੜਗੜ੍ਹ (ਰੜ੍ਹ) | ਸ਼ੇਰਪੁਰ/ਧੂਰੀ | ਸੰਗਰੂਰ | 17 |
| 13. | ਸ. ਗੁਰਦਿੱਤ ਸਿੰਘ | ਸ. ਰੱਬੀ ਸਿੰਘ | ਰੂੜਗੜ੍ਹ (ਰੜ੍ਹ) | ਸ਼ੇਰਪੁਰ/ਧੂਰੀ | ਸੰਗਰੂਰ | 17 |
| 14. | ਸ. ਗੁਰਮੁਖ ਸਿੰਘ | ਸ. ਖ਼ਜਾਨ ਸਿੰਘ | ਫਰਵਾਹੀ | ਸ਼ੇਰਪੁਰ/ਧੂਰੀ | ਸੰਗਰੂਰ | 17 |
| 15. | ਸ. ਭੂਪ ਸਿੰਘ | ਸ. ਖ਼ਜਾਨ ਸਿੰਘ | ਫਰਵਾਹੀ | ਸ਼ੇਰਪੁਰ/ਧੂਰੀ | ਸੰਗਰੂਰ | 17 |
| 16. | ਸ. ਹਰਨਾਮ ਸਿੰਘ | ਸ. ਜੈ ਸਿੰਘ | ਘਨੌਰੀ | ਸ਼ੇਰਪੁਰ/ਧੂਰੀ | ਸੰਗਰੂਰ | 17 |
| 17. | ਸ. ਭਗਤ ਸਿੰਘ | ਸ. ਦਿਆਲ ਸਿੰਘ | ਕਾਂਝਲਾ | ਸ਼ੇਰਪੁਰ/ਧੂਰੀ | ਸੰਗਰੂਰ | **18** |

| | | | | | | |
|---|---|---|---|---|---|---|
| 18. | ਸ. ਪ੍ਰੇਮ ਸਿੰਘ | ਸ. ਮਾਨ ਸਿੰਘ | ਗਗੜਪੁਰ | ਸੰਗਰੂਰ/ਸੰਗਰੂਰ | ਸੰਗਰੂਰ | 17 |
| 19. | ਸ. ਚੜ੍ਹਤ ਸਿੰਘ | ਸ. ਧਰਮ ਸਿੰਘ | ਬਾਲੀਆਂ | ਸੰਗਰੂਰ/ਸੰਗਰੂਰ | ਸੰਗਰੂਰ | 17 |
| 20. | ਸ. ਚੜ੍ਹਤ ਸਿੰਘ | ਸ. ਰਾਮ ਸਿੰਘ | ਬਾਲੀਆਂ | ਸੰਗਰੂਰ/ਸੰਗਰੂਰ | ਸੰਗਰੂਰ | 17 |
| 21. | ਸ. ਅਲਬੇਲ ਸਿੰਘ | ਸ. ਸੁਜਾਨ ਸਿੰਘ | ਬਾਲੀਆਂ | ਸੰਗਰੂਰ/ਸੰਗਰੂਰ | ਸੰਗਰੂਰ | **18** |
| 22. | ਸ. ਜਵਾਹਰ ਸਿੰਘ | ਸ. ਊਧਮ ਸਿੰਘ | ਬਾਲੀਆਂ | ਸੰਗਰੂਰ/ਸੰਗਰੂਰ | ਸੰਗਰੂਰ | **18** |
| 23 | ਸ. ਕਾਹਨ ਸਿੰਘ | ਸ. ਡੱਲਾ ਸਿੰਘ | ਲਹਿਰਾ | ਲਹਿਰਾਗਾਗਾ/ਲਹਿਰਾ | ਸੰਗਰੂਰ | 17 |
| 24. | ਸ. ਜੀਵਨ ਸਿੰਘ | ਸ. ਧੌਂਕਲ ਸਿੰਘ | ਫੂਲਦ | ਅਨਦਾਨਾ/ਮੂਨਕ | ਸੰਗਰੂਰ | 17 |
| 25. | ਸ. ਰੂੜ ਸਿੰਘ | ਸ. ਬੂਟਾ ਸਿੰਘ | ਮੱਲ੍ਹਮਾਜਰਾ | ਮਲੇਰਕੋਟਲਾ/ਧੂਰੀ | ਸੰਗਰੂਰ | **18** |
| 26. | ਸ. ਕਟਾਰ ਸਿੰਘ | ਸ. ਟੇਕ ਸਿੰਘ | ਧਨੌਲਾ (ਪਿੰਡੀ ਜਵੰਧੇ) | ਬਰਨਾਲਾ/ਬਰਨਾਲਾ | ਬਰਨਾਲਾ | 17 |
| 27. | ਸ. ਵਰਿਆਮ ਸਿੰਘ | ਸ. ਮੱਖਣ ਸਿੰਘ | ਬਰਨਾਲਾ | ਬਰਨਾਲਾ/ਬਰਨਾਲਾ | ਬਰਨਾਲਾ | 17 |
| 28. | ਸ. ਨੱਥਾ ਸਿੰਘ | ਸ. ਬੁੱਧ ਸਿੰਘ | ਬਰਨਾਲਾ | ਬਰਨਾਲਾ/ਬਰਨਾਲਾ | ਬਰਨਾਲਾ | 17 |
| 29. | ਸ. ਚਤਰ ਸਿੰਘ | ਸ. ਗੁਲਾਬ ਸਿੰਘ | ਗੁਮਟੀ | ਬਰਨਾਲਾ/ਬਰਨਾਲਾ | ਬਰਨਾਲਾ | 17 |
| 30 | ਸ. ਰਤਨ ਸਿੰਘ | ਸ. ਚਤਰ ਸਿੰਘ | ਗੁਮਟੀ | ਬਰਨਾਲਾ/ਬਰਨਾਲਾ | ਬਰਨਾਲਾ | 17 |
| 31. | ਸ. ਵਰਿਆਮ ਸਿੰਘ | ਸ. ਨਗਾਹੀਆ ਸਿੰਘ | ਮੂੰਮ | ਮਹਿਲਕਲਾਂ/ਬਰਨਾਲਾ | ਬਰਨਾਲਾ | 17 |
| 32. | ਸ. ਬੀਰ ਸਿੰਘ | ਸ. ਸੁਹੇਲ ਸਿੰਘ | ਮੂੰਮ | ਮਹਿਲਕਲਾਂ/ਬਰਨਾਲਾ | ਬਰਨਾਲਾ | 17 |
| 33. | ਸ. ਹਰਨਾਮ ਸਿੰਘ | ਸ. ਦਲੇਲ ਸਿੰਘ | ਮੰਡੀ ਕਲਾਂ | ਰਾਮਪੁਰਾ/ਫੂਲ | ਬਠਿੰਡਾ | 17 |
| 34. | ਸ. ਮਹਾਂ ਸਿੰਘ | ਸ. ਮੰਗਲ ਸਿੰਘ | ਚਾਓ ਕੇ | ਰਾਮਪੁਰਾ/ਫੂਲ | ਬਠਿੰਡਾ | 17 |
| 35. | ਸ. ਬਸੰਤ ਸਿੰਘ | ਸ. ਸੁਜਾਨ ਸਿੰਘ | ਸੇਲਬਰਾਹ | ਰਾਮਪੁਰਾ/ਫੂਲ | ਬਠਿੰਡਾ | 17 |
| 36. | ਸ. ਖ਼ਜਾਨ ਸਿੰਘ | ਸ. ਭਗਵਾਨ ਸਿੰਘ | ਪੀਰ ਕੇ ਕੋਟ | ਰਾਮਪੁਰਾ/ਫੂਲ | ਬਠਿੰਡਾ | 17 |
| 37. | ਸ. ਮੋਗਾ ਸਿੰਘ | ਸ. ਸਾਹਿਬ ਸਿੰਘ | ਮਹਿਰਾਜ | ਰਾਮਪੁਰਾ/ਫੂਲ | ਬਠਿੰਡਾ | 17 |
| 38. | ਸ. ਅਤਰ ਸਿੰਘ | ਸ. ਭਾਗ ਸਿੰਘ | ਮਹਿਰਾਜ | ਰਾਮਪੁਰਾ/ਫੂਲ | ਬਠਿੰਡਾ | 17 |
| 39. | ਸ. ਵਰਿਆਮ ਸਿੰਘ | ਸ. ਅਮਰੀਕ ਸਿੰਘ | ਮਹਿਰਾਜ | ਰਾਮਪੁਰਾ/ਫੂਲ | ਬਠਿੰਡਾ | **18** |
| 40. | ਸ. ਹੀਰਾ ਸਿੰਘ | ਸ. ਵੀਰ ਸਿੰਘ | ਪਿੱਥੋ | ਰਾਮਪੁਰਾ/ਫੂਲ | ਬਠਿੰਡਾ | **18** |
| 41. | ਸ. ਕੇਸਰ ਸਿੰਘ | ਸ. ਧਿਆਨ ਸਿੰਘ | ਗਿੱਲਕਲਾਂ | ਰਾਮਪੁਰਾ/ਫੂਲ | ਬਠਿੰਡਾ | **18** |
| 42. | ਸ. ਸੁਜਾਨ ਸਿੰਘ | ਸ. ਸੁੱਚਾ ਸਿੰਘ | ਰਬੋਂ ਉੱਚੀ | ਡੇਹਲੋਂ/ਪਾਇਲ | ਲੁਧਿਆਣਾ | **18** |
| 43. | ਸ. ਬੇਲਾ ਸਿੰਘ | ਸ. ਰਾਮ ਸਿੰਘ | ਰਬੋਂ ਉੱਚੀ | ਡੇਹਲੋਂ/ਪਾਇਲ | ਲੁਧਿਆਣਾ | **18** |
| 44. | ਸ. ਸੋਭਾ ਸਿੰਘ | ਸ. ਦਯਾ ਸਿੰਘ | ਰਬੋਂ ਉੱਚੀ | ਡੇਹਲੋਂ/ਪਾਇਲ | ਲੁਧਿਆਣਾ | **18** |

| | | | | | | |
|---|---|---|---|---|---|---|
| 45. | ਸ. ਸੇਧਾ ਸਿੰਘ | ਸ. ਦਯਾ ਸਿੰਘ | ਰਬੋਂ ਉੱਚੀ | ਡੇਹਲੋਂ/ਪਾਇਲ | ਲੁਧਿਆਣਾ | **18** |
| 46. | ਸ. ਵਜੀਰ ਸਿੰਘ | ਸ. ਬਾਰਾ ਸਿੰਘ | ਰਬੋਂ ਉੱਚੀ | ਡੇਹਲੋਂ/ਪਾਇਲ | ਲੁਧਿਆਣਾ | 17 |
| 47. | ਸ. ਕਾਹਨ ਸਿੰਘ | ਸ. ਹਰਗੁਲਾਲ ਸਿੰਘ | ਸੰਗੋਵਾਲ | ਲੁਧਿਆਣਾ/ਲੁਧਿਆਣਾ | ਲੁਧਿਆਣਾ | 17 |
| 48. | ਸ. ਰੁੜ ਸਿੰਘ | ਸ. ਜੱਸਾ ਸਿੰਘ | ਬਿਸ਼ਨਪੁਰਾ | ਦੋਰਾਹਾ/ਪਾਇਲ | ਲੁਧਿਆਣਾ | 17 |
| 49. | ਸ. ਭੂਪ ਸਿੰਘ | ਸ. ਭੂਰਾ ਸਿੰਘ | ਦੀਵਾ ਮੰਡੇਰ | ਖੰਨਾ/ਪਾਇਲ | ਲੁਧਿਆਣਾ | 17 |
| 50. | ਸ. ਦੇਵਾ ਸਿੰਘ | ਸ. ਹਕੂਮਤ ਸਿੰਘ | ਲੋਹਗੜ੍ਹ | ਪੱਖੋਵਾਲ/ਲੁਧਿਆਣਾ | ਲੁਧਿਆਣਾ | 17 |
| 51. | ਸ. ਗੁਰਮੁਖ ਸਿੰਘ | ਸ. ਬਹਾਲੇ | ਲਤਾਲਾ | ਪੱਖੋਵਾਲ/ਲੁਧਿਆਣਾ | ਲੁਧਿਆਣਾ | 17 |
| 52. | ਸ. ਨਿਹਾਲ ਸਿੰਘ | ਸ. ਬੂਟਾ ਸਿੰਘ | ਲਹਿਰਾ | ਡੇਹਲੋਂ/ਲੁਧਿਆਣਾ | ਲੁਧਿਆਣਾ | 17 |
| 53. | ਸ. ਕਾਹਨ ਸਿੰਘ | ਸ. ਅਕਰਦ ਸਿੰਘ | ਲਹਿਰਾ | ਡੇਹਲੋਂ/ਲੁਧਿਆਣਾ | ਲੁਧਿਆਣਾ | 17 |
| 54. | ਸ. ਉੱਤਮ ਸਿੰਘ | ਸ. ਮੇਹਰ ਸਿੰਘ | ਰੁੜਕਾ | ਡੇਹਲੋਂ/ਲੁਧਿਆਣਾ | ਲੁਧਿਆਣਾ | 17 |
| 55. | ਸ. ਚੜ੍ਹਤ ਸਿੰਘ | ਸ. ਮਾਘ ਸਿੰਘ | ਰੁੜਕਾ | ਡੇਹਲੋਂ/ਲੁਧਿਆਣਾ | ਲੁਧਿਆਣਾ | 17 |
| 56. | ਸ. ਸ਼ੋਭਾ ਸਿੰਘ | ਸ. ਖ਼ਜਾਨ ਸਿੰਘ | ਭੱਦਲਥੂਹਾ | ਅਮਲੋਹ/ਅਮਲੋਹ | ਫਤਿਹਗੜ੍ਹ ਸਾਹਿਬ | **18** |
| 57. | ਸ. ਜੈ ਸਿੰਘ | ਸ. ਗੰਡਾ ਸਿੰਘ | ਭੱਦਲਥੂਹਾ | ਅਮਲੋਹ/ਅਮਲੋਹ | ਫਤਿਹਗੜ੍ਹ ਸਾਹਿਬ | 17 |
| 58. | ਸ. ਅਤਰ ਸਿੰਘ | ਸ. ਦੇਸਾ ਸਿੰਘ | ਮਛਰਾਏ ਕਲਾਂ | ਅਮਲੋਹ/ਅਮਲੋਹ | ਫਤਿਹਗੜ੍ਹ ਸਾਹਿਬ | 17 |
| 59. | ਸ. ਜਵਾਹਰ ਸਿੰਘ | ਸ. ਦੇਸਾ ਸਿੰਘ | ਮਛਰਾਏ ਕਲਾਂ | ਅਮਲੋਹ/ਅਮਲੋਹ | ਫਤਿਹਗੜ੍ਹ ਸਾਹਿਬ | 17 |
| 60. | ਸ. ਦਸੌਂਧਾ ਸਿੰਘ | ਸ. ਬੀਰ ਸਿੰਘ | ਬਿਲਾਸਪੁਰ | ਖਮਾਣੋਂ/ਖਮਾਣੋਂ | ਫਤਿਹਗੜ੍ਹ ਸਾਹਿਬ | 17 |
| 61. | ਸ. ਸੱਦਾ ਸਿੰਘ | ਸ. ਰੂਪਾ ਸਿੰਘ | ਜੋਗਾ | ਭਿਖੀ/ਮਾਨਸਾ | ਮਾਨਸਾ | 17 |
| 62. | ਸ. ਸ਼ਾਮ ਸਿੰਘ | ਸ. ਵੀਰ ਸਿੰਘ | ਜੋਗਾ | ਭਿਖੀ/ਮਾਨਸਾ | ਮਾਨਸਾ | **18** |
| 63. | ਸ. ਖ਼ਜਾਨ ਸਿੰਘ | ਸ. ਵਜੀਰ ਸਿੰਘ | ਮੱਲੋਕੇ | ਜ਼ੀਰਾ/ਜ਼ੀਰਾ | ਫ਼ਿਰੋਜ਼ਪੁਰ | 17 |
| 64. | ਸ. ਬਖ਼ਸ਼ਾ ਸਿੰਘ | ਸ. ਤਾਰਾ ਸਿੰਘ | ਜੰਡਵਾਲਾ | ਡੱਬਵਾਲੀ | ਸਰਸਾ | 17 |
| 65. | ਸ. ਹਾਕਮ ਸਿੰਘ | ਸ. ਬੁੱਧ ਸਿੰਘ | ਝਬਾਲ | ਤਰਨਤਾਰਨ/ ਤਰਨਤਾਰਨ | ਤਰਨਤਾਰਨ | **18** |
| 66. | ਸ. ਵਰਿਆਮ ਸਿੰਘ | ਸ. ਮਾਹੀਆ ਸਿੰਘ | ਬਹਾਦੁਰ ਸਿੰਘ ਵਾਲਾ | | ਅੰਬਾਲਾ | **18** |

# ਮਲੇਰਕੋਟਲਾ ਸਾਕੇ ਦੇ ਕਾਲੇ ਪਾਣੀ ਕੈਦ ਕੀਤੇ ਸਿੱਖ

| ਨੰ: | ਨਾਮ | ਪਿਤਾ ਦਾ ਨਾਂ | ਪਿੰਡ | ਬਲਾਕ/ਤਹਿਸੀਲ | ਹੁਣ ਜ਼ਿਲਾ |
|---|---|---|---|---|---|
| 1. | ਸ. ਭਗਵਾਨ ਸਿੰਘ | ਸ. ਰਾਮ ਸਿੰਘ | ਨੰਗਲ | ਮਾਨਸਾ/ਮਾਨਸਾ | ਮਾਨਸਾ |
| 2. | ਸ. ਥੱਮਣ ਸਿੰਘ | ਸ. ਅਲਬੇਲ ਸਿੰਘ | ਫਲੇੜਾ | ਸੁਨਾਮ/ਸੁਨਾਮ | ਸੰਗਰੂਰ |
| 3. | ਸ. ਗਿਆਨ ਸਿੰਘ | ਸ. ਦਲ ਸਿੰਘ | ਬਲਾੜੀ | ਸ਼ੇਰਪੁਰ/ਧੂਰੀ | ਸੰਗਰੂਰ |
| 4. | ਸ. ਮੇਹਰ ਸਿੰਘ | ਸ. ਗੁਲਾਬ ਰਾਏ | ਅਲਾਵਰਪੁਰ | ਅਲਾਵਰਪੁਰ | ਜਲੰਧਰ |

ਮਲੇਰਕੋਟਲਾ ਸਾਕੇ ਸਮੇਂ ਕੁੱਲ 80 ਸਿੱਖ ਸ਼ਹੀਦ ਹੋਏ, 65 ਸਿੱਖ ਤੋਪਾਂ ਨਾਲ, ਇਕ ਬਾਲਕ ਬਿਸ਼ਨ ਸਿੰਘ ਤਲਵਾਰਾਂ ਨਾਲ ਕੱਟ ਕੇ, 10 ਸਿੱਖ ਮਲੌਦ ਤੇ ਮਲੇਰਕੋਟਲੇ ਵਿਖੇ ਲੜਦਿਆਂ ਸ਼ਹੀਦ ਹੋਏ, 4 ਸਿੱਖ ਕਾਲੇ ਪਾਣੀ ਦੀ ਕੈਦ ਵਿਚ ਸ਼ਹੀਦ ਹੋ ਗਏ।

ਜਿਹੜੇ ਸਿੱਖ ਮਲੌਦ ਅਤੇ ਮਲੇਰਕੋਟਲਾ ਵਿਖੇ ਲੜਦਿਆਂ ਸ਼ਹੀਦ ਹੋਏ ਉਨ੍ਹਾਂ ਬਾਰੇ ਦਸਤਾਵੇਜ਼ ਨਹੀਂ ਮਿਲੇ ਹਨ। ਮੈਂ ਆਪਣੀ ਜਾਣਕਾਰੀ ਮੁਤਾਬਕ ਕੁਝ ਦੇ ਨਾਂ ਲਿਖੇ ਹਨ।

# ਜ਼ਿਲ੍ਹਾ ਸੰਗਰੂਰ ਦੇ ਸ਼ਹੀਦ

## ਸ਼ਹੀਦ ਹੀਰਾ ਸਿੰਘ, ਸ਼ਹੀਦ ਲਹਿਣਾ ਸਿੰਘ,
## ਸ਼ਹੀਦ ਅਨੂਪ ਸਿੰਘ ਅਤੇ ਸ਼ਹੀਦ ਮਿੱਤ ਸਿੰਘ

### ਪਿੰਡ ਸਕਰੌਦੀ, ਬਲਾਕ ਭਵਾਨੀਗੜ੍ਹ, ਜ਼ਿਲ੍ਹਾ ਤੇ ਤਹਿਸੀਲ ਸੰਗਰੂਰ

ਸ਼ਹੀਦ ਹੀਰਾ ਸਿੰਘ, ਲਹਿਣਾ ਸਿੰਘ ਤੇ ਅਨੂਪ ਸਿੰਘ ਤਿੰਨੋ ਚਾਚੇ ਤਾਏ ਦੇ ਪੁੱਤ ਭਰਾ ਸਨ। ਸ਼ਹੀਦ ਹੀਰਾ ਸਿੰਘ ਗਰੇਵਾਲ ਸਪੁੱਤਰ ਸ. ਕਾਨ੍ਹ ਸਿੰਘ, ਸ਼ਹੀਦ ਲਹਿਣਾ ਸਿੰਘ ਗਰੇਵਾਲ ਅਤੇ ਸ਼ਹੀਦ ਅਨੂਪ ਸਿੰਘ ਗਰੇਵਾਲ ਦੋਵੇਂ ਭਰਾ ਸਪੁੱਤਰ ਸ. ਮਹਿਤਾਬ ਸਿੰਘ, ਸ਼ਹੀਦ ਮਿੱਤ ਸਿੰਘ ਸੰਘਰ ਸਪੁੱਤਰ ਸ. ਬੁਧ ਸਿੰਘ, ਪਿੰਡ ਸਕਰੌਦੀ, ਹੁਣ ਬਲਾਕ ਭਵਾਨੀਗੜ੍ਹ ਜ਼ਿਲ੍ਹਾ ਤੇ ਤਹਿਸੀਲ ਸੰਗਰੂਰ (ਉਦੋਂ ਰਿਆਸਤ ਪਟਿਆਲਾ) ਦੇ ਇਹ ਚਾਰ ਸ਼ਹੀਦ ਸਨ। ਸ. ਹੀਰਾ ਸਿੰਘ, ਸ. ਲਹਿਣਾ ਸਿੰਘ ਅਤੇ ਸ. ਮਿੱਤ ਸਿੰਘ 17 ਜਨਵਰੀ ਨੂੰ ਅਤੇ ਸ. ਅਨੂਪ ਸਿੰਘ 18 ਜਨਵਰੀ 1872 ਨੂੰ ਤੋਪਾਂ ਨਾਲ ਸ਼ਹੀਦ ਹੋਏ।

ਸ. ਹੀਰਾ ਸਿੰਘ, ਸ. ਲਹਿਣਾ ਸਿੰਘ ਅਤੇ ਸ. ਅਨੂਪ ਸਿੰਘ, ਪਿੰਡ ਸਕਰੌਦੀ ਦੀ ਪੱਤੀ ਨੰਦ ਸਿੰਘ ਦੇ ਇਕ ਹੀ ਜ਼ਿਮੀਂਦਾਰ ਪਰਿਵਾਰ ਦੇ ਵਿਚੋਂ ਚਾਚੇ, ਤਾਏ ਦੇ ਪੁੱਤ ਭਰਾ ਸਨ। ਸ. ਨੰਦ ਸਿੰਘ, ਇਨ੍ਹਾਂ ਤਿੰਨਾਂ ਦੇ ਪੜਦਾਦਾ ਜੀ ਸਨ। ਸ਼ਹੀਦ ਮਿੱਤ ਸਿੰਘ ਸੰਘਰ (ਮਜ਼ਬੀ ਸਿੰਘ) ਇਨ੍ਹਾਂ ਗਰੇਵਾਲ ਸਰਦਾਰਾਂ ਦੇ ਸੀਰੀ (ਕਾਮੇ) ਸਨ ਜੋ ਇਨ੍ਹਾਂ ਦੇ ਨਾਲ ਹੀ ਸ਼ਹੀਦੀ ਜੱਥੇ ਵਿਚ ਗਏ ਅਤੇ ਸ਼ਹੀਦ ਹੋਏ।

ਸ. ਹੀਰਾ ਸਿੰਘ ਅਤੇ ਸ. ਲਹਿਣਾ ਸਿੰਘ ਦੋਵੇਂ ਮਹਾਰਾਜਾ ਪਟਿਆਲਾ ਦੀ ਫ਼ੌਜ ਵਿਚ ਨੌਕਰੀ ਕਰਦੇ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸੰਪਰਕ ਵਿਚ ਆ ਕੇ ਨਾਮਧਾਰੀ ਬਣ ਜਾਣ ਮਗਰੋਂ ਇਨ੍ਹਾਂ ਨੇ ਮਹਾਰਾਜਾ ਦੀ ਨੌਕਰੀ ਛੱਡ ਦਿੱਤੀ ਸੀ ਅਤੇ ਸਤਿਗੁਰੂ ਜੀ ਦੀ ਰਹਿਨੁਮਾਈ ਹੇਠ ਦੇਸ਼-ਭਗਤੀ ਦੀ ਰਾਹ 'ਤੇ ਤੁਰ ਪਏ ਸਨ।

ਸ. ਹੀਰਾ ਸਿੰਘ ਅਤੇ ਸ. ਲਹਿਣਾ ਸਿੰਘ, 13 ਜਨਵਰੀ 1872 ਨੂੰ ਸ੍ਰੀ ਭੈਣੀ ਸਾਹਿਬ ਤੋਂ ਮਲੇਰਕੋਟਲੇ ਜਾਣ ਵਾਲੇ ਸ਼ਹੀਦੀ ਜੱਥੇ ਦੇ ਮੋਹਰੀ ਸਨ। ਸ਼ਹੀਦੀ ਜੱਥੇ ਨੂੰ ਮਲੇਰਕੋਟਲਾ ਲਿਆਏ ਜਾਣ ਮਗਰੋਂ ਲੁਧਿਆਣਾ ਦਾ ਪੁਲੀਸ ਕਪਤਾਨ ਮਿਸਟਰ ਪਰਕਿੰਨਜ਼, ਜੱਥੇ ਦੇ ਆਗੂਆਂ ਹੀਰਾ ਸਿੰਘ ਤੇ ਲਹਿਣਾ ਸਿੰਘ ਨੂੰ ਮਿਲਿਆ। ਇਸ ਬਾਰੇ ਮਿਸਟਰ ਪਰਕਿੰਨਜ਼, ਆਪਣੇ 6 ਫਰਵਰੀ ਵਾਲੇ ਖ਼ਤ ਵਿਚ ਲਿਖਦਾ ਹੈ, "ਹੀਰਾ ਸਿੰਘ ਤੇ ਲਹਿਣਾ ਸਿੰਘ ਨੇ ਬਹੁਤ ਵਧੀਆ ਪੋਸ਼ਾਕਾਂ ਪਾਈਆਂ ਹੋਈਆਂ ਹਨ ਤੇ ਉਹ ਧਨਵਾਨ ਵਿਅਕਤੀ ਹਨ। ਉਨ੍ਹਾਂ ਦੇ ਨਕਸ਼ਾਂ ਤੇ ਹਾਵ-ਭਾਵਾਂ ਤੋਂ ਪਤਾ ਲਗਦਾ ਹੈ ਕਿ ਉਹ ਸਾਹਸੀ ਅਤੇ ਦ੍ਰਿੜ ਵਿਸ਼ਵਾਸੀ ਵਿਅਕਤੀ ਹਨ। ਕੈਦੀਆਂ ਵਿਚੋਂ ਬਹੁਤ ਸਾਰੇ ਗਾਲ੍ਹਾਂ ਕੱਢਦੇ ਸਨ ਤੇ ਖੁੱਲਮ-ਖੁੱਲਾ ਕਹਿੰਦੇ ਸਨ ਕਿ ਅਸੀਂ ਇਹ ਸਰਕਾਰ ਨਹੀਂ ਰੱਖਾਂਗੇ। ਅਸੀਂ ਆਪਣਾ ਰਾਜ ਬਣਾਵਾਂਗੇ।"

ਡੀ. ਸੀ. ਕਾਵਨ ਨੇ ਵੀ ਸ਼ਹੀਦੀ ਜੱਥੇ ਦੇ ਆਗੂਆਂ ਹੀਰਾ ਸਿੰਘ, ਲਹਿਣਾ ਸਿੰਘ ਨਾਲ ਗੱਲਾਂ ਕੀਤੀਆਂ। ਆਪਣੀ 17 ਜਨਵਰੀ ਦੀ ਰਿਪੋਰਟ ਵਿਚ ਉਹ ਲਿਖਦਾ ਹੈ ਕਿ, " ਇਨ੍ਹਾਂ ਕੈਦੀਆਂ ਦਾ ਵਰਤਾਓ ਬਹੁਤ ਨਿਡਰਤਾ ਵਾਲਾ ਹੈ। ਉਹ ਅੰਗ੍ਰੇਜ਼ੀ ਸਰਕਾਰ ਤੇ ਦੇਸੀ ਰਾਜਿਆਂ ਨੂੰ ਗਾਲ੍ਹਾਂ ਦੇ ਰਹੇ ਸਨ। ਉਹ ਸਾਰੇ ਮੰਨਦੇ ਸਨ ਕਿ ਉਹ ਮਲੌਦ ਤੇ ਕੋਟਲੇ 'ਚ ਹੋਏ ਹਮਲਿਆਂ ਵਿਚ ਸ਼ਾਮਲ ਸਨ। ਉਹ ਬਹੁਤ ਮਾਨ ਨਾਲ ਇਹ ਗੱਲ ਸਵੀਕਾਰ ਕਰਦੇ ਸਨ।"

ਸੰਤ ਸੰਤੋਖ ਸਿੰਘ ਦੁਆਰਾ ਲਿਖੇ 'ਸਤਿਗੁਰੂ ਬਿਲਾਸ" ਅਨੁਸਾਰ, "ਬਿੱਲੇ (ਅੰਗ੍ਰੇਜ਼) ਨੇ ਹੀਰਾ ਸਿੰਘ ਨੂੰ ਪੁੱਛਿਆ, "ਤੁਸੀਂ ਗਦਰ ਕਿਉਂ ਮਚਾਇਆ ਹੈ?"

"ਸ. ਹੀਰਾ ਸਿੰਘ ਨੇ ਕਿਹਾ ਕਿ ਅਸੀਂ ਫਿਰੰਗੀਆ ਦਾ ਅਤੇ ਉਨ੍ਹਾਂ ਦੇ ਕੁੱਤਿਆਂ ਦੇਸੀ ਰਾਜਿਆਂ, ਨਵਾਬਾਂ ਦਾ ਰਾਜ ਨਹੀਂ ਚਾਹੁੰਦੇ। ਅਸੀਂ ਆਪਣੇ ਭਾਈਚਾਰੇ ਦਾ ਰਾਜ ਚਾਹੁੰਦੇ ਹਾਂ। ਜਦੋਂ ਤੀਕ ਤੁਹਾਡਾ ਤੇ ਇਨ੍ਹਾਂ ਦਾ ਰਾਜ ਖ਼ਤਮ ਨਹੀਂ ਹੁੰਦਾ, ਗਦਰ ਮਚਾਵਾਂਗੇ। ਸਿਰ ਲਵਾਂਗੇ ਤੇ ਦਿਆਂਗੇ। ਤੁਹਾਨੂੰ ਇਥੋਂ ਕੱਢ ਕੇ ਸਾਹ ਲਵਾਂਗੇ। ਮੁੜ-ਮੁੜ ਜੰਮਾਂਗੇ ਤੇ ਤੁਹਾਨੂੰ ਮਾਰਾਂਗੇ। ਤੁਸੀਂ ਗਊ-ਬਧ ਕਰਦੇ ਹੋ, ਅਸੀਂ ਗਊ-ਬਧ ਸਹਿਣ ਨਹੀਂ ਕਰ ਸਕਦੇ। .........."

"ਹੀਰਾ ਸਿੰਘ ਨੇ ਕਿਹਾ, 'ਸਮੁੰਦ ਖਾਂ ਪਠਾਣ ਦਾ ਕੋਈ ਲੜਕਾ ਹੈ?'

ਕਿਹਾ ਕਿ 'ਹੈ। '

ਉੱਤਰ ਦਿੱਤਾ ਕਿ 'ਬੁਲਾਵਾਓ।'

ਦੋ ਲੜਕੇ ਸੀ, ਉਹ ਆਏ। ਦੋਹਾਂ ਦੇ ਸਿਰ 'ਤੇ ਹੱਥ ਰੱਖ ਕੇ ਕਿਹਾ ਕਿ ਸਮੁੰਦ ਖਾਂ ਹੀ ਅਸਲੀ ਵੀਰ ਪਠਾਣ ਸੀ, ਜੇ ਕਿਸੇ ਨੂੰ ਕੁਝ ਇਨਾਮ ਦੇਣਾ ਹੈ ਤਾਂ ਇਨ੍ਹਾਂ ਲੜਕਿਆਂ ਨੂੰ ਹੀ ਦੇਣੇ ਚਾਹੀਦੇ ਹਨ।"

ਉੱਚ ਸ਼ਖ਼ਸੀਅਤ ਦਾ ਮਾਲਕ, ਸ. ਹੀਰਾ ਸਿੰਘ ਗਰੇਵਾਲ ਸੂਰਬੀਰ ਸੀ, ਇਸ ਲਈ ਉਸ ਨੇ ਆਪਣੇ ਵੈਰੀ ਸਮੁੰਦ ਖਾਂ ਦੀ ਸੂਰਬੀਰਤਾ ਦੀ ਮਰਦੇ ਸਮੇਂ ਵੀ ਸਿਫ਼ਤ ਕੀਤੀ ਅਤੇ ਸ਼ਾਸਕਾਂ ਨੂੰ ਕਿਹਾ ਕਿ ਸਮੁੰਦ ਖਾਂ ਦੇ ਪੁੱਤਰਾਂ ਦੀ ਪਰਵਰਿਸ਼ ਦਾ ਧਿਆਨ ਰੱਖਣਾ ਜ਼ਰੂਰੀ ਹੈ ਕਿਉਂਕਿ ਉਹ ਸੂਰਬੀਰ ਪਠਾਣ ਦੇ ਪੁੱਤਰ ਹਨ।

17 ਜਨਵਰੀ 1872 ਨੂੰ ਮਲੇਰਕੋਟਲੇ ਦੇ ਰੱਕੜ ਵਿਚ ਸ. ਹੀਰਾ ਸਿੰਘ ਅਤੇ ਸ. ਲਹਿਣਾ ਸਿੰਘ ਆਪਣੇ ਪੰਜ ਸਾਥੀਆਂ ਸਮੇਤ ਇਸ਼ਨਾਨ ਕਰ ਕੇ ਪਹਿਲੀ ਵਾਰ ਵਿਚ ਸੱਤ ਤੋਪਾਂ ਨਾਲ ਸ਼ਹੀਦ ਕੀਤੇ ਜਾਣ ਵਾਲੇ ਸੱਤ ਬੰਦਿਆਂ ਦੀ ਵਾਰੀ ਵਿਚ ਤੋਪਾਂ ਦੇ ਸਾਹਮਣੇ ਖੜ੍ਹੇ ਹੋਏ। 'ਸਤਿਗੁਰੂ ਬਿਲਾਸ' ਅਨੁਸਾਰ,

ਬਿੱਲੇ ਅੰਗ੍ਰੇਜ਼ ਨੇ ਭੰਗੀ ਨੂੰ ਕਿਹਾ, "ਇਨ੍ਹਾਂ ਨੂੰ ਰੱਸੇ ਪਾ ਕੇ ਤੋਪਾਂ ਅਗੇ ਕਰੋ। "

ਸਿੰਘਾਂ ਨੇ ਭੰਗੀ ਨੂੰ ਕਿਹਾ, "ਪਰ੍ਹੇ ਹੋ ਜਾ ਅਸੀਂ ਆਪ ਹੀ ਤੋਪਾਂ ਅੱਗੇ ਜਾ ਕੇ ਖੜ੍ਹੇ ਹੋਵਾਂਗੇ।"

ਸਿੱਖ ਵਧ ਕੇ ਅੱਗੇ ਜਾ ਖੜ੍ਹੇ ਹੋਏ।

ਬਿੱਲੇ ਨੇ ਕਿਹਾ, "ਪਿੱਠ ਕਰੋ। "

ਸਿੰਘਾਂ ਨੇ ਕਿਹਾ, "ਪਿੱਠ ਨਹੀਂ ਕਰਾਂਗੇ, ਸਨਮੁਖ ਹੋ ਕੇ ਮਰਾਂਗੇ। "

ਸਾਹਸੀ ਸਿੰਘ ਤੋਪਾਂ ਸਾਹਮਣੇ ਛਾਤੀ ਤਾਣ ਕੇ ਖੜ੍ਹੇ ਹੋਏ।

ਤੋਪਾਂ ਸਾਹਮਣੇ ਖੜ੍ਹੇ ਹੋਏ ਤਾਂ ਸ. ਹੀਰਾ ਸਿੰਘ ਨੇ ਡੀ. ਸੀ. ਕਾਵਨ ਨੂੰ ਕਿਹਾ ਕਿ, "ਤੂੰ ਇਹ ਨਾ ਸੋਚੀਂ ਕਿ

ਤੂੰ ਸਾਨੂੰ ਮਾਰ ਰਿਹੈ, ਇਹ ਤਾਂ ਮੇਰੇ ਸਤਿਗੁਰੂ ਦਾ ਹੁਕਮ ਹੀ ਇਸ ਤਰ੍ਹਾਂ ਹੈ। "

ਕਾਵਨ ਨੇ ਫਾਇਰ ਦਾ ਹੁਕਮ ਕੀਤਾ।

ਸ. ਹੀਰਾ ਸਿੰਘ ਨੇ ਸਿੱਖ ਤੋਪਚੀਆਂ ਨੂੰ ਕਿਹਾ ਕਿ ਉਹ ਛੇਤੀ ਤੋਪ ਚਲਾ ਕੇ ਉਨ੍ਹਾਂ ਨੂੰ ਸ਼ਹੀਦ ਕਰ ਦੇਣ।

ਤੋਪਚੀ ਨੇ ਗੋਲਾ ਪਾਇਆ ਤੇ ਪਲੀਤਾ ਦਿੱਤਾ ਪਰ ਤੋਪ ਪਲੀਤਾ ਚੱਟ ਗਈ। ਦੂਜੀ ਵਾਰ ਫਿਰ ਪਲੀਤਾ ਦਿੱਤਾ, ਤੋਪ ਚੱਟ ਗਈ। ਤੀਜੀ ਵਾਰ ਫਿਰ ਵਾਰ ਖਾਲੀ ਹੀ ਗਿਆ ਤੇ ਫ਼ਾਇਰ ਨਾ ਹੋਇਆ।

ਸ. ਹੀਰਾ ਸਿੰਘ ਨੇ ਆਖਿਆ ਕਿ, "ਮੌਤ ਸਾਡੇ ਵੱਸ ਹੈ, ਤੋਪ ਵੀ ਹੁਕਮ ਨਾਲ ਹੀ ਚਲੇਗੀ।"

ਕਾਵਨ ਨੇ ਕਰੋਧ ਨਾਲ ਸਿੰਘਾਂ ਵੱਲ ਵੇਖਿਆ।

ਸ. ਹੀਰਾ ਸਿੰਘ ਨੇ ਕਿਹਾ ਕਿ, "ਤੁਹਾਡੇ ਕਾਨੂੰਨ ਮੁਤਾਬਕ ਜਿਸ ਆਦਮੀ 'ਤੇ ਤੋਪ ਦੇ ਤਿੰਨ ਫਾਇਰ ਖਾਲੀ ਚਲੇ ਜਾਣ ਜਾਂ ਜਿਸ ਦੋਸ਼ੀ ਦੀ ਤਿੰਨ ਵਾਰੀ ਫਾਂਸੀ ਟੁੱਟ ਜਾਵੇ ਉਹ ਮੌਤ ਦੀ ਸਜ਼ਾ ਤੋਂ ਬਰੀ ਹੋ ਜਾਂਦਾ ਹੈ। ਜਿਸ ਕਾਨੂੰਨ ਦੀ ਪ੍ਰਸ਼ੰਸਾ ਕਰਦੇ ਤੁਸੀਂ ਥੱਕਦੇ ਨਹੀਂ, ਅਸੀਂ ਇਹੋ ਸਿੱਧ ਕਰਨਾ ਹੈ ਕਿ ਤੁਹਾਡਾ ਕਾਨੂੰਨ ਕੋਈ ਚੀਜ਼ ਨਹੀਂ, ਤੁਹਾਡੀਆਂ ਅਦਾਲਤਾਂ ਇਨਸਾਫ਼ ਦੇ ਨੇੜੇ ਢੁੱਕਣ ਦਾ ਨਾਓਂ ਨਹੀਂ ਲੈਂਦੀਆਂ। ਅੱਜ ਤੋਪ ਦੇ ਤਿੰਨ ਵਾਰ ਨਾ ਚੱਲਣ ਨੇ ਸਿੱਧ ਕਰ ਦਿੱਤਾ ਹੈ ਕਿ ਤੁਸੀਂ ਵੀ ਝੂਠੇ ਹੋ ਤੇ ਤੁਹਾਡਾ ਕਾਨੂੰਨ ਵੀ ਝੂਠਾ ਹੈ।"

ਫਿਰ ਸ. ਹੀਰਾ ਸਿੰਘ ਤੇ ਉਸ ਦੇ ਸਾਥੀਆਂ ਨੇ ਗਲ ਵਿਚ ਪੱਲਾ ਪਾ ਕੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਸ਼ਹੀਦ ਹੋਣ ਦੀ ਅਰਦਾਸ ਕੀਤੀ ਤੇ ਕਿਹਾ ਕਿ 'ਹੁਣ ਤੋਪ ਚਲਾਓ, ਹੁਣ ਪਿਆਰੇ ਚੀਨੀ ਵਾਲੇ ਸਤਿਗੁਰੂ ਦਾ ਹੁਕਮ ਹੈ। ਅਸਾਂ ਤਾਂ ਧਰਮ ਹਿੱਤ ਮਰਨਾ ਹੈ ਤੇ ਆਪਣਾ ਦੇਸ਼ ਅਜ਼ਾਦ ਕਰਨਾ ਹੈ। ਅਸਾਂ ਧਰਮ ਦੇ ਵਪਾਰੀਆਂ ਨੇ ਮੌਤ ਖ਼ਰੀਦ ਲੈਣੀ ਹੈ ਤੇ ਸ਼ਹੀਦ ਹੋਣਾ ਹੈ।'

ਚੌਥੀ ਵਾਰ ਤੋਪ ਚੱਲੀ ਤੇ ਸੱਤਾਂ ਸਿੰਘਾਂ ਦੇ ਸਰੀਰਾਂ ਦੇ ਅੰਗ ਵੱਖੋ-ਵੱਖੋ ਹੋ ਦੂਰ-ਦੂਰ ਜਾ ਡਿੱਗੇ।

ਤੋਪਾਂ ਪੰਜਾਬ ਦੀਆਂ ਰਿਆਸਤਾਂ ਦੇ ਸਿੱਖ ਮਹਾਰਾਜਿਆਂ ਦੀਆਂ ਸਨ ਤੇ ਤੋਪਚੀ ਵੀ ਸਿੱਖ ਸਰਦਾਰ ਸਨ। ਅੰਗ੍ਰੇਜ਼ਾਂ ਦੀ ਨੀਤੀ ਹੀ ਅਜਿਹੀ ਸੀ ਕਿ ਸਿਖਾਂ ਹੱਥੋਂ ਹੀ ਸਿੱਖ ਭਰਾਵਾਂ ਦਾ ਕਤਲ ਕਰਵਾ ਰਹੇ ਸਨ।

ਇੰਜ 17 ਜਨਵਰੀ 1872 ਨੂੰ ਮਲੇਰਕੋਟਲੇ ਦੇ ਰੱਕੜ ਵਿਚ ਸੱਤ ਵਾਰੀ ਸੱਤ ਤੋਪਾਂ ਇਕੋ ਵਾਰ ਚਲੀਆਂ ਦੇ ਸੱਤ-ਸੱਤ ਸਿੰਘ ਸ਼ਹੀਦ ਹੁੰਦੇ ਗਏ। ਵਾਰੋ ਵਾਰੀ ਸਿੰਘ ਆਪ ਹੀ ਦੀਵਾਨ ਵਿਚੋਂ ਅਰਦਾਸ ਕਰ ਕੇ ਉਠ ਕੇ ਆਉਂਦੇ ਤੇ ਤੋਪਾਂ ਦੇ ਅਗੇ ਛਾਤੀ ਤਾਣ ਕੇ ਖੜ੍ਹੇ ਹੋ ਜਾਂਦੇ। ਜਦੋਂ ਤੋਪ ਦਾ ਗੋਲਾ ਵਜਦਾ, ਸਰੀਰ ਦੇ ਟੋਟੇ-ਟੋਟੇ ਕਰ ਕੇ ਅਕਾਸ਼ ਨੂੰ ਲੈ ਉੱਡਦਾ।

ਸਤਿਗੁਰੂ ਬਿਲਾਸ ਭਾਗ ਪਹਿਲਾ -ਭਾਈ ਸੰਤੋਖ ਸਿੰਘ ਬਾਹੋਵਾਲ (ਸੰਪਾਦਕ ਜਸਵਿਦੰਰ ਸਿੰਘ) ਸਫਾ 351-352 ਅਨੁਸਾਰ, "ਭਾਈ ਹੀਰਾ ਸਿੰਘ ਦਾ ਸਰੀਰ ਦਰਮਿਆਨਾ ਸੀ। ਚੌਗਿਰਦ ਦਾੜਾ ਘੇਰੇਦਾਰ। ਜਦ ਬੋਲਦੇ ਹੈਂ ਤਾਂ ਮਾਨੋਂ ਧਰਤੀ ਨਾਲ ਬੋਲਦੀ ਹੈ। ਚਾਲੀ ਸੇਰਾ ਬੇਮੁਹਤਾਜਾ ਬੋਲਾ ਕਰਦੇ ਹੈਂ ਭਾਵੇਂ ਕੋਈ ਗੁੱਸਾ ਹੀ ਹੋਵੇ। ਜੋ ਸਿੰਘ ਆਵੇ ਬੜੇ ਪ੍ਰੇਮ ਨਾਲ ਸੇਵਾ ਕਰਨੀ। ਧਰਮਸਾਲਾ ਬਣਾਇ ਕਿ ਵਿਚ ਖੂਹੀ ਲਵਾਇ ਦਿੱਤੀ ਆਏ ਗਏ ਵਾਸਤੇ ਬਿਸਰਾਮ ਕੋ, ਸਵਾ ਪਹਿਰ ਸੇ ਇਸ਼ਨਾਨ ਕਰਨਾ। ਰਾਤ ਦਿਨ ਭਜਨ ਬਾਣੀ ਪੜਨੇ ਲਗੇ। ...... ਮਾਨ ਸਰੋਵਰ ਸੇ ਹੰਸ ਆਏ ਲੱਥੇ ਹੈਂ ਨਾਮ ਕੇ ਮੋਤੀ ਚੁਗਦੇ ਹੈਂ ਕਈਆਂ ਸਿੰਘਾਂ ਕਾ ਜੱਥਾ ਇੱਕਤਰ ਹੋਇਆ। ਜੋ ਭਾਈ ਹੀਰਾ ਸਿੰਘ ਬਚਨ ਕਰੇ ਸੋਈ ਸਿੰਘਾਂ ਨੇ ਮੰਨਣਾ।"

ਸ਼ਹੀਦ ਹੀਰਾ ਸਿੰਘ ਸਕਰੌਦੀ ਦਾ ਵਿਆਹ ਪਿੰਡ ਪਾਟੀਆਂ ਦੇ ਸਰਦਾਰਾਂ ਦੀ ਧੀ ਨਿਹਾਲ ਕੌਰ ਨਾਲ ਹੋਇਆ

ਸੀ। ਇਨ੍ਹਾਂ ਦੇ ਘਰ ਵਿਚ ਪੁੱਤਰ, ਉੱਤਮ ਸਿੰਘ ਨੇ ਜਨਮ ਲਿਆ ਜੋ ਬਚਪਨ ਵਿਚ ਹੀ ਚੜ੍ਹਾਈ ਕਰ ਗਿਆ। ਸੋ ਸ਼ਹੀਦ ਹੀਰਾ ਸਿੰਘ ਦੇ ਪਰਿਵਾਰ ਵਿਚੋਂ ਐਸ ਵੇਲੇ ਕੋਈ ਨਹੀਂ ਹੈ। ਸ਼ਹੀਦ ਅਨੂਪ ਸਿੰਘ ਦਾ ਪੁੱਤਰ ਕਿਰਪਾ ਸਿੰਘ ਵੀ ਛੋਟੀ ਉਮਰ ਵਿਚ ਚੜ੍ਹਾਈ ਕਰ ਗਿਆ ਸੀ। ਸੋ ਇਹਨਾਂ ਦੇ ਪਰਿਵਾਰ ਵਿਚੋਂ ਵੀ ਕੋਈ ਨਹੀਂ ਹੈ। ਸ਼ਹੀਦ ਹੀਰਾ ਸਿੰਘ ਤੇ ਸ਼ਹੀਦ ਅਨੂਪ ਸਿੰਘ ਦੇ ਭਰਾ ਸ਼ਹੀਦ ਲਹਿਣਾ ਸਿੰਘ ਦੇ ਪੁੱਤਰ ਗਰਜਾ ਸਿੰਘ ਦੇ ਦੋ ਪੁੱਤਰਾਂ ਜੀਤ ਸਿੰਘ ਤੇ ਭਜਨ ਸਿੰਘ ਦੇ ਅਗੋਂ ਪਰਿਵਾਰ ਐਸ ਵੇਲੇ ਪਿੰਡ ਸਕਰੌਦੀ ਦੀ ਪੱਤੀ ਨੰਦ ਸਿੰਘ ਵਿਖੇ ਰਹਿੰਦੇ ਹਨ।

ਤਿੰਨਾਂ ਸ਼ਹੀਦਾਂ ਦੇ ਚਾਚੇ ਤਾਇਆਂ ਦੇ ਪਰਿਵਾਰਾਂ ਵਿਚੋਂ ਕੁਝ ਪਿੰਡ ਸਕਰੌਦੀ, ਕੁਝ ਪਿੰਡ ਫਤਿਹਗੜ੍ਹ ਭਾਦਸੋਂ (ਛੰਨਾ) ਵਿਖੇ ਅਤੇ ਕੁਝ ਵੱਖੋ ਵੱਖ ਥਾਵਾਂ ’ਤੇ ਰਹਿੰਦੇ ਹਨ।

ਸ਼ਹੀਦ ਮਿੱਤ ਸਿੰਘ ਦੇ ਪੁੱਤਰ ਅਤਰ ਸਿੰਘ ਦਾ ਅਗੋਂ ਬਹੁਤ ਵੱਡਾ ਪਰਿਵਾਰ ਹੈ। ਇਹ ਸਾਰੇ ਪਰਿਵਾਰ, ਪਿੰਡ ਸਕਰੌਦੀ ਵਿਖੇ ਰਹਿੰਦੇ ਹਨ।

ਪਿੰਡ ਸਕਰੌਦੀ ਵਿਖੇ 13 ਫਰਵਰੀ 1997 ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਪਿੰਡ ਸਕਰੌਦੀ ਅਤੇ ਪਿੰਡ ਦਿਆਲਗੜ੍ਹ ਦੇ ਸ਼ਹੀਦਾਂ ਦੀ ਯਾਦ ਵਿਚ ਇਕ ਵੱਡੇ ਪੱਧਰ ਦਾ ਸ਼ਹੀਦ ਯਾਦਗਾਰੀ ਸਮਾਗਮ ਅਥਵਾ ਮੇਲਾ ਕੀਤਾ ਗਿਆ। ਜਿਸ ਦੀ ਰਿਪੋਰਟ ਮੇਰੀ ਪੁਸਤਕ ‘ਪ੍ਰਕਾਸ਼ ਪੁੰਜ’ ਭਾਗ ਪਹਿਲਾ ਦੇ ਪੰਨਾ ਨੰ. 32● ਤੋਂ 327 ਤੱਕ ਛਪੀ ਹੋਈ ਹੈ।

## ਸ਼ਹੀਦ ਭੂਪ ਸਿੰਘ, ਸ਼ਹੀਦ ਵਰਿਆਮ ਸਿੰਘ, ਸ਼ਹੀਦ ਵਸਾਵਾ ਸਿੰਘ

### ਪਿੰਡ ਦਿਆਲਗੜ੍ਹ, ਬਲਾਕ ਭਵਾਨੀਗੜ੍ਹ, ਜ਼ਿਲ੍ਹਾ ਤੇ ਤਹਿਸੀਲ ਸੰਗਰੂਰ

ਸ਼ਹੀਦ ਭੂਪ ਸਿੰਘ ਚੌਹਾਨ ਸਪੁੱਤਰ ਸ. ਮਿਹਰ ਸਿੰਘ, ਸ਼ਹੀਦ ਵਰਿਆਮ ਸਿੰਘ ਚੌਹਾਨ ਸਪੁੱਤਰ ਸ. ਲਹਿਣਾ ਸਿੰਘ, ਸ਼ਹੀਦ ਵਸਾਵਾ ਸਿੰਘ ਯਾਦਵ ਸਪੁੱਤਰ ਸ. ਸੌਂਧਾ ਸਿੰਘ, ਤਿੰਨੋ ਸ਼ਹੀਦ ਇਕੋ ਪਿੰਡ ਦਿਆਲਗੜ੍ਹ ਹੁਣ ਬਲਾਕ ਭਵਾਨੀਗੜ੍ਹ, ਜ਼ਿਲ੍ਹਾ ਅਤੇ ਤਹਿਸੀਲ ਸੰਗਰੂਰ (ਉਦੋਂ ਰਿਆਸਤ ਪਟਿਆਲਾ) ਦੇ ਸਨ। ਇਹ ਤਿੰਨੋ ਹੇੜੀ ਰਾਜਪੂਤ (ਗੁਆਲੇ) ਪਰਿਵਾਰ ਵਿਚੋਂ ਸਨ। ਤਿੰਨੋ ਅਣਵਿਆਹੇ ਨੌਜਵਾਨ ਸਨ। ਦਸਤਾਵੇਜਾਂ ਅਨੁਸਾਰ ਭੂਪ ਸਿੰਘ ਕ੍ਰੀਬ 18-19 ਸਾਲ ਦਾ, ਵਰਿਆਮ ਸਿੰਘ 15 ਕੁ ਸਾਲ ਦਾ ਅਤੇ ਵਸਾਵਾ ਸਿੰਘ ਉਰਫ਼ ਨਿੱਕਾ ਸਿੰਘ ਕ੍ਰੀਬ 12 ਸਾਲ ਦੀ ਉਮਰ ਦਾ ਸੀ। ਇਹ ਤਿੰਨੋ ਸੁਤੰਤਰਤਾ ਸੰਗਰਾਮ ਦੇ ਮੋਢੀ ਅਤੇ ‘ਕੂਕਾ ਅੰਦੋਲਨ’ ਦੇ ਬਾਨੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਰੋਸਾਏ ਹੋਏ ਨਾਮਧਾਰੀ ਸਿੱਖ ਸਨ।

ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ ਤਿੰਨੋ 17 ਜਨਵਰੀ ਨੂੰ ਸ਼ਹੀਦ ਹੋਏ।

ਇਨ੍ਹਾਂ ਤਿੰਨਾਂ ਸ਼ਹੀਦਾਂ ਦੇ ਭਰਾਵਾਂ ਦੇ ਪਰਿਵਾਰਾਂ ਦੇ ਅਗੋਂ ਪਰਿਵਾਰ ਪਿੰਡ ਭਵਾਨੀਗੜ੍ਹ ਵਿਖੇ ਰਹਿੰਦੇ ਹਨ। ਕੁਝ ਪਰਿਵਾਰ ਦਿਆਲਗੜ੍ਹ ਤੇ ਕੁਝ ਪਰਿਵਾਰ ਪਿੰਡ ਘੁਮੰਡ ਸਿੰਘ ਵਾਲਾ, ਕੁਝ ਪਰਿਵਾਰ ਸਮਾਣੇ ਅਤੇ ਕੁਝ ਹੋਰ ਵੱਖੋ ਵੱਖ ਥਾਵਾਂ ’ਤੇ ਰਹਿੰਦੇ ਹਨ।

# ਸ਼ਹੀਦ ਬਿਸ਼ਨ ਸਿੰਘ, ਸ਼ਹੀਦ ਸੱਦਾ ਸਿੰਘ, ਸ਼ਹੀਦ ਹਰਨਾਮ ਸਿੰਘ, ਸ਼ਹੀਦ ਨਾਰਾਇਣ ਸਿੰਘ, ਸ਼ਹੀਦ ਹੀਰਾ ਸਿੰਘ, ਸ਼ਹੀਦ ਗੁਰਦਿੱਤ ਸਿੰਘ

### ਪਿੰਡ ਰੜ੍ਹ, ਬਲਾਕ ਸ਼ੇਰਪੁਰ, ਤਹਿਸੀਲ ਧੂਰੀ ਜ਼ਿਲ੍ਹਾ ਸੰਗਰੂਰ

ਸ਼ਹੀਦ ਬਿਸ਼ਨ ਸਿੰਘ, ਸ਼ਹੀਦ ਸੱਦਾ ਸਿੰਘ ਅਤੇ ਸ਼ਹੀਦ ਹਰਨਾਮ ਸਿੰਘ ਤਿੰਨੋ ਚਾਚੇ ਤਾਏ ਦੇ ਪੁੱਤ ਭਰਾ ਸਨ। ਸ਼ਹੀਦ ਬਿਸ਼ਨ ਸਿੰਘ, ਸ਼ਹੀਦ ਸੱਦਾ ਸਿੰਘ ਸਪੁੱਤਰ ਸ. ਮਹਾਂ ਸਿੰਘ ਚਾਨਾ, ਸ਼ਹੀਦ ਹਰਨਾਮ ਸਿੰਘ ਸਪੁੱਤਰ ਸ. ਚੜ੍ਹਤ ਸਿੰਘ ਚਾਨਾ ਸਨ। ਸ. ਚੜ੍ਹਤ ਸਿੰਘ ਤੇ ਸ. ਮਹਾਂ ਸਿੰਘ ਭਰਾ ਸਨ। ਸ਼ਹੀਦ ਨਾਰਾਇਣ ਸਿੰਘ, ਸ਼ਹੀਦ ਹੀਰਾ ਸਿੰਘ ਦੋਵੇਂ ਭਰਾ ਸਪੁੱਤਰ ਸ. ਮਹਿਤਾਬ ਸਿੰਘ ਸਨ। ਸ਼ਹੀਦ ਗੁਰਦਿੱਤ ਸਿੰਘ ਸਪੁੱਤਰ ਸ. ਰੱਬੀ ਸਿੰਘ ਸਨ। ਇਹ ਛੇ ਸ਼ਹੀਦ ਪਿੰਡ ਰੜ੍ਹ (ਰੂੜਗੜ੍ਹ), ਹੁਣ ਬਲਾਕ ਸ਼ੇਰਪੁਰ, ਤਹਿਸੀਲ ਧੂਰੀ, ਡਾਕਖਾਨਾ ਰਾਮਨਗਰ (ਛੰਨਾ), ਜ਼ਿਲ੍ਹਾ ਸੰਗਰੂਰ (ਉਦੋਂ ਥਾਣਾ ਸ਼ੇਰਪੁਰ, ਰਿਆਸਤ ਪਟਿਆਲਾ) ਦੇ ਸਨ। ਇਹ ਸਾਰੇ ਨੌਜਵਾਨ ਅਵਸਥਾ ਦੇ ਸਨ। ਸ਼ਹੀਦ ਬਿਸ਼ਨ ਸਿੰਘ ਤੇ ਸ਼ਹੀਦ ਹਰਨਾਮ ਸਿੰਘ 12 ਤੇ 14 ਸਾਲ ਦੇ ਬੱਚੇ ਸਨ।

ਪਿੰਡ ਰੜ੍ਹ ਦੇ ਸ. ਹੀਰਾ ਸਿੰਘ, ਸ. ਨਾਰਾਇਣ ਸਿੰਘ ਤੇ ਬਾਲਕ ਬਿਸ਼ਨ ਸਿੰਘ ਜ਼ਖ਼ਮੀ ਸਨ ਜਦੋਂ ਉਹ ਸ਼ੇਰਪੁਰ ਥਾਣੇ ਲਿਆਂਦੇ ਗਏ।

ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ ਇਨ੍ਹਾਂ ਵਿਚੋਂ ਪੰਜ ਸਿੱਖਾਂ – ਸੱਦਾ ਸਿੰਘ, ਹਰਨਾਮ ਸਿੰਘ, ਨਾਰਾਇਣ ਸਿੰਘ, ਹੀਰਾ ਸਿੰਘ ਅਤੇ ਗੁਰਦਿੱਤ ਸਿੰਘ ਨੂੰ 17 ਜਨਵਰੀ ਨੂੰ ਤੋਪਾਂ ਨਾਲ ਸ਼ਹੀਦ ਕੀਤਾ ਗਿਆ। ਬਾਲਕ ਬਿਸ਼ਨ ਸਿੰਘ ਨੂੰ 17 ਜਨਵਰੀ ਨੂੰ ਹੀ ਤਲਵਾਰਾਂ ਨਾਲ ਕੱਟ ਕੇ ਸ਼ਹੀਦ ਕੀਤਾ ਗਿਆ।

ਸ਼ਹੀਦੀ ਜੱਥੇ ਵਿਚ ਇਸ ਮਨਮੋਹਣੀ ਸੂਰਤ ਦੇ ਬੱਚੇ ਬਿਸ਼ਨ ਸਿੰਘ ਨੂੰ ਵੇਖ ਕੇ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਕਾਵਨ (ਜਿਸ ਦੇ ਹੁਕਮ ਨਾਲ ਕੂਕੇ ਸਿੱਖ ਤੋਪਾਂ ਨਾਲ ਉਡਾ ਕੇ ਸ਼ਹੀਦ ਕੀਤੇ ਜਾ ਰਹੇ ਸਨ) ਦੀ ਪਤਨੀ ਦਾ ਦਿਲ ਪਸੀਜ ਗਿਆ। ਉਸ ਨੇ ਕਾਵਨ ਨੂੰ ਇਸ ਮਾਸੂਮ ਨੂੰ ਛੱਡ ਦੇਣ ਲਈ ਕਿਹਾ।

ਕਾਵਨ ਨੇ ਕਿਹਾ ਕਿ, "ਇਹ ਕਹਿ ਦੇਵੇ ਕਿ ਇਹ (ਗੁਰੂ) ਰਾਮ ਸਿੰਘ ਦਾ ਸਿੱਖ ਨਹੀਂ, ਇਸ ਦੀ ਜਾਨ ਬਖ਼ਸ਼ ਦਿਆਂਗੇ"

ਬਿਸ਼ਨ ਸਿੰਘ ਆਖਣ ਲੱਗਾ, "ਮੈਂ ਸਾਹਬ ਦੇ ਕੰਨ ਵਿਚ ਗੱਲ ਕਰਨੀ ਹੈ। ਉਹਨੂੰ ਮੈਂ ਦੱਸ ਦਿਆਂਗਾ ਜਿਹੜੀ ਮੈਂ ਗੱਲ ਕਰਨੀ ਹੈ।"

ਉਹਨੂੰ ਸਾਹਬ ਹੁਰਾਂ ਦੇ ਕੋਲ ਜਿਸ ਵੇਲੇ ਲੈ ਕੇ ਗਏ ਤੇ ਕਾਵਨ ਨੇ ਹੇਠਾਂ ਝੁਕ ਕੇ ਜਿਸ ਵੇਲੇ ਬੱਚੇ ਅਗੇ ਸਿਰ ਨੀਵਾਂ ਕਰ ਕੇ ਉਸ ਦੀ ਗੱਲ ਸੁਣਨ ਲਈ ਕੰਨ ਅੱਗੇ ਕੀਤਾ ਤਾਂ ਬਾਲਕ ਬਿਸ਼ਨ ਸਿੰਘ ਜੋ ਉਸ ਵੇਲੇ ਖ਼ੁਦ ਜ਼ਖ਼ਮੀ ਸੀ, ਨੇ ਕਾਵਨ ਦੀ ਲੰਮੀ ਦਾੜ੍ਹੀ ਫੜ ਕੇ ਬਹੁਤ ਜ਼ੋਰ ਨਾਲ ਝੰਝੋੜੀ। ਆਪਣੇ ਸਤਿਗੁਰੂ ਦੀ ਬੇਅਦਬੀ ਬਾਰੇ ਸੁਣ

ਬਿਸ਼ਨ ਸਿੰਘ ਦੀਆਂ ਅੱਖਾਂ ਅੰਗਿਆਰ ਬਣ ਗਈਆਂ ਸਨ ਤਾਂ ਹੀ ਉਸ ਨੇ ਸ਼ੇਰ ਵਾਂਗ ਝਪਟ ਕੇ ਕਾਵਨ ਦੀ ਦਾੜ੍ਹੀ ਫੜ ਕੇ ਜ਼ਮੀਨ ਤੇ ਡੇਗ ਲਿਆ। ਅਚਾਨਕ ਹਮਲੇ ਤੋਂ ਘਬਰਾ ਕੇ ਕਾਵਨ ਨੇ ਪੁਕਾਰ ਕੀਤੀ। ਕੋਲ ਖੜ੍ਹੇ ਸਿਪਾਹੀ ਵੀ ਘਬਰਾ ਗਏ।

ਜ਼ਖਮੀ ਬਾਲਕ ਬਿਸ਼ਨ ਸਿੰਘ ਨੇ ਕਾਵਨ ਦੀ ਲੰਮੀ ਦਾੜ੍ਹੀ ਫੜ ਕੇ ਉਦੋਂ ਤੀਕ ਨਹੀਂ ਛੱਡੀ ਜਦ ਤੀਕ ਕਾਵਨ ਕੋਲ ਖੜ੍ਹੇ ਤਲਵਾਰਾਂ ਵਾਲੇ ਸਿਪਾਹੀਆਂ ਨੇ ਪਹਿਲਾਂ ਉਸ ਦੇ ਗੁੱਟ ਕੱਟ ਅਤੇ ਫਿਰ ਤਲਵਾਰਾਂ ਨਾਲ ਸੀਸ ਧੜ ਤੋਂ ਜੁਦਾ ਕਰ ਅਤੇ ਸਰੀਰ ਕੱਟ ਕੇ ਟੋਟੇ ਟੋਟੇ ਕਰ ਕੇ ਸ਼ਹੀਦ ਨਹੀਂ ਕਰ ਦਿੱਤਾ।

ਇਕ ਜ਼ਖਮੀ, ਭੁੱਖੇ, ਪਿਆਸੇ ਤੇ ਥੱਕੇ ਹੋਏ ਬਾਰਾਂ ਸਾਲ ਦੇ ਨਾਮਧਾਰੀ ਬੱਚੇ ਤੋਂ ਅੰਗ੍ਰੇਜ਼ ਅਫ਼ਸਰ ਕਾਵਨ ਇਨ੍ਹਾਂ ਡਰ ਗਿਆ ਸੀ ਕਿ 17 ਜਨਵਰੀ 1872 ਨੂੰ ਸ਼ਾਮ ਦੀ ਲਿਖੀ ਰਿਪੋਰਟ ਵਿਚ ਉਸ ਨੇ ਲਿਖਿਆ ਕਿ :- "ਇਕ ਕੂਕੇ ਨੇ ਸਿਪਾਹੀਆਂ ਤੋਂ ਅੱਖ ਬਚਾ ਕੇ ਮੇਰੇ 'ਤੇ ਬੜਾ ਜਬਰਦਸਤ ਹਮਲਾ ਕੀਤਾ, ਉਹ ਮੇਰੀ ਦਾਹੜੀ ਨੂੰ ਚਿੰਬੜ ਗਿਆ ਅਤੇ ਮੇਰੇ ਮੂੰਹ ਤੇ ਹੱਥ ਰੱਖ ਕੇ ਮੇਰਾ ਸਾਹ ਘੁਟਣ ਲੱਗਾ। ਉਹ ਬੜਾ ਹੀ ਤਾਕਤਵਰ ਸੀ , ਮੈਨੂੰ ਉਸ ਤੋਂ ਆਪਣੇ ਆਪ ਨੂੰ ਛੁਡਾਉਣ ਲਈ ਬਹੁਤ ਹੀ ਮੁਸ਼ਕਿਲ ਪੇਸ਼ ਆਈ। ਅੱਜ ਦਾ ਦਿਨ ਸੱਚਮੁਚ ਮੇਰੇ ਲਈ ਬਹੁਤ ਹੀ ਚੁਨੌਤੀਆਂ ਭਰਪੂਰ ਸੀ।"

"ਉਸਦਾ ਹਮਲਾ ਇਵੇਂ ਸੀ ਜਿਵੇਂ ਕਿ ਬਿਜਲੀ ਚਮਕੀ ਹੋਵੇ। ਮੇਰੀਆਂ ਅੱਖਾਂ ਅੱਗੇ ਭੰਬੂ-ਤਾਰੇ ਨੱਚਣ ਲੱਗੇ। ਮੈਨੂੰ ਆਪਣੀ ਮੌਤ ਕਰੀਬ ਖਲੋਤੀ ਦਿਸੀ, ਮੈਂ ਆਪਣਾ ਅੰਤ ਸਮਾਂ ਆਇਆ ਜਾਣ ਪ੍ਰਭੂ ਯਿਸੂ ਨੂੰ ਯਾਦ ਕੀਤਾ।"

ਪਟਿਆਲਾ ਆਰਕਾਇਵ ਤੋਂ ਕਢਵਾਏ ਡਾਕੂਮੈਂਟਸ ਅਨੁਸਾਰ

"ਜਿਸ ਵੇਲੇ ਮਿਸਟਰ ਕਾਵਨ ਸਾਹਿਬ ਬਹਾਦੁਰ ਗ੍ਰਿਫ਼ਤਾਰ ਕੀਤੇ ਹੋਏ ਬਾਗ਼ੀਆਂ ਤੋਂ ਉਨ੍ਹਾਂ ਦਾ ਹਾਲ ਪੁੱਛ ਰਹੇ ਸਨ ਤਾਂ ਇਕ ਕੂਕਾ (12 ਸਾਲ ਦਾ ਜ਼ਖਮੀ ਬਾਲਕ ਬਿਸ਼ਨ ਸਿੰਘ) ਹਮਲਾ ਕਰਕੇ ਕਾਵਨ ਸਾਹਿਬ ਡਿਪਟੀ ਕਮਿਸ਼ਨਰ ਨੂੰ ਚਿੰਬੜ ਗਿਆ। ਜੇ ਉੱਤਮ ਸਿੰਘ ਥਾਣੇਦਾਰ ਪਟਿਆਲਾ ਤੇ ਸ਼ੈਖ਼ ਬਰਕਤ ਅਲੀ ਤਹਿਸੀਲਦਾਰ ਸ਼ੇਰਪੁਰ ਇਲਾਕਾ ਪਟਿਆਲਾ ਉਸ ਨੂੰ ਨਾ ਫੜਦੇ ਤਾਂ ਉਹ ਆਪਣਾ ਹਮਲਾ ਪੂਰਾ ਕਰ ਚੁੱਕਿਆ ਸੀ। ਉਸ ਤੋਂ ਸਾਬਿਤ ਹੈ ਕਿ ਇਹ ਲੋਕ ਅੰਗਰੇਜ਼ਾਂ ਦੇ ਕਿੰਨੇ ਦੁਸ਼ਮਣ ਤੇ ਕਿੰਨੇ ਦ੍ਰਿੜ ਇਰਾਦੇ ਵਾਲੇ ਸਨ ਅਤੇ ਨਤੀਜਾ ਵੀ ਨਿਕਲਦਾ ਹੈ ਕਿ ਜੇ ਇਹ ਲੋਕ ਤੋਪਾਂ ਨਾਲ ਤੁਰੰਤ ਨਾ ਉਡਾਏ ਜਾਂਦੇ ਤਾਂ ਪਤਾ ਨਹੀ ਕਿੰਨਾ ਕੁ ਫ਼ਸਾਦ ਪਾਉਂਦੇ।"

ਪਿੰਡ ਰੜ੍ਹ ਦੇ ਸ਼ਹੀਦ ਹੀਰਾ ਸਿੰਘ, ਸ਼ਹੀਦ ਨਰਾਇਣ ਸਿੰਘ ਅਤੇ ਸ਼ਹੀਦ ਗੁਰਦਿੱਤ ਸਿੰਘ ਦੇ ਨਾਲ ਸਬੰਧੰਤ ਪਰਿਵਾਰ ਤਾਂ ਪਿੰਡ ਰੜ੍ਹ ਤੋਂ ਚਲੇ ਗਏ ਸਨ। ਉਨ੍ਹਾਂ ਬਾਰੇ ਕੁਝ ਪਤਾ ਨਹੀਂ ਲੱਗ ਸਕਿਆ।

ਸ਼ਹੀਦ ਬਿਸ਼ਨ ਸਿੰਘ ਅਤੇ ਸ਼ਹੀਦ ਹਰਨਾਮ ਸਿੰਘ ਤਾਂ ਬੱਚੇ ਸਨ ਇਨ੍ਹਾਂ ਦੇ ਵੱਡੇ ਭਰਾ ਸ਼ਹੀਦ ਸੱਦਾ ਸਿੰਘ ਜੋ ਕ੍ਰੀਬ 24 ਸਾਲ ਦੀ ਉਮਰ ਦੇ ਸਨ, ਵਿਆਹੇ ਹੋਏ ਸਨ। ਇਨ੍ਹਾਂ ਦਾ ਇਕੋ ਪੁੱਤਰ ਨਿਰੰਜਣ ਸਿੰਘ ਜੋ ਸ਼ਹੀਦੀ ਸਾਕੇ ਸਮੇਂ ਕ੍ਰੀਬ ਡੇਢ ਸਾਲ ਦਾ ਸੀ, ਨੂੰ ਉਸ ਦੀ ਮਾਤਾ ਅੰਗ੍ਰੇਜ਼ਾਂ ਦੀਆਂ ਨਜ਼ਰਾਂ ਤੋਂ ਬਚਾ ਕੇ ਰੱਖਣ ਲਈ ਆਪਣੇ ਪਿੰਡ ਝੁਨੇਰ ਲੈ ਗਈ ਸੀ ਅਤੇ ਉਥੇ ਹੀ ਪਾਲਿਆ ਜਦੋਂ ਨਿਰੰਜਣ ਸਿੰਘ ਜਵਾਨ ਹੋਇਆ ਤਾਂ ਮਾਤਾ ਨੇ ਉਸ ਨੂੰ ਪਿੰਡ ਰੜ੍ਹ ਲਿਆਂਦਾ।

ਨਿਰੰਜਣ ਸਿੰਘ ਦੇ ਘਰ ਦੋ ਪੁੱਤਰ ਸਰਬਣ ਸਿੰਘ ਤੇ ਅਰਜਨ ਸਿੰਘ ਹੋਏ। ਸ. ਸਰਬਣ ਸਿੰਘ ਅਤੇ ਉਨ੍ਹਾਂ ਦੀ ਪਤਨੀ ਬੀਬੀ ਨਿਹਾਲ ਕੌਰ (ਪਿੰਡ ਭੈਣੀ ਮਹਿਰਾਜ ਦੀ) ਮੇਰੇ ਫੁੱਫੜ ਜੀ ਤੇ ਭੂਆ ਜੀ ਸਨ। ਸ. ਸਰਬਣ ਸਿੰਘ ਦੇ ਤਿੰਨ ਪੁੱਤਰ ਯਾਨੀ ਮੇਰੇ ਭਰਾ ਸੰਤ ਲਾਲ ਸਿੰਘ (ਸ੍ਰੀ ਭੈਣੀ ਸਾਹਿਬ), ਸੰਤ ਸੁਰਜੀਤ ਸਿੰਘ (ਮੋਹਾਲੀ) ਅਤੇ ਸੰਤ ਬਲਵਿੰਦਰ ਸਿੰਘ (ਧੂਰੀ) ਹਨ। ਅਗੋਂ ਇਹਨਾਂ ਦੇ ਪਰਿਵਾਰ ਚੱਲ ਰਹੇ ਹਨ। ਇਨ੍ਹਾਂ ਦਾ ਘਰ ਪਿੰਡ ਰੜ੍ਹ ਵਿਖੇ ਹੈ।

ਇਹ ਪਰਿਵਾਰ ਸੰਨ 1968 ਤੋਂ ਪਿੰਡ ਵਾਲਿਆਂ ਦੇ ਸਹਿਯੋਗ ਨਾਲ ਪਿੰਡ ਰੜ ਦੇ ਸਾਰੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਹਰ ਸਾਲ ਮੇਲਾ ਕਰਦੇ ਹਨ। ਸ੍ਰੀ ਸਤਿਗੁਰੂ ਜਗਜੀਤ ਦੀ ਛੱਤਰ ਛਾਇਆ ਹੇਠ ਇਹ ਸ਼ਹੀਦ ਯਾਦਗਾਰੀ ਸਮਾਗਮ 16 ਜਨਵਰੀ ਨੂੰ ਸ੍ਰੀ ਸਤਿਗੁਰੂ ਜੀ ਦੀ ਰਜਾ ਮੁਤਾਬਿਕ ਰੜ ਜਾਂ ਸ੍ਰੀ ਭੈਣੀ ਸਾਹਿਬ ਵਿਖੇ ਕੀਤਾ ਜਾਂਦਾ ਹੈ।

ਸ. ਅਰਜਨ ਸਿੰਘ ਦੇ ਤਿੰਨ ਪੁੱਤਰਾਂ ਸਰਵ ਸ੍ਰੀ ਜਸਵੰਤ ਸਿੰਘ, ਸਵ. ਕੇਸਰ ਸਿੰਘ ਤੇ ਤੇਜਾ ਸਿੰਘ ਪਰਿਵਾਰ ਪਿੰਡ ਅਲੀਪੁਰ ਖਾਲਸਾ ਵਿਖੇ ਰਹਿੰਦੇ ਹਨ। ਇਹ ਪਿੰਡ, ਰੜ ਦੇ ਨੇੜੇ ਹੀ ਹੈ।

## ਸ਼ਹੀਦ ਨੰਬਰਦਾਰ ਗੁਰਮੁਖ ਸਿੰਘ ਤੇ ਸ਼ਹੀਦ ਭੂਪ ਸਿੰਘ

**ਪਿੰਡ ਫਰਵਾਹੀ, ਬਲਾਕ ਸ਼ੇਰਪੁਰ, ਤਹਿਸੀਲ ਧੂਰੀ, ਜ਼ਿਲ੍ਹਾ ਸੰਗਰੂਰ**

ਸ਼ਹੀਦ ਨੰਬਰਦਾਰ ਗੁਰਮੁਖ ਸਿੰਘ ਬਾਗੜੀ ਅਤੇ ਸ਼ਹੀਦ ਭੂਪ ਸਿੰਘ ਬਾਗੜੀ, ਦੋਵੇਂ ਭਰਾ ਸਪੁੱਤਰ ਸ. ਖ਼ਜਾਨ ਸਿੰਘ ਬਾਗੜੀ ਜ਼ਿਮੀਂਦਾਰ, ਪਿੰਡ ਫਰਵਾਹੀ, ਡਾਕਖਾਨਾ ਮੁਬਾਰਕਪੁਰ (ਚੂੰਘਾਂ), ਬਲਾਕ ਸ਼ੇਰਪੁਰ, ਤਹਿਸੀਲ ਧੂਰੀ, ਜ਼ਿਲ੍ਹਾ ਸੰਗਰੂਰ (ਉਦੋਂ ਥਾਣਾ ਸ਼ੇਰਪੁਰ, ਰਿਆਸਤ ਮਲੇਰਕੋਟਲਾ) ਦੇ ਸਨ।

ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ ਇਨ੍ਹਾਂ ਦੋਹਾਂ ਸਿੱਖਾਂ ਨੂੰ 17 ਜਨਵਰੀ ਨੂੰ ਤੋਪਾਂ ਨਾਲ ਸ਼ਹੀਦ ਕੀਤਾ ਗਿਆ।

12 ਜਨਵਰੀ ਸੰਨ 1872 ਨੂੰ ਸ੍ਰੀ ਭੈਣੀ ਸਾਹਿਬ ਜ਼ਿਲ੍ਹਾ ਲੁਧਿਆਣਾ ਵਿਖੇ ਹੋਏ ਮਾਘੀ ਦੇ ਮੇਲੇ ’ਤੇ ਪਿੰਡ ਫਰਵਾਹੀ ਰਿਆਸਤ ਮਲੇਰਕੋਟਲਾ ਦੇ ਵਸਨੀਕ ਨੰਬਰਦਾਰ ਗੁਰਮੁਖ ਸਿੰਘ ਨਾਮਧਾਰੀ ਨੇ ਸੰਗਤ ਨੂੰ ਦੱਸਿਆ,

“ਮੈਂ ਆਪਣੇ ਪਿੰਡ ਫਰਵਾਹੀ ਦਾ ਮਾਮਲਾ ਤਾਰਨ ਲਈ ਮਲੇਰਕੋਟਲੇ ਜਾ ਰਿਹਾ ਸੀ, ਰਸਤੇ ਵਿਚ ਇਕ ਬੁੱਢੇ ਕਮਜ਼ੋਰ ਬਲਦ ਉੱਤੇ ਮੂਲੀਆਂ ਲੱਦ ਕੇ ਉਪਰ ਆਪ ਵੀ ਬੈਠੇ ਮੁਸਲਮਾਨ ਨੂੰ ਮੈਂ ਵੇਖਿਆ।

ਮੈਂ ਉਸ ਬਲਦ ’ਤੇ ਤਰਸ ਖਾ ਕੇ ਉਸ ਮੁਸਲਮਾਨ ਨੂੰ ਕਿਹਾ ਕਿ ‘ਭਾਈ ਬਲਦ ’ਤੇ ਕਾਫੀ ਭਾਰ ਲੱਦਿਆ ਹੈ, ਉਪਰ ਤੂੰ ਆਪ ਬੈਠਾ ਹੈਂ, ਚੰਗਾ ਹੋਵੇ ਜੇ ਤੂੰ ਆਪ ਉਤਰ ਜਾਵੇਂ ਤੇ ਪੈਦਲ ਚਲੇਂ।’

ਏਨੀ ਗੱਲ ’ਤੇ ਝਗੜਾ ਹੋ ਗਿਆ।

ਬੋਲ ਬੁਲਾਰੇ ਦਾ ਕੇਸ ਮਲੇਰਕੋਟਲੇ ਦੇ ਕੋਤਵਾਲ ਕੋਲ ਪੁੱਜਾ। ਕੋਤਵਾਲ ਨੇ ਮੁਸਲਮਾਨ ਨੂੰ ਬਲਦ ਦਾ ਮੁੱਲ ਤਾਰ ਕੇ, ਮੇਰੇ ਸਾਹਮਣੇ ਬਲਦ ਜ਼ਿਬਹਾ (ਕਤਲ) ਕੀਤਾ ਤੇ ਇਹ ਜਣਾਇਆ ਕਿ ਰਾਜ ਸਾਡਾ ਹੈ, ਸਾਡੀ ਪਿੱਠ ਉੱਤੇ ਅੰਗ੍ਰੇਜ਼ ਹਾਕਮ ਹੈ, ਅਸੀਂ ਜੋ ਮਰਜ਼ੀ ਕਰੀਏ, ਸਾਨੂੰ ਕੌਣ ਡੱਕ ਸਕਦਾ ਹੈ!

ਬੈਲ ਨੂੰ ਚੀਖ਼ਦੇ ਅਤੇ ਤੜਫ਼ ਤੜਫ਼ ਕੇ ਪ੍ਰਾਣ ਦਿੰਦਿਆ ਵੇਖਣ ਲਈ ਮੈਨੂੰ ਮਜਬੂਰ ਕੀਤਾ ਗਿਆ। ਮੈਂ ਮਹਾਂਪਾਪੀ ਹਾਂ, ਮੈਂ ਆਪਣੇ ਸਾਹਮਣੇ ਬੈਲ ਨੂੰ ਤੜਫ਼ ਕੇ ਮਰਦਿਆਂ ਵੇਖਿਆ ਹੈ। ਇਸ ਪਾਪ ਦੇ ਪ੍ਰਾਸ਼ਚਿਤ ਲਈ ਮੈਂ ਕਾਜੀ ਦੇ ਸਿਰ ਚੜ੍ਹ ਕੇ ਮਰਨਾ ਚਾਹੁੰਦਾ ਹਾਂ।”

ਨੰਬਰਦਾਰ ਗੁਰਮੁਖ ਸਿੰਘ ਫਰਵਾਹੀ ਦੀ ਇਸ ਗੱਲ ਨੇ ਬਲਦੀ ’ਤੇ ਤੇਲ ਦਾ ਕੰਮ ਕੀਤਾ ਕਿਉਂਕਿ ਨਾਮਧਾਰੀ ਸਿੱਖ ਪਹਿਲੋਂ ਹੀ ਅੰਗ੍ਰੇਜ਼ ਸਰਕਾਰ ਦੀਆਂ ਦੇਸ਼ ਭਗਤੀ ਦੇ ਜ਼ੁਰਮ ਕਾਰਣ ਆਪਣੇ ’ਤੇ ਕੀਤੀਆਂ ਜਾ ਰਹੀਆਂ

ਸਖਤੀਆਂ ਅਤੇ ਜ਼ੁਲਮਾਂ ਕਾਰਣ ਰੋਹ ਵਿਚ ਆਏ ਹੋਏ ਸਨ। ਉਦੋਂ ਤੀਕ ਬੁੱਚੜਖਾਨਿਆਂ ਉੱਤੇ ਹਮਲਾ ਕਰਕੇ ਗਊਆਂ ਨੂੰ ਛਡਾਉਣ ਬਦਲੇ ਅੰਗ੍ਰੇਜ਼ਾਂ ਦੁਆਰਾ – ਅੰਮ੍ਰਿਤਸਰ, ਰਾਏਕੋਟ ਅਤੇ ਲੁਧਿਆਣਾ ਵਿਖੇ ਨਾਮਧਾਰੀ ਸਿੱਖਾਂ ਨੂੰ ਫਾਂਸੀ ਦੇ ਕੇ ਸ਼ਹੀਦ ਕੀਤਾ ਜਾ ਚੁੱਕਾ ਸੀ।

ਸ਼ਹੀਦ ਨੰਬਰਦਾਰ ਗੁਰਮੁਖ ਸਿੰਘ ਦੇ ਇਸ ਬਿਆਨ ਕਾਰਣ ਹੀ 17-18 ਜਨਵਰੀ 1872 ਨੂੰ ਮਲੇਰਕੋਟਲਾ ਸਾਕੇ ਦੇ ਇਸ ਤੋਪਾਂ ਨਾਲ ਉਡਾਏ ਜਾਣ ਵਾਲੇ ਸ਼ਹੀਦੀ ਕਾਂਡ ਦੀ ਰੌਂਗਟੇ ਖੜ੍ਹੇ ਕਰਨ ਵਾਲੀ ਘਟਨਾ ਦਾ ਮੁੱਢ ਬੱਝਾ, ਜਿਹੜੀ ਵਿਸ਼ਵ ਦੇ ਇਤਿਹਾਸ ਵਿਚ ਆਪਣੀ ਮਿਸਾਲ ਆਪ ਹੈ।

ਸ਼ਹੀਦ ਨੰਬਰਦਾਰ ਗੁਰਮੁਖ ਸਿੰਘ ਦੇ ਚਾਚੇ ਤਾਇਆਂ ਦੇ ਪਰਿਵਾਰ ਵੀ ਪਿੰਡ ਫਰਵਾਹੀ ਵਿਖੇ ਰਹਿੰਦੇ ਹਨ। ਪਿੰਡ ਫਰਵਾਹੀ, ਪਿੰਡ ਰੜ੍ਹ ਤੋਂ ਕ੍ਰੀਬ 3-4 ਕਿਲੋਮੀਟਰ ਦੀ ਦੂਰੀ 'ਤੇ ਹੈ।

ਪਿੰਡ ਫਰਵਾਹੀ ਵਿਖੇ 'ਸ਼ਹੀਦ ਗੁਰਮੁਖ ਸਿੰਘ ਯਾਦਗਾਰੀ ਸਪੋਰਟਸ ਕੱਲਬ' ਬਣਾਈ ਹੋਈ ਹੈ। ਹਰ ਸਾਲ ਖੇਡਾਂ ਅਤੇ ਟੂਰਨਾਮੈਂਟ ਕਰਵਾਏ ਜਾਂਦੇ ਹਨ।

## ਸ਼ਹੀਦ ਹਰਨਾਮ ਸਿੰਘ

### ਪਿੰਡ ਘਨੌਰੀ, ਬਲਾਕ ਸ਼ੇਰਪੁਰ, ਤਹਿਸੀਲ ਧੂਰੀ, ਜ਼ਿਲ੍ਹਾ ਸੰਗਰੂਰ

ਸ਼ਹੀਦ ਹਰਨਾਮ ਸਿੰਘ ਸਪੁੱਤਰ ਸ. ਜੈ ਸਿੰਘ (ਜ਼ਿਮੀਂਦਾਰ), ਪਿੰਡ ਘਨੌਰੀ, ਹੁਣ ਬਲਾਕ ਸ਼ੇਰਪੁਰ, ਤਹਿਸੀਲ ਧੂਰੀ, ਜ਼ਿਲ੍ਹਾ ਸੰਗਰੂਰ (ਉਦੋਂ ਰਿਆਸਤ ਪਟਿਆਲਾ) ਦੇ ਸਨ।

ਸ਼ਹੀਦ ਹਰਨਾਮ ਸਿੰਘ ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ 17 ਜਨਵਰੀ 1872 ਨੂੰ ਤੋਪਾਂ ਨਾਲ ਸ਼ਹੀਦ ਕੀਤੇ ਗਏ। ਇਨ੍ਹਾਂ ਦੇ ਪਰਿਵਾਰ ਬਾਰੇ ਪਤਾ ਨਹੀਂ ਲਗ ਸਕਿਆ। ਅਜੇ ਖੋਜ ਚਲ ਰਹੀ ਹੈ।

## ਸ਼ਹੀਦ ਭਗਤ ਸਿੰਘ

### ਪਿੰਡ ਕਾਂਝਲਾ, ਬਲਾਕ ਸ਼ੇਰਪੁਰ, ਤਹਿਸੀਲ ਧੂਰੀ, ਜ਼ਿਲ੍ਹਾ ਸੰਗਰੂਰ

ਸ਼ਹੀਦ ਭਗਤ ਸਿੰਘ ਢੱਡਾ ਸਪੁੱਤਰ ਸ. ਦਿਆਲ ਸਿੰਘ (ਜ਼ਿਮੀਂਦਾਰ), ਪਿੰਡ ਕਾਂਝਲਾ, ਹੁਣ ਬਲਾਕ ਸ਼ੇਰਪੁਰ, ਤਹਿਸੀਲ ਧੂਰੀ, ਜ਼ਿਲ੍ਹਾ ਸੰਗਰੂਰ (ਉਦੋਂ ਥਾਣਾ ਸ਼ੇਰਪੁਰ ਰਿਆਸਤ ਪਟਿਆਲਾ) ਦੇ ਸਨ।

ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ 18 ਜਨਵਰੀ 1872 ਨੂੰ ਅੰਗ੍ਰੇਜ਼ ਹਕੂਮਤ ਵੱਲੋਂ ਤੋਪਾਂ ਨਾਲ ਸ਼ਹੀਦ ਕੀਤੇ ਗਏ 16 ਸਿੱਖਾਂ ਵਿਚੋਂ ਸ਼ਹੀਦ ਭਗਤ ਸਿੰਘ ਇਕ ਸਨ।

ਸ਼ਹੀਦ ਭਗਤ ਸਿੰਘ, ਢੱਡਾ ਪਿੰਡ ਤੋਂ ਆਪਣੇ ਨਾਨਕੇ ਪਿੰਡ ਕਾਂਝਲਾ ਆਏ ਹੋਏ ਸਨ। ਇਨ੍ਹਾਂ ਦੇ ਪਿੰਡ ਦਾ ਨਾਂ ਵੀ ਢੱਡਾ ਹੈ ਤੇ ਗੋਤ ਵੀ ਢੱਡਾ ਹੈ। ਇਨ੍ਹਾਂ ਦੀ ਪਿੰਡ ਢੱਡਾ ਵਿਖੇ ਵੀ ਜ਼ਮੀਨ ਹੈ ਪਰ ਇਹ ਮੁੜ ਕੇ ਉਥੇ ਗਏ ਨਹੀਂ। ਇਨ੍ਹਾਂ ਦਾ ਪਰਿਵਾਰ ਕਾਂਝਲੇ ਵਿਖੇ ਹੀ ਵਸਦਾ ਹੈ।

ਸ਼ਹੀਦ ਭਗਤ ਸਿੰਘ ਦੇ ਪੁੱਤਰ ਰਣ ਸਿੰਘ ਉਰਫ ਮਿੱਤ ਸਿੰਘ ਦੇ ਪੁੱਤਰ ਉੱਤਮ ਸਿੰਘ ਦੇ ਪੁੱਤਰਾਂ ਇੰਦਰ ਸਿੰਘ, ਤਾਰਾ ਸਿੰਘ ਤੇ ਹਰਨਾਮ ਸਿੰਘ ਦੇ ਅਗੋਂ ਪਰਿਵਾਰ ਪਿੰਡ ਕਾਂਝਲਾ ਵਿਖੇ ਰਹਿੰਦੇ ਹਨ।

## ਸ਼ਹੀਦ ਪ੍ਰੇਮ ਸਿੰਘ

### ਪਿੰਡ ਗਗੜਪੁਰ, ਬਲਾਕ/ਤਹਿਸੀਲ ਤੇ ਜ਼ਿਲ੍ਹਾ ਸੰਗਰੂਰ

ਸ਼ਹੀਦ ਪ੍ਰੇਮ ਸਿੰਘ ਨਹਿਲ (ਜ਼ਿਮੀਂਦਾਰ) ਸਪੁੱਤਰ ਸ. ਮਾਨ ਸਿੰਘ ਅਤੇ ਮਾਤਾ ਖੇਮ ਕੌਰ, ਪਿੰਡ ਗਗੜਪੁਰ ਹੁਣ ਬਲਾਕ/ਤਹਿਸੀਲ ਤੇ ਜ਼ਿਲ੍ਹਾ ਸੰਗਰੂਰ (ਉਦੋਂ ਰਿਆਸਤ ਜੀਂਦ) ਦੇ ਸਨ। ਸ. ਪ੍ਰੇਮ ਸਿੰਘ ਹੋਰੀਂ ਚਾਰ ਭਰਾ ਸਨ – ਪੰਜਾਬ ਸਿੰਘ, ਭੋਲਾ ਸਿੰਘ, ਖੜਕ ਸਿੰਘ, ਅਤੇ ਪ੍ਰੇਮ ਸਿੰਘ।

ਸ. ਪ੍ਰੇਮ ਸਿੰਘ ਨੌਜਵਾਨ ਅਵਸਥਾ ਵਿਚ ਅਣਵਿਆਹੇ ਸ਼ਹੀਦ ਹੋਏ। ਸ. ਪ੍ਰੇਮ ਸਿੰਘ, ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ 17 ਜਨਵਰੀ 1872 ਨੂੰ ਤੋਪਾਂ ਨਾਲ ਸ਼ਹੀਦ ਕੀਤੇ ਗਏ।

ਸ਼ਹੀਦ ਪ੍ਰੇਮ ਸਿੰਘ ਦੇ ਭਰਾ ਪੰਜਾਬ ਸਿੰਘ ਦੇ ਪੁੱਤਰ ਹਜ਼ੂਰਾ ਸਿੰਘ ਦੇ ਪੁੱਤਰ ਰੱਬੀ ਸਿੰਘ ਦੇ ਪਰਿਵਾਰ ਅਗੋਂ ਚਲ ਰਹੇ ਹਨ।

## ਸ਼ਹੀਦ ਅਲਬੇਲ ਸਿੰਘ, ਸ਼ਹੀਦ ਚੜ੍ਹਤ ਸਿੰਘ, ਸ਼ਹੀਦ ਜਵਾਹਰ ਸਿੰਘ, ਸ਼ਹੀਦ ਚੜ੍ਹਤ ਸਿੰਘ,

### ਪਿੰਡ ਬਾਲੀਆਂ, ਬਲਾਕ/ਤਹਿਸੀਲ ਜ਼ਿਲ੍ਹਾ ਸੰਗਰੂਰ

ਸ਼ਹੀਦ ਅਲਬੇਲ ਸਿੰਘ ਮਾਹਲ ਸਪੁੱਤਰ ਸ. ਸੁਜਾਨ ਸਿੰਘ ਜ਼ਿਮੀਂਦਾਰ, ਸ਼ਹੀਦ ਜਵਾਹਰ ਸਿੰਘ ਸਪੁੱਤਰ ਸ. ਊਧਮ ਸਿੰਘ (ਮਜ਼ਬੀ ਸਿੰਘ), ਪਿੰਡ ਬਾਲੀਆਂ (ਕੱਟੂ), ਜ਼ਿਲ੍ਹਾ ਸੰਗਰੂਰ (ਉਦੋਂ ਥਾਣਾ ਸ਼ੇਰਪੁਰ ਰਿਆਸਤ ਪਟਿਆਲਾ) ਦੇ ਸਨ। ਇਹ ਦੋਵੇਂ ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ 18 ਜਨਵਰੀ 1872 ਨੂੰ ਤੋਪਾਂ ਨਾਲ ਸ਼ਹੀਦ ਕੀਤੇ ਗਏ 16 ਸਿੱਖਾਂ ਵਿਚੋਂ ਦੋ ਸਿੱਖ ਸਨ। ਸ਼ਹੀਦ ਚੜ੍ਹਤ ਸਿੰਘ ਸਪੁੱਤਰ ਸ. ਧਰਮ ਸਿੰਘ ਜ਼ਿਮੀਂਦਾਰ, ਸ਼ਹੀਦ ਚੜ੍ਹਤ ਸਿੰਘ ਸਪੁੱਤਰ ਸ. ਰਾਮ ਸਿੰਘ ਜ਼ਿਮੀਂਦਾਰ, ਪਿੰਡ ਬਾਲੀਆਂ (ਕੱਟੂ), ਜ਼ਿਲ੍ਹਾ ਸੰਗਰੂਰ ਦੇ ਸਨ। ਇਹ ਦੋਵੇਂ 17 ਜਨਵਰੀ 1872 ਨੂੰ ਤੋਪਾਂ ਨਾਲ ਸ਼ਹੀਦ ਕੀਤੇ ਗਏ।

ਸ਼ਹੀਦ ਅਲਬੇਲ ਸਿੰਘ ਮਾਹਲ ਦਾ ਪਰਿਵਾਰ ਪਿੰਡ ਬਾਲੀਆਂ ਵਿਖੇ ਰਹਿੰਦਾ ਹੈ।

## ਸ਼ਹੀਦ ਕਾਹਨ ਸਿੰਘ

### ਪਿੰਡ ਲਹਿਰਾ, ਬਲਾਕ ਲਹਿਰਾਗਾਗਾ, ਤਹਿਸੀਲ ਲਹਿਰਾ, ਜ਼ਿਲ੍ਹਾ ਸੰਗਰੂਰ

ਸ਼ਹੀਦ ਕਾਹਨ ਸਿੰਘ ਸਪੁੱਤਰ ਸ. ਡੱਲਾ ਸਿੰਘ (ਮਜ਼ਬੀ ਸਿੰਘ), ਪਿੰਡ ਲਹਿਰਾ, ਬਲਾਕ ਲਹਿਰਾਗਾਗਾ, ਤਹਿਸੀਲ ਲਹਿਰਾ, ਜ਼ਿਲ੍ਹਾ ਸੰਗਰੂਰ (ਉਦੋਂ ਥਾਣਾ ਸੁਨਾਮ ਰਿਆਸਤ ਪਟਿਆਲਾ) ਦੇ ਸਨ। ਆਪ ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ 17 ਜਨਵਰੀ 1872 ਨੂੰ ਅੰਗ੍ਰੇਜ਼ ਹਕੂਮਤ ਵੱਲੋਂ ਤੋਪਾਂ ਨਾਲ ਸ਼ਹੀਦ ਕੀਤੇ ਗਏ।

## ਸ਼ਹੀਦ ਜੀਵਨ ਸਿੰਘ,

### ਪਿੰਡ ਫੂਲਦ, ਬਲਾਕ ਅਨਦਾਨਾ, ਤਹਿਸੀਲ ਮੂਨਕ, ਜ਼ਿਲ੍ਹਾ ਸੰਗਰੂਰ

ਸ਼ਹੀਦ ਜੀਵਨ ਸਿੰਘ ਸਪੁੱਤਰ ਸ. ਧੌਂਕਲ ਸਿੰਘ ਜ਼ਿਮੀਂਦਾਰ, ਪਿੰਡ ਫੂਲ, ਜ਼ਿਲ੍ਹਾ ਸੰਗਰੂਰ (ਉਦੋਂ ਥਾਣਾ ਸੁਨਾਮ ਰਿਆਸਤ ਪਟਿਆਲਾ) ਦੇ ਸਨ। ਆਪ ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ 17 ਜਨਵਰੀ 1872 ਨੂੰ ਅੰਗ੍ਰੇਜ਼ ਹਕੂਮਤ ਵੱਲੋਂ ਤੋਪਾਂ ਨਾਲ ਸ਼ਹੀਦ ਕੀਤੇ ਗਏ 49 ਸਿੱਖਾਂ ਵਿਚੋਂ ਇਕ ਸਨ।

## ਸ਼ਹੀਦ ਰੂੜ ਸਿੰਘ

### ਪਿੰਡ ਮੱਲੂਮਾਜਰਾ, ਬਲਾਕ ਮਲੇਰਕੋਟਲਾ, ਤਹਿਸੀਲ ਧੂਰੀ ਜ਼ਿਲ੍ਹਾ ਸੰਗਰੂਰ

ਸ਼ਹੀਦ ਰੂੜ ਸਿੰਘ ਸਪੁੱਤਰ ਸ. ਬੂਟਾ ਸਿੰਘ (ਰਾਮਗੜ੍ਹੀਏ ਸਿੱਖ), ਪਿੰਡ ਮੱਲੂਮਾਜਰਾ, ਜ਼ਿਲ੍ਹਾ ਸੰਗਰੂਰ (ਉਦੋਂ ਥਾਣਾ ਸ਼ੇਰਪੁਰ ਰਿਆਸਤ ਪਟਿਆਲਾ) ਦੇ ਸਨ। ਆਪ 18 ਜਨਵਰੀ 1872 ਨੂੰ ਅੰਗ੍ਰੇਜ਼ ਹਕੂਮਤ ਵੱਲੋਂ ਤੋਪਾਂ ਨਾਲ ਸ਼ਹੀਦ ਕੀਤੇ ਗਏ 16 ਸਿੱਖਾਂ ਵਿਚੋਂ ਇਕ ਸਨ।

ਸ਼ਹੀਦ ਰੂੜ ਸਿੰਘ ਅਣਵਿਆਹੇ ਸਨ। ਇਨ੍ਹਾਂ ਦਾ ਭਰਾ ਹਰੀ ਸਿੰਘ ਵਿਆਹਿਆ ਹੋਇਆ ਸੀ। ਇਸ ਦੇ ਇਕ ਪੁੱਤਰ ਬਚਨ ਸਿੰਘ ਤੇ ਇਕ ਧੀ ਬਚਨ ਕੌਰ ਸੀ। ਬਚਨ ਸਿੰਘ ਅਣਵਿਆਹਿਆ ਸੀ ਤੇ ਬਚਨ ਕੌਰ ਪਿੰਡ ਮੀਮਸਾ ਵਿਖੇ ਵਿਆਹੀ ਹੋਈ ਸੀ। ਬਚਨ ਕੌਰ ਦਾ ਪਰਿਵਾਰ ਮੀਮਸਾ ਵਿਖੇ ਰਹਿੰਦਾ ਹੈ।

# ਜ਼ਿਲ੍ਹਾ ਬਰਨਾਲਾ ਦੇ ਸ਼ਹੀਦ

## ਸ਼ਹੀਦ ਕਟਾਰ ਸਿੰਘ

**ਪਿੰਡ ਧਨੌਲਾ (ਪਿੰਡੀ ਜਵੰਧੇ), ਜ਼ਿਲ੍ਹਾ ਬਰਨਾਲਾ**

ਸ਼ਹੀਦ ਕਟਾਰ ਸਿੰਘ ਜਵੰਦਾ ਸਪੁੱਤਰ ਸ. ਟੇਕ ਸਿੰਘ ਜ਼ਿਮੀਂਦਾਰ, ਧਨੌਲਾ ਲਾਗੇ ਪਿੰਡ 'ਜਵੰਦਾ ਪਿੰਡੀ' ਬਲਾਕ/ਤਹਿਸੀਲ ਤੇ ਜ਼ਿਲ੍ਹਾ ਬਰਨਾਲਾ (ਪਹਿਲੋਂ ਜ਼ਿਲ੍ਹਾ ਸੰਗਰੂਰ ਉਦੋਂ ਰਿਆਸਤ ਨਾਭਾ) ਦੇ ਸਨ।

ਸ. ਕਟਾਰ ਸਿੰਘ 17 ਜਨਵਰੀ ਨੂੰ 18 ਸਾਲ ਦੀ ਉਮਰ ਵਿਚ ਅਣਵਿਆਹੇ ਸ਼ਹੀਦ ਹੋਏ। ਇਨ੍ਹਾਂ ਦਾ ਵੱਡਾ ਭਰਾ ਅਤਰ ਸਿੰਘ ਵਿਆਹਿਆ ਹੋਇਆ ਸੀ। ਇਹਨਾਂ ਦਾ ਪਰਿਵਾਰ ਸੀ।

## ਸ਼ਹੀਦ ਵਰਿਆਮ ਸਿੰਘ, ਸ਼ਹੀਦ ਨੱਥਾ ਸਿੰਘ

**ਸ਼ਹਿਰ ਬਰਨਾਲਾ, ਤਹਿਸੀਲ ਬਲਾਕ ਤੇ ਜ਼ਿਲ੍ਹਾ ਬਰਨਾਲਾ**

ਸ਼ਹੀਦ ਵਰਿਆਮ ਸਿੰਘ ਸਪੁੱਤਰ ਸ. ਮੱਖਣ ਸਿੰਘ ਜ਼ਿਮੀਂਦਾਰ ਅਤੇ ਸ਼ਹੀਦ ਨੱਥਾ ਸਿੰਘ ਸਪੁੱਤਰ ਸ. ਬੁੱਧ ਸਿੰਘ ਜ਼ਿਮੀਂਦਾਰ ਸ਼ਹਿਰ ਬਰਨਾਲਾ ਦੇ ਦੋਵੇਂ ਭਰਾ ਸਨ। ਸ. ਵਰਿਆਮ ਸਿੰਘ ਤੇ ਸ. ਨੱਥਾ ਸਿੰਘ 17 ਜਨਵਰੀ 1872 ਨੂੰ ਅੰਗ੍ਰੇਜ਼ ਹਕੂਮਤ ਵੱਲੋਂ ਤੋਪਾਂ ਨਾਲ ਸ਼ਹੀਦ ਕੀਤੇ ਗਏ 49 ਸਿੱਖਾਂ ਵਿਚੋਂ ਦੋ ਸਿੱਖ ਸਨ।

## ਸ਼ਹੀਦ ਚਤਰ ਸਿੰਘ ਅਤੇ ਸ਼ਹੀਦ ਰਤਨ ਸਿੰਘ

**ਪਿੰਡ ਗੁਮਟੀ, ਬਲਾਕ ਸ਼ੇਰਪੁਰ, ਤਹਿਸੀਲ ਧੂਰੀ, ਜ਼ਿਲ੍ਹਾ ਬਰਨਾਲਾ**

ਸ਼ਹੀਦ ਚਤਰ ਸਿੰਘ ਸਪੁੱਤਰ ਸ. ਗੁਲਾਬ ਸਿੰਘ ਅਤੇ ਸ਼ਹੀਦ ਰਤਨ ਸਿੰਘ ਸਪੁੱਤਰ ਸ. ਚਤਰ ਸਿੰਘ ਇਹ ਦੋਵੇਂ ਜ਼ਿਮੀਂਦਾਰ ਪਿਓ ਪੁੱਤਰ ਪਿੰਡ ਗੁਮਟੀ ਹੁਣ ਬਲਾਕ ਸ਼ੇਰਪੁਰ, ਤਹਿਸੀਲ ਧੂਰੀ, ਜ਼ਿਲ੍ਹਾ ਸੰਗਰੂਰ (ਉਦੋਂ ਰਿਆਸਤ ਪਟਿਆਲਾ) ਦੇ ਸਨ। ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ ਇਨ੍ਹਾਂ ਦੋਨਾਂ ਸਿੱਖਾਂ ਨੂੰ 17 ਜਨਵਰੀ ਨੂੰ ਤੋਪਾਂ ਨਾਲ ਸ਼ਹੀਦ ਕੀਤਾ ਗਿਆ।

# ਸ਼ਹੀਦ ਬੀਰ ਸਿੰਘ, ਸ਼ਹੀਦ ਵਰਿਆਮ ਸਿੰਘ

### ਪਿੰਡ ਮੂੰਮ, ਬਲਾਕ ਮਹਿਲ ਕਲਾਂ, ਤਹਿਸੀਲ ਤੇ ਜ਼ਿਲ੍ਹਾ ਬਰਨਾਲਾ

ਸ਼ਹੀਦ ਬੀਰ ਸਿੰਘ ਸੇਖੋਂ ਸਪੁੱਤਰ ਸ. ਸੁਹੇਲ ਸਿੰਘ ਜ਼ਿਮੀਂਦਾਰ ਅਤੇ ਸ਼ਹੀਦ ਵਰਿਆਮ ਸਿੰਘ ਸਪੁੱਤਰ ਸ. ਨਗਾਹੀਆ ਸਿੰਘ ਜ਼ਿਮੀਂਦਾਰ, ਪਿੰਡ ਮੂੰਮ, ਹੁਣ ਬਲਾਕ ਮਹਿਲ ਕਲਾਂ, ਤਹਿਸੀਲ ਤੇ ਜ਼ਿਲ੍ਹਾ ਬਰਨਾਲਾ (ਉਦੋਂ ਥਾਣਾ ਭਦੌੜ ਰਿਆਸਤ ਪਟਿਆਲਾ) ਦੇ ਸਨ। ਇਹ ਦੋਵੇਂ 17 ਜਨਵਰੀ 1872 ਨੂੰ ਅੰਗ੍ਰੇਜ਼ ਹਕੂਮਤ ਵੱਲੋਂ ਤੋਪਾਂ ਨਾਲ ਸ਼ਹੀਦ ਕੀਤੇ ਗਏ 49 ਸਿੱਖਾਂ ਵਿਚੋਂ ਦੋ ਸਿੱਖ ਸਨ।

# ਜ਼ਿਲ੍ਹਾ ਬਠਿੰਡਾ ਦੇ ਸ਼ਹੀਦ

## ਸ਼ਹੀਦ ਹਰਨਾਮ ਸਿੰਘ

**ਪਿੰਡ ਮੰਡੀ ਕਲਾਂ, ਬਲਾਕ ਰਾਮਪੁਰਾ, ਤਹਿਸੀਲ ਫੂਲ, ਜ਼ਿਲ੍ਹਾ ਬਠਿੰਡਾ**

ਸ਼ਹੀਦ ਹਰਨਾਮ ਸਿੰਘ ਭੁੱਲਰ ਸਪੁੱਤਰ ਸ. ਦਲੇਲ ਸਿੰਘ ਜ਼ਿਮੀਂਦਾਰ, ਪਿੰਡ ਮੰਡੀ ਕਲਾਂ, ਹੁਣ ਬਲਾਕ ਰਾਮਪੁਰਾ,ਤਹਿਸੀਲ ਫੂਲ, ਜ਼ਿਲ੍ਹਾ ਬਠਿੰਡਾ, ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ ਅੰਗ੍ਰੇਜ਼ ਹਕੂਮਤ ਦੁਆਰਾ 17 ਜਨਵਰੀ 1872 ਨੂੰ ਕ੍ਰੀਬ 22 ਸਾਲ ਦੀ ਨੌਜਵਾਨ ਅਵਸਥਾ ਵਿਚ ਤੋਪਾਂ ਨਾਲ ਸ਼ਹੀਦ ਕੀਤੇ ਗਏ।

ਸ਼ਹੀਦ ਹਰਨਾਮ ਸਿੰਘ ਦੇ ਭਰਾ ਹਰਦਿੱਤ ਸਿੰਘ ਦਾ ਪਰਿਵਾਰ ਚਲ ਰਿਹਾ ਹੈ।

## ਸ਼ਹੀਦ ਮਹਾਂ ਸਿੰਘ

**ਪਿੰਡ ਚਾਓ ਕੇ, ਬਲਾਕ ਰਾਮਪੁਰਾ, ਤਹਿਸੀਲ ਫੂਲ, ਜ਼ਿਲ੍ਹਾ ਬਠਿੰਡਾ**

ਸ਼ਹੀਦ ਮਹਾਂ ਸਿੰਘ ਢਿੱਲੋਂ ਸਪੁੱਤਰ ਸ. ਮੰਗਲ ਸਿੰਘ ਜ਼ਿਮੀਂਦਾਰ, ਪਿੰਡ ਚਾਓ ਕੇ, ਹੁਣ ਬਲਾਕ ਰਾਮਪੁਰਾ, ਤਹਿਸੀਲ ਫੂਲ, ਜ਼ਿਲ੍ਹਾ ਬਠਿੰਡਾ (ਉਦੋਂ ਥਾਣਾ ਮੌੜ ਰਿਆਸਤ ਪਟਿਆਲਾ) ਦੇ ਸਨ। ਆਪ ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ ਅੰਗ੍ਰੇਜ਼ ਹਕੂਮਤ ਦੁਆਰਾ 17 ਜਨਵਰੀ 1872 ਨੂੰ ਤੋਪਾਂ ਨਾਲ ਕ੍ਰੀਬ 19 ਸਾਲ ਦੀ ਨੌਜਵਾਨ ਅਵਸਥਾ 'ਚ ਸ਼ਹੀਦ ਕੀਤੇ ਗਏ।

ਸ਼ਹੀਦ ਮਹਾਂ ਸਿੰਘ ਢਿੱਲੋਂ ਦੇ ਭਰਾ ਕਾਕੂ ਸਿੰਘ ਦਾ ਪਰਿਵਾਰ ਚਲ ਰਿਹਾ ਹੈ।

## ਸ਼ਹੀਦ ਬਸੰਤ ਸਿੰਘ

**ਪਿੰਡ ਸੇਲਬਰਾਹ, ਬਲਾਕ ਰਾਮਪੁਰਾ, ਤਹਿਸੀਲ ਫੂਲ, ਜ਼ਿਲ੍ਹਾ ਬਠਿੰਡਾ**

ਸ਼ਹੀਦ ਬਸੰਤ ਸਿੰਘ ਸਪੁੱਤਰ ਸ. ਸੁਜਾਨ ਸਿੰਘ (ਮਜ਼ਬੀ), ਪਿੰਡ ਸੇਲਬਰਾਹ, ਹੁਣ ਬਲਾਕ ਰਾਮਪੁਰਾ, ਤਹਿਸੀਲ ਫੂਲ, ਜ਼ਿਲ੍ਹਾ ਬਠਿੰਡਾ (ਉਦੋਂ ਥਾਣਾ ਫੂਲ ਰਿਆਸਤ ਪਟਿਆਲਾ) ਦੇ ਸਨ। ਆਪ ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ ਅੰਗ੍ਰੇਜ਼ ਹਕੂਮਤ ਦੁਆਰਾ 17 ਜਨਵਰੀ 1872 ਨੂੰ ਤੋਪਾਂ ਨਾਲ ਨੌਜਵਾਨ ਅਵਸਥਾ 'ਚ ਸ਼ਹੀਦ ਕੀਤੇ ਗਏ।

## ਸ਼ਹੀਦ ਖ਼ਜਾਨ ਸਿੰਘ

### ਪਿੰਡ ਪੀਰ ਕੋਟ, ਬਲਾਕ ਰਾਮਪੁਰਾ, ਤਹਿਸੀਲ ਫੂਲ, ਜ਼ਿਲ੍ਹਾ ਬਠਿੰਡਾ

ਸ਼ਹੀਦ ਖਜਾਨ ਸਿੰਘ (ਮਜ਼ਬੀ ਸਿੱਖ) ਸਪੁੱਤਰ ਸ. ਭਗਵਾਨ ਸਿੰਘ, ਪਿੰਡ ਪੀਰਕੋਟ, ਹੁਣ ਬਲਾਕ ਰਾਮਪੂਰਾ, ਤਹਿਸੀਲ ਫੂਲ, ਜ਼ਿਲ੍ਹਾ ਬਠਿੰਡਾ ਦੇ ਸਨ। ਸ. ਖਜਾਨ ਸਿੰਘ 17 ਜਨਵਰੀ 1872 ਨੂੰ ਤੋਪਾਂ ਨਾਲ ਸ਼ਹੀਦ ਹੋਏ।

ਕਿਹਾ ਜਾਂਦਾ ਹੈ ਕਿ ਸ਼ਹੀਦੀ ਸਾਕੇ ਸਮੇਂ ਇਕ ਸਰਦਾਰ ਹਰਨਾਮ ਸਿੰਘ ਮਾਨ ਨੇ ਇਨ੍ਹਾਂ ਨੂੰ ਪਛਾਣ ਕੇ ਕਿਹਾ, "ਤੂੰ ਤਾਂ ਪੀਰਕੋਟ ਪਿੰਡ ਦਾ ਹੈ ਅਤੇ ਮੇਰੇ ਰਿਸ਼ਤੇਦਾਰ ਦਾ ਸੀਰੀ (ਕਾਮਾ) ਹੈਂ। ਤੂੰ ਜਾਤ ਦਾ ਮਜ਼ਬੀ ਹੈਂ। ਇਨ੍ਹਾਂ ਮਰਣ ਆਏ ਬਾਗ਼ੀ ਕੂਕੇ ਜ਼ਿਮੀਂਦਾਰਾਂ ਨਾਲ ਤੇਰਾ ਕੀ ਮੇਲ ਹੈ ? ਤੂੰ ਕਿਓਂ ਏਥੇ ਆਪਣੀ ਜਿੰਦ ਗੁਆਉਣ ਆਇਆਂ ਹੈ ? ਤੂੰ ਸਰਕਾਰ ਕੋਲੋਂ ਮਾਫ਼ੀ ਮੰਗ ਲੈ, ਕਹਿ ਦੇ ਕਿ ਮੈਂ ਜਾਤ ਦਾ ਮਜ਼ਬੀ ਹਾਂ ਅਤੇ ਮੇਰਾ ਇਨ੍ਹਾਂ ਮਸਤਾਨੇ ਬਾਗ਼ੀ ਕੂਕਿਆਂ ਨਾਲ ਕੋਈ ਸਾਥ ਨਹੀਂ। ਤੇਰੀ ਜਾਨ ਬਚ ਜਾਵੇਗੀ।"

ਸਰਦਾਰ ਦੀਆਂ ਇਹ ਗੱਲਾਂ ਸੁਣ ਕੇ ਸ਼ਹੀਦ ਖਜਾਨ ਸਿੰਘ ਨੇ ਜਵਾਬ ਦਿੱਤਾ, "ਸਰਦਾਰਾ, ਤੂੰ ਮੈਨੂੰ ਪਛਾਨਣ ਵਿਚ ਗਲਤੀ ਕੀਤੀ ਹੈ। ਨਾ ਮੈਂ ਕਿਸੇ ਦਾ ਸੀਰੀ ਹਾਂ ਅਤੇ ਨਾ ਹੀ ਪੀਰਕੋਟ ਮੇਰਾ ਪਿੰਡ ਹੈ। ਮੈਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਕੂਕਾ ਸਿੰਘ ਹਾਂ ਅਤੇ ਸ੍ਰੀ ਭੈਣੀ ਸਾਹਿਬ ਦਾ ਵਾਸੀ ਹਾਂ। ਮੈ ਮਾਫ਼ੀ ਨਹੀਂ ਮੰਗਣੀ, ਮੈਂ ਆਪਣੇ ਸਾਥੀਆਂ ਨਾਲ ਇਥੇ ਸ਼ਹੀਦ ਹੋਣ ਆਇਆ ਹਾਂ। ਗ਼ੁਲਾਮੀ ਦੀ ਜ਼ਿੰਦਗੀ ਜਿਉਣ ਨਾਲੋਂ ਮੈਨੂੰ ਮੌਤ ਕਬੂਲ ਹੈ। ਮੈਂ ਆਪਣੇ ਦੇਸ਼ ਧਰਮ ਅਤੇ ਗਊ ਗ਼ਰੀਬ ਦੀ ਰੱਖਿਆ ਬਦਲੇ ਆਪਣੀ ਜਾਨ ਵਾਰਨ ਆਇਆ ਹਾਂ। "

ਸ਼ਹੀਦ ਖਜਾਨ ਸਿੰਘ ਨੇ ਤੋਪ ਦੇ ਅਗੇ ਖੜ੍ਹੇ ਹੋ ਕੇ ਸ਼ਹੀਦੀ ਦਿੱਤੀ ਅਤੇ ਆਪਣੇ ਸਾਥੀਆਂ ਨਾਲ ਜਾ ਰਲੇ।

## ਸ਼ਹੀਦ ਵਰਿਆਮ ਸਿੰਘ, ਸ਼ਹੀਦ ਮੋਗਾ ਸਿੰਘ ਅਤੇ ਸ਼ਹੀਦ ਅਤਰ ਸਿੰਘ

### ਪਿੰਡ ਮਹਿਰਾਜ, ਤਹਿਸੀਲ ਤੇ ਬਲਾਕ ਫੂਲ, ਜ਼ਿਲ੍ਹਾ ਬਠਿੰਡਾ

ਸ਼ਹੀਦ ਵਰਿਆਮ ਸਿੰਘ ਸਿੱਧੂ ਸਪੁੱਤਰ ਸ. ਅਮਰੀਕ ਸਿੰਘ, ਸ਼ਹੀਦ ਮੋਗਾ ਸਿੰਘ ਸਿੱਧੂ ਸਪੁੱਤਰ ਸ. ਸਾਹਿਬ ਸਿੰਘ ਅਤੇ ਸ਼ਹੀਦ ਅਤਰ ਸਿੰਘ ਸਿੱਧੂ ਸਪੁੱਤਰ ਸ. ਭਾਗ ਸਿੰਘ, ਪਿੰਡ ਮਹਿਰਾਜ, ਹੁਣ ਬਲਾਕ/ਤਹਿਸੀਲ ਫੂਲ, ਜ਼ਿਲ੍ਹਾ ਬਠਿੰਡਾ ਦੇ ਸਨ।

ਇਹ ਤਿੰਨੋਂ ਨੌਜਵਾਨ ਅਵਸਥਾ ਵਿਚ ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ ਅੰਗ੍ਰੇਜ਼ ਹਕੂਮਤ ਦੁਆਰਾ ਤੋਪਾਂ ਨਾਲ ਸ਼ਹੀਦ ਕੀਤੇ ਗਏ। ਸ. ਮੋਗਾ ਸਿੰਘ ਤੇ ਸ. ਅਤਰ ਸਿੰਘ 17 ਜਨਵਰੀ ਅਤੇ ਸ. ਵਰਿਆਮ ਸਿੰਘ 18 ਜਨਵਰੀ 1872 ਨੂੰ ਸ਼ਹੀਦ ਕੀਤੇ ਗਏ।

ਇਹ ਮਹਾਰਾਜਾ ਪਟਿਆਲਾ ਦੇ ਖਾਨਦਾਨ ਵਿਚੋਂ ਸਨ। ਇਨ੍ਹਾਂ ਨੂੰ ਛੱਡ ਦੇਣ ਲਈ ਮਹਾਰਾਜਾ ਪਟਿਆਲਾ ਰਾਹੀਂ ਸਿਫਾਰਸ਼ ਆਈ। ਇਨ੍ਹਾਂ ਦਾ ਕੱਦ ਮੱਧਰਾ ਸੀ ਸੋ ਇਨ੍ਹਾਂ ਨੂੰ ਬਚਾਉਣ ਲਈ ਇਨ੍ਹਾਂ ਦੇ ਮੱਧਰੇ ਕੱਦ ਦਾ

ਬਹਾਨਾ ਬਣਾ ਕੇ ਅੰਗ੍ਰੇਜ਼ ਹਾਕਮ ਨੇ ਵਰਿਆਮ ਸਿੰਘ ਨੂੰ ਕਿਹਾ,

"ਤੂੰ ਤੋਪ ਅੱਗੋਂ ਹੱਟ ਜਾ, ਤੇਰਾ ਕੱਦ ਛੋਟਾ ਹੈ ਜਿਸ ਕਰਕੇ ਤੋਪ ਦੇ ਸਾਹਮਣੇ ਤੇਰੀ ਛਾਤੀ ਮੇਚ ਨਹੀਂ ਆਉਂਦੀ"।

ਪਰ ਇਹ ਬਹਾਦੁਰ ਸੂਰਮਾ ਇਕ ਦਮ ਦੌੜਿਆ ਅਤੇ ਲਾਗਲੇ ਖੇਤਾਂ ਵਿਚੋਂ ਮਿੱਟੀ ਦੀਆਂ ਢੀਮਾਂ ਇਕੱਠੀਆਂ ਕਰ ਲਿਆਇਆ ਅਤੇ ਉਹਨਾਂ ਦਾ ਥੜਾ ਬਣਾ ਕੇ ਉਸ ਉੱਪਰ ਖੜਾ ਹੋ ਕੇ ਕਹਿਣ ਲੱਗਾ,

"ਵੇਖ ਬਿੱਲਿਆ, ਹੁਣ ਤਾਂ ਮੇਰਾ ਕੱਦ ਛੋਟਾ ਨਹੀਂ, ਹੁਣ ਮੈਂ ਤੇਰੀ ਤੋਪ ਦੇ ਸਾਹਮਣੇ ਪੂਰਾ ਹਾਂ, ਤੂੰ ਤੋਪ ਚਲਾ"।

ਤੋਪਚੀ ਨੇ ਤੋਪ ਚਲਾਈ ਅਤੇ ਵਰਿਆਮ ਸਿੰਘ, ਅੰਗ੍ਰੇਜ਼ ਦੀ ਤੋਪ ਦਾ ਹਾਣੀ ਬਣ ਤੂੰਬਾ-ਤੂੰਬਾ ਉੱਡ ਸ਼ਹੀਦ ਹੋ ਆਪਣੇ ਸਾਥੀਆਂ ਨਾਲ ਜਾ ਰਲਿਆ। ਸ਼ਹੀਦ ਹੋਣ ਸਮੇਂ ਉਹ ਕ੍ਰੀਬ 22 ਸਾਲ ਦੀ ਉਮਰ ਦਾ ਸੀ।

ਇਨ੍ਹਾਂ ਤਿੰਨਾਂ ਸ਼ਹੀਦਾਂ ਦੇ ਪਰਿਵਾਰ ਪਿੰਡ ਮਹਿਰਾਜ ਅਤੇ ਹੋਰ ਕਈ ਵੱਖੋ ਵੱਖ ਥਾਵਾਂ 'ਤੇ ਰਹਿੰਦੇ ਹਨ।

## ਸ਼ਹੀਦ ਹੀਰਾ ਸਿੰਘ

### ਪਿੰਡ ਪਿੱਥੋ, ਬਲਾਕ ਰਾਮਪੁਰਾ, ਤਹਿਸੀਲ ਫੂਲ, ਜ਼ਿਲ੍ਹਾ ਬਠਿੰਡਾ

ਸ਼ਹੀਦ ਹੀਰਾ ਸਿੰਘ ਸਪੁੱਤਰ ਸ. ਵੀਰ ਸਿੰਘ ਜ਼ਿਮੀਂਦਾਰ, ਪਿੰਡ ਪਿੱਥੋ, ਹੁਣ ਬਲਾਕ ਰਾਮਪੁਰਾ, ਤਹਿਸੀਲ ਫੂਲ, ਜ਼ਿਲ੍ਹਾ ਬਠਿੰਡਾ ਦੇ ਸਨ। ਸ. ਹੀਰਾ ਸਿੰਘ, ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ ਅੰਗ੍ਰੇਜ਼ ਹਕੂਮਤ ਦੁਆਰਾ 17 ਜਨਵਰੀ 1872 ਨੂੰ ਤੋਪਾਂ ਨਾਲ ਸ਼ਹੀਦ ਕੀਤੇ ਗਏ।

## ਸ਼ਹੀਦ ਕੇਸਰ ਸਿੰਘ

### ਪਿੰਡ ਗਿੱਲ ਕਲਾਂ, ਬਲਾਕ ਰਾਮਪੁਰਾ, ਤਹਿਸੀਲ ਫੂਲ, ਜ਼ਿਲ੍ਹਾ ਬਠਿੰਡਾ

ਸ਼ਹੀਦ ਕੇਸਰ ਸਿੰਘ ਕੈਂਥ (ਛੀਂਬੇ ਅਰਥਾਤ ਦਰਜੀ) ਸਪੁੱਤਰ ਸ. ਧਿਆਨ ਸਿੰਘ ਪਿੰਡ ਗਿੱਲ ਹੁਣ ਬਲਾਕ ਰਾਮਪੁਰਾ, ਤਹਿਸੀਲ ਫੂਲ, ਜ਼ਿਲ੍ਹਾ ਬਠਿੰਡਾ (ਉਦੋਂ ਥਾਣਾ ਫੂਲ, ਇਲਾਕਾ ਨਾਭਾ) ਦੇ ਸਨ।

ਸ. ਕੇਸਰ ਸਿੰਘ ਅਣਵਿਆਹੇ ਨੌਜਵਾਨ ਅਵਸਥਾ ਵਿਚ ਸ਼ਹੀਦ ਹੋਏ। ਸ਼ਹੀਦ ਕੇਸਰ ਸਿੰਘ ਦੇ ਇਕ ਭਰਾ ਸ. ਵਰਿਆਮ ਸਿੰਘ ਦਾ ਪਰਿਵਾਰ ਰਾਮਪੁਰਾ ਫੂਲ ਵਿਖੇ ਰਹਿੰਦਾ ਹੈ। ਸ਼ਹੀਦ ਕੇਸਰ ਸਿੰਘ ਦਾ ਦੂਜਾ ਭਰਾ ਕਾਹਨ ਸਿੰਘ ਅਣਵਿਆਹਿਆ ਰਿਹਾ।

ਸ. ਕੇਸਰ ਸਿੰਘ, ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ ਅੰਗ੍ਰੇਜ਼ ਹਕੂਮਤ ਦੁਆਰਾ 17 ਜਨਵਰੀ 1872 ਨੂੰ ਤੋਪਾਂ ਨਾਲ ਸ਼ਹੀਦ ਕੀਤੇ ਗਏ।

# ਜ਼ਿਲ੍ਹਾ ਲੁਧਿਆਣਾ ਦੇ ਸ਼ਹੀਦ

## ਸ਼ਹੀਦ ਵਜ਼ੀਰ ਸਿੰਘ, ਸ਼ਹੀਦ ਸੁਜਾਨ ਸਿੰਘ, ਸ਼ਹੀਦ ਬੇਲਾ ਸਿੰਘ, ਸ਼ਹੀਦ ਸ਼ੋਭਾ ਸਿੰਘ, ਸ਼ਹੀਦ ਸੇਧਾ ਸਿੰਘ, ਸ਼ਹੀਦ ਨੱਥਾ ਸਿੰਘ

**ਪਿੰਡ ਰਬੋਂ ਉੱਚੀ, ਬਲਾਕ ਡੇਹਲੋਂ, ਤਹਿਸੀਲ ਪਾਇਲ, ਜ਼ਿਲ੍ਹਾ ਲੁਧਿਆਣਾ**

ਸ਼ਹੀਦ ਵਜ਼ੀਰ ਸਿੰਘ ਸਪੁੱਤਰ ਸ. ਬਾਰਾ ਸਿੰਘ ਜ਼ਿਮੀਂਦਾਰ, ਪਿੰਡ ਰਬੋਂ, ਜ਼ਿਲ੍ਹਾ ਲੁਧਿਆਣਾ (ਉਦੋਂ ਥਾਣਾ ਡੇਹਲੋਂ ਜ਼ਿਲ੍ਹਾ ਲੁਧਿਆਣਾ) 17 ਜਨਵਰੀ 1872 ਨੂੰ ਅੰਗ੍ਰੇਜ਼ ਹਕੂਮਤ ਵੱਲੋਂ ਤੋਪਾਂ ਨਾਲ ਸ਼ਹੀਦ ਕੀਤੇ ਗਏ 49 ਸਿੱਖਾਂ ਵਿਚੋਂ ਇਕ ਸਨ।

ਸ਼ਹੀਦ ਸੁਜਾਨ ਸਿੰਘ ਝਿਉਂਟ (ਰਾਮਗੜ੍ਹੀਏ ਸਿੱਖ) ਸਪੁੱਤਰ ਸ. ਸੁੱਚਾ ਸਿੰਘ, ਸ਼ਹੀਦ ਬੇਲਾ ਸਿੰਘ ਸਪੁੱਤਰ ਸ. ਰਾਮ ਸਿੰਘ (ਜੁਲਾਹੇ ਸਿੱਖ), ਦੋ ਭਰਾ ਸ਼ਹੀਦ ਸ਼ੋਭਾ ਸਿੰਘ ਅਤੇ ਸ਼ਹੀਦ ਸੇਧਾ ਸਿੰਘ ਸਪੁੱਤਰ ਸ. ਦਯਾ ਸਿੰਘ ਜ਼ਿਮੀਂਦਾਰ, ਪਿੰਡ ਰਬੋਂ, ਜ਼ਿਲ੍ਹਾ ਲੁਧਿਆਣਾ (ਉਦੋਂ ਥਾਣਾ ਡੇਹਲੋਂ ਜ਼ਿਲ੍ਹਾ ਲੁਧਿਆਣਾ) 18 ਜਨਵਰੀ 1872 ਨੂੰ ਅੰਗ੍ਰੇਜ਼ ਹਕੂਮਤ ਵੱਲੋਂ ਤੋਪਾਂ ਨਾਲ ਸ਼ਹੀਦ ਕੀਤੇ ਗਏ 16 ਸਿੱਖਾਂ ਵਿਚੋਂ ਚਾਰ ਸਿੱਖ ਸਨ।

ਸ. ਨੱਥਾ ਸਿੰਘ ਪਿੰਡ ਰਬੋਂ ਦੇ ਮਲੇਰਕੋਟਲਾ ਸਾਕੇ ਸਮੇਂ ਲੜਦਿਆਂ ਸ਼ਹੀਦ ਹੋਏ।

## ਸ਼ਹੀਦ ਕਾਹਨ ਸਿੰਘ

**ਪਿੰਡ ਸੰਗੋਵਾਲ, ਬਲਾਕ/ਤਹਿਸੀਲ ਤੇ ਜ਼ਿਲ੍ਹਾ ਲੁਧਿਆਣਾ**

ਸ਼ਹੀਦ ਕਾਹਨ ਸਿੰਘ ਦਿਓਗੁਣ (ਰਾਮਗੜ੍ਹੀਏ ਸਿੱਖ) ਸਪੁੱਤਰ ਸ. ਹਰਗੁਲਾਲ ਸਿੰਘ, ਪਿੰਡ ਸੰਗੋਵਾਲ, ਬਲਾਕ/ਤਹਿਸੀਲ ਤੇ ਜ਼ਿਲ੍ਹਾ ਲੁਧਿਆਣਾ ਦੇ ਸਨ। ਸ. ਕਾਹਨ ਸਿੰਘ, ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ ਅੰਗ੍ਰੇਜ਼ ਹਕੂਮਤ ਦੁਆਰਾ 17 ਜਨਵਰੀ 1872 ਨੂੰ ਤੋਪਾਂ ਨਾਲ ਸ਼ਹੀਦ ਕੀਤੇ ਗਏ।

ਸ. ਕਾਹਨ ਸਿੰਘ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਤਿਅੰਤ ਸ਼ਰਧਾਲੂ ਅਤੇ ਮਸਤਾਨੀ ਬਿਰਤੀ ਵਾਲੇ ਸਿੱਖ ਸਨ। ਇਨ੍ਹਾਂ ਦਾ ਵਿਆਹ ਬੀਬੀ ਜੱਸਾਂ ਨਾਲ ਹੋਇਆ। ਸ. ਕਾਹਨ ਸਿੰਘ ਦਾ ਇਕ ਪੁੱਤਰ ਸੇਵਾ ਸਿੰਘ ਅਣਵਿਆਹਿਆ ਹੀ ਇਕ ਦੁਰਘਟਨਾ ਵਿਚ ਚੜ੍ਹਾਈ ਕਰ ਗਿਆ ਸੀ। ਇਨ੍ਹਾਂ ਦੇ ਦੂਜੇ ਪੁੱਤਰ ਬਿਸ਼ਨ ਸਿੰਘ ਤੇ ਧੀ ਹਰ ਕੌਰ ਦਾ ਪਰਿਵਾਰ ਚਲ ਰਿਹਾ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਤਾਇਆ ਸ. ਨੱਥਾ ਸਿੰਘ ਦੇ ਪੁੱਤਰ ਗੁਲਾਬ ਸਿੰਘ ਦੀ ਧੀ ਬਿਸ਼ਨ ਕੌਰ, ਸ਼ਹੀਦ ਕਾਹਨ ਸਿੰਘ ਦੀ ਨੂੰਹ ਅਤੇ ਸ. ਬਿਸ਼ਨ ਸਿੰਘ ਦੀ ਪਤਨੀ ਸੀ।

ਮਲੇਰਕੋਟਲੇ ਸਾਕੇ ਦੇ ਸ਼ਹੀਦੀ ਕਾਂਡ ਤੋਂ ਬਾਅਦ ਅੰਗ੍ਰੇਜ਼ ਹਕੂਮਤ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕਰ ਕੇ ਬਰਮਾ (ਰੰਗੂਨ) ਭੇਜ ਦਿੱਤਾ ਅਤੇ ਦੇਸ਼ ਭਗਤੀ ਦੀ ਲਹਿਰ 'ਕੂਕਾ ਅੰਦੋਲਨ' ਨੂੰ ਕੁਚਲਣ ਲਈ ਹਰ ਸੰਭਵ ਯਤਨ ਕੀਤੇ। ਅੰਗ੍ਰੇਜ਼ ਹਾਕਮਾਂ ਨੇ ਇਹ ਫ਼ਰਮਾਨ ਜਾਰੀ ਕੀਤਾ ਕਿ ਪਿੰਡ ਪਿੰਡ ਜਾ ਕੇ ਕੂਕਿਆਂ ਬਾਰੇ ਜਾਣਕਾਰੀ ਹਾਸਲ ਕੀਤੀ ਜਾਵੇ। ਪਿੰਡ ਸੰਗੋਵਾਲ ਵੀ ਇਕ ਥਾਣੇਦਾਰ ਅਤੇ ਕੁਝ ਸਿਪਾਹੀ ਭੇਜੇ ਗਏ। ਸੰਗੋਵਾਲ ਵਿਚ ਸਿਰਫ਼ ਸ਼ਹੀਦ ਬਾਬਾ ਕਾਹਨ ਸਿੰਘ ਦਾ ਘਰ ਹੀ ਕੂਕਿਆਂ ਦਾ ਸੀ। ਸੇਵਾ ਸਿੰਘ ਬਾਰਾਂ ਅਤੇ ਬਿਸ਼ਨ ਸਿੰਘ ਕ੍ਰੀਬ ਦਸ ਸਾਲ ਦੀ ਉਮਰ ਦੇ ਸਨ। ਹਰ ਕੌਰ ਉਹਨਾਂ ਤੋਂ ਛੋਟੀ ਸੀ। ਪਿੰਡ ਦੇ ਦਰਵਾਜ਼ੇ 'ਤੇ ਸਾਰੇ ਪਰਿਵਾਰਾਂ ਨੂੰ ਬੁਲਾ ਭੇਜਿਆ। ਥਾਣੇਦਾਰ ਕਹਿਣ ਲੱਗਾ "ਬੱਚਿਓ ਤੁਸੀਂ ਇਹ ਬਿਆਨ ਦੇ ਦਿਓ ਕਿ ਤੁਹਾਡਾ ਕੂਕਿਆਂ ਨਾਲ ਕੋਈ ਸੰਬੰਧ ਨਹੀਂ। ਅਗੋਂ ਲਈ ਤੁਸੀਂ ਬਾਬਾ ਕਾਹਨ ਸਿੰਘ ਵਾਲਾ ਸ਼ਹੀਦੀ ਜਜ਼ਬਾ ਅਤੇ ਦੇਸ਼-ਭਗਤੀ ਦੀ ਭਾਵਨਾ ਨਹੀਂ ਰੱਖੋਗੇ ਅਤੇ ਤੁਸੀਂ ਅੰਗਰੇਜ਼ਾਂ ਦੇ ਵਫਾਦਾਰ ਬਣ ਕੇ ਰਹੋਗੇ।"

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਨ੍ਹਾਂ ਬੱਚਿਆਂ ਦੇ ਮਨੋਬਲ ਨੂੰ ਤਕੜਾ ਬਣਾ ਦਿੱਤਾ। ਬੱਚੇ ਥਾਣੇਦਾਰ ਨੂੰ ਕਹਿਣ ਲੱਗੇ, "ਸਾਨੂੰ ਵੀ ਉਥੇ ਹੀ ਲੈ ਚਲੋ, ਜਿਥੇ ਸਾਡੇ ਪਿਤਾ ਜੀ ਸ਼ਹੀਦ ਹੋਏ ਹਨ। ਅਸੀਂ ਅੰਗ੍ਰੇਜ਼ਾਂ ਦੀ ਗੁਲਾਮੀ ਭਰੀ ਜ਼ਿੰਦਗੀ ਜਿਉਂ ਕੇ ਕੀ ਕਰਨਾ ਹੈ। ਸਾਡੇ ਰਾਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹਨ। ਉਹ ਸਾਨੂੰ ਆਪਣੀ ਗੋਦ ਵਿਚ ਸਮੇਟ ਲੈਣਗੇ।"

ਥਾਣੇਦਾਰ ਚੁਪ ਚਾਪ ਵਾਪਸ ਚਲਾ ਗਿਆ।

ਆਪਣੀ ਮਾਤਾ ਜੱਸਾਂ ਦੀ ਸਰਪ੍ਰਸਤੀ ਹੇਠ ਇਹ ਬੱਚੇ ਜਵਾਨ ਹੋਏ।

ਸ਼ਹੀਦ ਕਾਹਨ ਸਿੰਘ ਦਾ ਬਹੁਤ ਵੱਡਾ ਪਰਿਵਾਰ ਹੈ। ਇਹ ਪਰਿਵਾਰ ਪਿੰਡ ਸੰਗੋਵਾਲ, ਲੁਧਿਆਣਾ ਅਤੇ ਹੋਰ ਵੱਖੋ ਵੱਖ ਥਾਵਾਂ ਤੇ ਰਹਿੰਦਾ ਹੈ।

## ਸ਼ਹੀਦ ਰੂੜ ਸਿੰਘ

### ਪਿੰਡ ਬਿਸ਼ਨਪੁਰਾ, ਬਲਾਕ ਦੋਰਾਹਾ, ਤਹਿਸੀਲ ਪਾਇਲ, ਜ਼ਿਲ੍ਹਾ ਲੁਧਿਆਣਾ

ਸ਼ਹੀਦ ਰੂੜ ਸਿੰਘ ਸਪੁੱਤਰ ਸ. ਜੱਸਾ ਸਿੰਘ ਜ਼ਿਮੀਂਦਾਰ, ਪਿੰਡ ਬਿਸ਼ਨਪੁਰਾ, ਹੁਣ ਬਲਾਕ ਦੋਰਾਹਾ ਤਹਿਸੀਲ ਪਾਇਲ, ਜ਼ਿਲ੍ਹਾ ਲੁਧਿਆਣਾ (ਉਦੋਂ ਥਾਣਾ ਸਾਹਿਬਗੜ੍ਹ, ਜ਼ਿਲ੍ਹਾ ਲੁਧਿਆਣਾ) ਦੇ ਸਨ। ਸ. ਰੂੜ ਸਿੰਘ, ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ ਅੰਗ੍ਰੇਜ਼ ਹਕੂਮਤ ਦੁਆਰਾ 17 ਜਨਵਰੀ 1872 ਨੂੰ ਤੋਪਾਂ ਨਾਲ ਸ਼ਹੀਦ ਕੀਤੇ ਗਏ।

### ਸ਼ਹੀਦ ਭੂਪ ਸਿੰਘ

### ਪਿੰਡ ਦੀਵਾ ਮੰਡੇਰ, ਬਲਾਕ ਖੰਨਾ, ਤਹਿਸੀਲ ਪਾਇਲ, ਜ਼ਿਲ੍ਹਾ ਲੁਧਿਆਣਾ

ਸ਼ਹੀਦ ਭੂਪ ਸਿੰਘ ਸਪੁੱਤਰ ਸ. ਭੂਰਾ ਸਿੰਘ ਮੁੰਡੇਰ ਜ਼ਿਮੀਂਦਾਰ, ਪਿੰਡ ਦੀਵਾ ਮੰਡੇਰ, ਹੁਣ ਬਲਾਕ ਖੰਨਾ ਤਹਿਸੀਲ ਪਾਇਲ, ਜ਼ਿਲ੍ਹਾ ਲੁਧਿਆਣਾ (ਉਦੋਂ ਥਾਣਾ ਡੇਹਲੋਂ, ਜ਼ਿਲ੍ਹਾ ਲੁਧਿਆਣਾ) ਦੇ ਸਨ। ਸ. ਭੂਪ ਸਿੰਘ,

ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ ਅੰਗ੍ਰੇਜ਼ ਹਕੂਮਤ ਦੁਆਰਾ 17 ਜਨਵਰੀ 1872 ਨੂੰ ਤੋਪਾਂ ਨਾਲ ਸ਼ਹੀਦ ਕੀਤੇ ਗਏ। ਸ. ਭੂਪ ਸਿੰਘ ਅਣਵਿਆਹੇ ਸ਼ਹੀਦ ਹੋਏ। ਇਨ੍ਹਾਂ ਦੇ ਭਰਾਵਾਂ ਦੇ ਪਰਿਵਾਰ ਪਿੰਡ ਦੀਵਾ ਮੰਡੇਰ ਵਿਖੇ ਰਹਿੰਦੇ ਹਨ।

## ਸ਼ਹੀਦ ਦੇਵਾ ਸਿੰਘ ਗਰੇਵਾਲ

### ਪਿੰਡ ਲੋਹਗੜ੍ਹ, ਬਲਾਕ ਪੱਖੋਵਾਲ, ਤਹਿਸੀਲ ਤੇ ਜ਼ਿਲ੍ਹਾ ਲੁਧਿਆਣਾ

ਸ਼ਹੀਦ ਦੇਵਾ ਸਿੰਘ ਗਰੇਵਾਲ ਸਪੁੱਤਰ ਸ. ਹਕੂਮਤ ਸਿੰਘ ਜ਼ਿਮੀਂਦਾਰ, ਪਿੰਡ ਲੋਹਗੜ੍ਹ ਹੁਣ ਬਲਾਕ ਪੱਖੋਵਾਲ ਤਹਿਸੀਲ ਤੇ ਜ਼ਿਲ੍ਹਾ ਲੁਧਿਆਣਾ (ਥਾਣਾ ਡੇਲ੍ਹੋ, ਜ਼ਿਲ੍ਹਾ ਲੁਧਿਆਣਾ) ਦੇ ਸਨ। ਸ. ਦੇਵਾ ਸਿੰਘ, ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ ਅੰਗ੍ਰੇਜ਼ ਹਕੂਮਤ ਦੁਆਰਾ 17 ਜਨਵਰੀ 1872 ਨੂੰ ਤੋਪਾਂ ਨਾਲ ਸ਼ਹੀਦ ਕੀਤੇ ਗਏ। ਆਪ ਕ੍ਰੀਬ 28 ਸਾਲ ਦੀ ਉਮਰ ਵਿਚ ਸ਼ਹੀਦ ਹੋਏ।

ਪਿੰਡ ਲੋਹਗੜ੍ਹ ਸਾਰਾ ਪਿੰਡ ਹੀ ਕੂਕਿਆਂ ਸਿੰਘਾਂ ਦਾ ਸੀ।

ਅੰਗਰੇਜ਼ ਸਰਕਾਰ ਦੀ ਕਰੜੀ ਨਿਗਾਹ ਇਸ ਪਿੰਡ 'ਤੇ ਸੀ। ਇਸ ਪਿੰਡ ਦੇ ਸਰਦਾਰ ਜਿਉਣ ਸਿੰਘ ਤੇ ਉਹਨਾਂ ਦੀ ਸੁਪਤਨੀ ਮਾਈ ਧਰਮ ਕੌਰ ਦਾ ਘਰ ਨਾਮਧਾਰੀ ਕੇਂਦਰ ਸੀ। ਇਥੇ ਲੰਗਰ ਵੀ ਚਲਦਾ ਸੀ। ਸ. ਦੇਵਾ ਸਿੰਘ ਜੀ ਦੇ ਮਲੇਰਕੋਟਲੇ ਸ਼ਹੀਦ ਹੋਣ ਮਗਰੋਂ ਇਹ ਸਾਰਾ ਪਿੰਡ ਨਜ਼ਰਬੰਦ ਕਰ ਦਿੱਤਾ ਗਿਆ ਤੇ ਇਕ ਮਹੀਨੇ ਵਾਸਤੇ ਪੁਲਿਸ ਚੌਂਕੀ ਬਿਠਾ ਦਿੱਤੀ ਗਈ। ਹਰ ਰੋਜ਼ ਹਰ ਘਰ ਦੇ ਪਰਿਵਾਰ ਦੀ ਹਾਜ਼ਰੀ ਲਿਖੀ ਜਾਂਦੀ ਸੀ।

ਸ਼ਹੀਦ ਦੇਵਾ ਸਿੰਘ ਦਾ ਬਹੁਤ ਵੱਡਾ ਪਰਿਵਾਰ ਹੈ। ਜੋ ਪਿੰਡ ਲੋਹਗੜ੍ਹ, ਲੁਧਿਆਣਾ ਅਤੇ ਵੱਖ ਵੱਖ ਥਾਵਾਂ ਤੇ ਰਹਿੰਦਾ ਹੈ ਅਤੇ ਕੁਝ ਪਰਿਵਾਰ ਕੈਨੇਡਾ ਵੀ ਰਹਿੰਦਾ ਹੈ। ਸ਼ਹੀਦ ਦੇਵਾ ਸਿੰਘ ਦੇ ਭਰਾ ਸੰਤ ਅਤਰ ਸਿੰਘ ਨੂੰ ਅਖੰਡ ਪਾਠ ਕਰਵਾਉਣ ਦੇ ਦੋਸ਼ ਵਿਚ ਅੰਗ੍ਰੇਜ਼ ਹਾਕਮਾਂ ਵੱਲੋਂ ਕੈਦ ਕਰਕੇ ਜੇਲ੍ਹ ਵਿਚ ਰਖਿਆ ਗਿਆ। ਆਪ ਜੇਲ੍ਹ ਵਿਚ ਹੀ ਸ਼ਹੀਦ ਹੋ ਗਏ।

(**ਵਿਸਥਾਰ ਲਈ ਦੇਖੋ ਪੰਨਾ ਨੰ. 58**)

## ਸ਼ਹੀਦ ਗੁਰਮੁਖ ਸਿੰਘ

### ਪਿੰਡ ਲਤਾਲਾ, ਬਲਾਕ ਪੱਖੋਵਾਲ, ਤਹਿਸੀਲ ਤੇ ਜ਼ਿਲ੍ਹਾ ਲੁਧਿਆਣਾ

ਸ਼ਹੀਦ ਗੁਰਮੁਖ ਸਿੰਘ ਸਪੁੱਤਰ ਸ. ਬਹਾਲੇ ਦੁਕਾਨਦਾਰ, ਪਿੰਡ ਲਤਾਲਾ ਹੁਣ ਬਲਾਕ ਪੱਖੋਵਾਲ ਤਹਿਸੀਲ ਤੇ ਜ਼ਿਲ੍ਹਾ ਲੁਧਿਆਣਾ (ਉਦੋਂ ਥਾਣਾ ਡੇਹਲੋਂ) ਦੇ ਸਨ। ਸ. ਗੁਰਮੁਖ ਸਿੰਘ, 17 ਜਨਵਰੀ 1872 ਨੂੰ ਅੰਗ੍ਰੇਜ਼ ਹਕੂਮਤ ਵੱਲੋਂ ਤੋਪਾਂ ਨਾਲ ਸ਼ਹੀਦ ਕੀਤੇ ਗਏ 49 ਸਿੰਘਾਂ ਵਿਚੋਂ ਇਕ ਸਨ।

# ਸ਼ਹੀਦ ਨਿਹਾਲ ਸਿੰਘ, ਸ਼ਹੀਦ ਕਾਹਨ ਸਿੰਘ

**ਪਿੰਡ ਲਹਿਰਾ, ਬਲਾਕ ਡੇਹਲੋਂ, ਤਹਿਸੀਲ ਤੇ ਜ਼ਿਲ੍ਹਾ ਲੁਧਿਆਣਾ**

ਸ਼ਹੀਦ ਨਿਹਾਲ ਸਿੰਘ ਸਪੁੱਤਰ ਸ. ਬੂਟਾ ਸਿੰਘ ਜ਼ਿਮੀਂਦਾਰ ਅਤੇ ਸ਼ਹੀਦ ਕਾਹਨ ਸਿੰਘ ਸਪੁੱਤਰ ਸ. ਅਕਰਦ ਸਿੰਘ ਜ਼ਿਮੀਂਦਾਰ, ਪਿੰਡ ਲਹਿਰਾ ਹੁਣ ਬਲਾਕ ਡੇਹਲੋਂ ਤਹਿਸੀਲ ਤੇ ਜ਼ਿਲ੍ਹਾ ਲੁਧਿਆਣਾ (ਉਦੋਂ ਥਾਣਾ ਡੇਹਲੋਂ) ਦੇ ਸਨ। ਇਹ ਦੋਵੇਂ, ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ ਅੰਗ੍ਰੇਜ਼ ਹਕੂਮਤ ਦੁਆਰਾ 17 ਜਨਵਰੀ 1872 ਨੂੰ ਤੋਪਾਂ ਨਾਲ ਸ਼ਹੀਦ ਕੀਤੇ ਗਏ।

# ਸ਼ਹੀਦ ਉਤਮ ਸਿੰਘ, ਸ਼ਹੀਦ ਚੜ੍ਹਤ ਸਿੰਘ

**ਪਿੰਡ ਰੁੜਕਾ, ਬਲਾਕ ਡੇਹਲੋਂ, ਤਹਿਸੀਲ ਤੇ ਜ਼ਿਲ੍ਹਾ ਲੁਧਿਆਣਾ**

ਸ਼ਹੀਦ ਉਤਮ ਸਿੰਘ ਸਪੁੱਤਰ ਸ. ਮੇਹਰ ਸਿੰਘ ਜ਼ਿਮੀਂਦਾਰ ਅਤੇ ਸ਼ਹੀਦ ਚੜ੍ਹਤ ਸਿੰਘ ਸਪੁੱਤਰ ਸ. ਮਾਘ ਸਿੰਘ, ਪਿੰਡ ਰੁੜਕਾ ਹੁਣ ਬਲਾਕ ਪੱਖੋਵਾਲ ਤਹਿਸੀਲ ਤੇ ਜ਼ਿਲ੍ਹਾ ਲੁਧਿਆਣਾ (ਉਦੋਂ ਥਾਣਾ ਡੇਹਲੋਂ) ਦੇ ਸਨ। ਇਹ ਦੋਵੇਂ, ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿਚ ਅੰਗ੍ਰੇਜ਼ ਹਕੂਮਤ ਦੁਆਰਾ 17 ਜਨਵਰੀ 1872 ਨੂੰ ਤੋਪਾਂ ਨਾਲ ਸ਼ਹੀਦ ਕੀਤੇ ਗਏ। ਇਹ ਦੋਵੇਂ ਸਿੱਖ ਸ੍ਰੀ ਭੈਣੀ ਸਾਹਿਬ ਲੰਗਰ ਵਿਚੋਂ ਆਟਾ ਗੁੰਨਦੇ ਲਿਬੜੇ ਹੱਥੀਂ, ਸ਼ਹੀਦੀ ਜੱਥੇ ਵਿਚ ਸ਼ਾਮਿਲ ਹੋਏ ਸਨ।

# ਜ਼ਿਲ੍ਹਾ ਫ਼ਤਿਹਗੜ੍ਹ ਸਾਹਿਬ

## ਸ਼ਹੀਦ ਸ਼ੋਭਾ ਸਿੰਘ, ਸ਼ਹੀਦ ਜੈ ਸਿੰਘ

### ਪਿੰਡ ਭੱਦਲਥੂਹਾ, ਬਲਾਕ/ਤਹਿਸੀਲ ਅਮਲੋਹ, ਜ਼ਿਲ੍ਹਾ ਫ਼ਤਿਹਗੜ੍ਹ ਸਾਹਿਬ

ਸ਼ਹੀਦ ਜੈ ਸਿੰਘ ਰਹਿਲ ਸਪੁੱਤਰ ਸ. ਗੰਡਾ ਸਿੰਘ ਜ਼ਿਮੀਂਦਾਰ, ਪਿੰਡ ਭੱਦਲਥੂਹਾ, ਹੁਣ ਬਲਾਕ/ਤਹਿਸੀਲ ਅਮਲੋਹ ਜ਼ਿਲ੍ਹਾ ਫ਼ਤਿਹਗੜ੍ਹ ਸਾਹਿਬ (ਉਦੋਂ ਥਾਣਾ ਅਮਲੋਹ ਰਿਆਸਤ ਨਾਭਾ) 17 ਜਨਵਰੀ 1872 ਨੂੰ ਅੰਗ੍ਰੇਜ਼ ਹਕੂਮਤ ਵੱਲੋਂ ਤੋਪਾਂ ਨਾਲ ਸ਼ਹੀਦ ਕੀਤੇ ਗਏ 49 ਸਿੰਘਾਂ ਵਿਚੋਂ ਇਕ ਸਨ।

ਸ਼ਹੀਦ ਸ਼ੋਭਾ ਸਿੰਘ ਰਹਿਲ ਸਪੁੱਤਰ ਸ. ਖਜਾਨ ਸਿੰਘ ਜ਼ਿਮੀਂਦਾਰ, ਪਿੰਡ ਭੱਦਲਥੂਹਾ, ਜ਼ਿਲ੍ਹਾ ਫ਼ਤਿਹਗੜ੍ਹ 18 ਜਨਵਰੀ 1872 ਨੂੰ ਅੰਗ੍ਰੇਜ਼ ਹਕੂਮਤ ਵੱਲੋਂ ਤੋਪਾਂ ਨਾਲ ਸ਼ਹੀਦ ਕੀਤੇ ਗਏ 16 ਸਿੰਘਾਂ ਵਿਚੋਂ ਇਕ ਸਨ।

ਇਹਨਾਂ ਦੋਨਾਂ ਸ਼ਹੀਦਾਂ ਦੇ ਪਰਿਵਾਰ ਪਿੰਡ ਭੱਦਲਥੂਹਾ ਵਿਖੇ ਰਹਿੰਦੇ ਹਨ।

## ਸ਼ਹੀਦ ਅਤਰ ਸਿੰਘ, ਸ਼ਹੀਦ ਜਵਾਹਰ ਸਿੰਘ

### ਪਿੰਡ ਮਛਰਾਏ ਕਲਾਂ, ਬਲਾਕ/ਤਹਿਸੀਲ ਅਮਲੋਹ, ਜ਼ਿਲ੍ਹਾ ਫ਼ਤਿਹਗੜ੍ਹ ਸਾਹਿਬ

ਸ਼ਹੀਦ ਅਤਰ ਸਿੰਘ ਅਤੇ ਸ਼ਹੀਦ ਜਵਾਹਰ ਸਿੰਘ ਦੋਵੇਂ ਭਰਾ ਸਪੁੱਤਰ ਸ. ਦੇਸਾ ਸਿੰਘ ਜ਼ਿਮੀਂਦਾਰ, ਪਿੰਡ ਮਛਰਾਏ ਕਲਾਂ ਹੁਣ ਬਲਾਕ/ਤਹਿਸੀਲ ਅਮਲੋਹ ਜ਼ਿਲ੍ਹਾ ਫ਼ਤਿਹਗੜ੍ਹ ਸਾਹਿਬ (ਉਦੋਂ ਥਾਣਾ ਅਮਲੋਹ ਰਿਆਸਤ ਨਾਭਾ) ਦੇ ਸਨ।ਆਪ, 17 ਜਨਵਰੀ 1872 ਨੂੰ ਅੰਗ੍ਰੇਜ਼ ਹਕੂਮਤ ਵੱਲੋਂ ਤੋਪਾਂ ਨਾਲ ਸ਼ਹੀਦ ਕੀਤੇ ਗਏ 49 ਸਿੱਖਾਂ ਵਿਚੋਂ ਦੋ ਸਿੱਖ ਸਨ।

## ਸ਼ਹੀਦ ਦਸੌਂਧਾ ਸਿੰਘ

### ਪਿੰਡ ਬਿਲਾਸਪੁਰ, ਬਲਾਕ/ਤਹਿਸੀਲ ਖਮਾਣੋਂ, ਜ਼ਿਲ੍ਹਾ ਫ਼ਤਿਹਗੜ੍ਹ ਸਾਹਿਬ

ਸ਼ਹੀਦ ਦਸੌਂਧਾ ਸਿੰਘ ਮਠਾੜੂ ਸਪੁੱਤਰ ਸ. ਬੀਰ ਸਿੰਘ (ਰਾਮਗੜ੍ਹੀਏ ਸਿੱਖ), ਪਿੰਡ ਬਿਲਾਸਪੁਰ ਹੁਣ ਬਲਾਕ/ਤਹਿਸੀਲ ਖਮਾਣੋਂ ਜ਼ਿਲ੍ਹਾ ਫ਼ਤਿਹਗੜ੍ਹ ਸਾਹਿਬ (ਉਦੋਂ ਥਾਣਾ ਖਮਾਣੋਂ ਰਿਆਸਤ ਪਟਿਆਲਾ) 17 ਜਨਵਰੀ 1872 ਨੂੰ ਅੰਗ੍ਰੇਜ਼ ਹਕੂਮਤ ਵੱਲੋਂ ਤੋਪਾਂ ਨਾਲ ਸ਼ਹੀਦ ਕੀਤੇ ਗਏ 49 ਸਿੱਖਾਂ ਵਿਚੋਂ ਇਕ ਸਨ।

ਸ਼ਹੀਦ ਦਸੌਂਧਾ ਸਿੰਘ ਦਾ ਬਹੁਤ ਵੱਡਾ ਪਰਿਵਾਰ ਹੈ, ਜਿਹੜਾ ਪਿੰਡ ਬਿਲਾਸਪੁਰ, ਪਟਿਆਲਾ, ਦਿੱਲੀ ਤੇ ਹੋਰ ਕਈ ਥਾਵਾਂ 'ਤੇ ਰਹਿੰਦਾ ਹੈ।

# ਜ਼ਿਲ੍ਹਾ ਮਾਨਸਾ

## ਸ਼ਹੀਦ ਸੱਦਾ ਸਿੰਘ, ਸ਼ਹੀਦ ਸ਼ਾਮ ਸਿੰਘ

**ਪਿੰਡ ਜੋਗਾ, ਬਲਾਕ ਭਿਖੀ, ਤਹਿਸੀਲ ਤੇ ਜ਼ਿਲ੍ਹਾ ਮਾਨਸਾ**

ਸ਼ਹੀਦ ਸੱਦਾ ਸਿੰਘ ਸਪੁੱਤਰ ਸ. ਰੂਪਾ ਸਿੰਘ ਜ਼ਿਮੀਂਦਾਰ, ਪਿੰਡ ਜੋਗਾ ਹੁਣ ਬਲਾਕ ਭਿਖੀ ਤਹਿਸੀਲ ਤੇ ਜ਼ਿਲ੍ਹਾ ਮਾਨਸਾ (ਉਦੋਂ ਥਾਣਾ ਭਿਖੀ ਰਿਆਸਤ ਪਟਿਆਲਾ) 17 ਜਨਵਰੀ 1872 ਨੂੰ ਅੰਗ੍ਰੇਜ਼ ਹਕੂਮਤ ਵੱਲੋਂ ਤੋਪਾਂ ਨਾਲ ਸ਼ਹੀਦ ਕੀਤੇ ਗਏ 49 ਸਿੱਖਾਂ ਵਿਚੋਂ ਇਕ ਸਨ।

ਸ਼ਹੀਦ ਸ਼ਾਮ ਸਿੰਘ ਸਪੁੱਤਰ ਸ. ਵੀਰ ਸਿੰਘ ਜ਼ਿਮੀਂਦਾਰ, ਪਿੰਡ ਜੋਗਾ, ਜ਼ਿਲ੍ਹਾ ਮਾਨਸਾ 18 ਜਨਵਰੀ 1872 ਨੂੰ ਅੰਗ੍ਰੇਜ਼ ਹਕੂਮਤ ਵੱਲੋਂ ਤੋਪਾਂ ਨਾਲ ਸ਼ਹੀਦ ਕੀਤੇ ਗਏ 16 ਸਿੱਖਾਂ ਵਿਚੋਂ ਇਕ ਸਨ।

ਸ਼ਹੀਦ ਸ਼ਾਮ ਸਿੰਘ ਦਾ ਪਰਿਵਾਰ ਪਿੰਡ ਜੋਗਾ, ਮਾਨਸਾ ਤੇ ਹੋਰ ਕਈ ਥਾਵਾਂ ’ਤੇ ਰਹਿੰਦਾ ਹੈ।

# ਜ਼ਿਲ੍ਹਾ ਫ਼ਿਰੋਜ਼ਪੁਰ

## ਸ਼ਹੀਦ ਖ਼ਜਾਨ ਸਿੰਘ

**ਪਿੰਡ ਮੱਲੋਕੇ, ਬਲਾਕ/ਤਹਿਸੀਲ ਜ਼ੀਰਾ, ਜ਼ਿਲ੍ਹਾ ਫ਼ਿਰੋਜ਼ਪੁਰ**

ਸ਼ਹੀਦ ਖ਼ਜਾਨ ਸਿੰਘ ਸਪੁੱਤਰ ਸ. ਵਜੀਰ ਸਿੰਘ ਜ਼ਿਮੀਂਦਾਰ, ਪਿੰਡ ਮੱਲੋਕੇ ਹੁਣ ਬਲਾਕ/ਤਹਿਸੀਲ ਜ਼ੀਰਾ ਜ਼ਿਲ੍ਹਾ ਫ਼ਿਰੋਜ਼ਪੁਰ (ਉਦੋਂ ਥਾਣਾ ਫ਼ਰੀਦਕੋਟ, ਜ਼ਿਲ੍ਹਾ ਫ਼ਰੀਦਕੋਟ) ਦੇ ਸਨ। ਆਪ, 17 ਜਨਵਰੀ 1872 ਨੂੰ ਅੰਗ੍ਰੇਜ਼ ਹਕੂਮਤ ਵੱਲੋਂ ਤੋਪਾਂ ਨਾਲ ਸ਼ਹੀਦ ਕੀਤੇ ਗਏ 49 ਸਿੱਖਾਂ ਵਿਚੋਂ ਇਕ ਸਨ।

# ਜ਼ਿਲ੍ਹਾ ਤਰਨਤਾਰਨ

## ਸ਼ਹੀਦ ਹਾਕਮ ਸਿੰਘ

**ਪਿੰਡ ਝਬਾਲ, ਬਲਾਕ/ਤਹਿਸੀਲ ਤੇ ਜ਼ਿਲ੍ਹਾ ਤਰਨਤਾਰਨ,**

ਸ਼ਹੀਦ ਹਾਕਮ ਸਿੰਘ ਢਿੱਲੋਂ ਸਪੁੱਤਰ ਸ. ਬੁੱਧ ਸਿੰਘ ਜ਼ਿਮੀਂਦਾਰ, ਪਿੰਡ ਝਬਾਲ ਹੁਣ ਬਲਾਕ/ਤਹਿਸੀਲ ਤੇ ਜ਼ਿਲ੍ਹਾ ਤਰਨਤਾਰਨ, (ਪਹਿਲੋਂ ਜ਼ਿਲ੍ਹਾ ਅੰਮ੍ਰਿਤਸਰ) ਦੇ ਸਨ। ਆਪ, 18 ਜਨਵਰੀ 1872 ਨੂੰ ਅੰਗ੍ਰੇਜ਼ ਹਕੂਮਤ ਵੱਲੋਂ ਤੋਪਾਂ ਨਾਲ ਸ਼ਹੀਦ ਕੀਤੇ ਗਏ 16 ਸਿੱਖਾਂ ਵਿਚੋਂ ਇਕ ਸਨ। ਇਨ੍ਹਾਂ ਦਾ ਪਰਿਵਾਰ ਅੰਮ੍ਰਿਤਸਰ ਅਤੇ ਮੋਹਾਲੀ ਵਿਖੇ ਰਹਿੰਦਾ ਹੈ।

# ਜ਼ਿਲ੍ਹਾ ਸਿਰਸਾ

## ਸ਼ਹੀਦ ਬਖ਼ਸ਼ਾ ਸਿੰਘ

**ਪਿੰਡ ਜੰਡਵਾਲਾ, ਬਲਾਕ/ਤਹਿਸੀਲ ਡੱਬਵਾਲੀ, ਜ਼ਿਲ੍ਹਾ ਸਿਰਸਾ**

ਸ਼ਹੀਦ ਬਖ਼ਸ਼ਾ ਸਿੰਘ ਸਪੁੱਤਰ ਸ. ਤਾਰਾ ਸਿੰਘ ਅਰੋੜਾ ਪਿੰਡ ਜੰਡਵਾਲਾ ਹੁਣ ਬਲਾਕ/ਤਹਿਸੀਲ ਡੱਬਵਾਲੀ ਜ਼ਿਲ੍ਹਾ ਸਿਰਸਾ (ਉਦੋਂ ਥਾਣਾ ਸਰਸਾ) ਦੇ ਸਨ। ਆਪ, 17 ਜਨਵਰੀ 1872 ਨੂੰ ਅੰਗ੍ਰੇਜ਼ ਹਕੂਮਤ ਵੱਲੋਂ ਤੋਪਾਂ ਨਾਲ ਸ਼ਹੀਦ ਕੀਤੇ ਗਏ 49 ਸਿੰਘਾਂ ਵਿਚੋਂ ਇਕ ਸਨ।

# ਜ਼ਿਲ੍ਹਾ ਅੰਬਾਲਾ

## ਸ਼ਹੀਦ ਵਰਿਆਮ ਸਿੰਘ

**ਪਿੰਡ ਬਹਾਦੁਰ ਸਿੰਘ ਵਾਲਾ, ਜ਼ਿਲ੍ਹਾ ਅੰਬਾਲਾ**

ਸ਼ਹੀਦ ਵਰਿਆਮ ਸਿੰਘ ਸਪੁੱਤਰ ਸ. ਮਾਹੀਆ ਸਿੰਘ ਜ਼ਿਮੀਂਦਾਰ, ਪਿੰਡ ਬਹਾਦੁਰ ਸਿੰਘ ਵਾਲਾ, ਜ਼ਿਲ੍ਹਾ ਅੰਬਾਲਾ ਦੇ ਸਨ। ਆਪ, 18 ਜਨਵਰੀ 1872 ਨੂੰ ਅੰਗ੍ਰੇਜ਼ ਹਕੂਮਤ ਵੱਲੋਂ ਤੋਪਾਂ ਨਾਲ ਸ਼ਹੀਦ ਕੀਤੇ ਗਏ 16 ਸਿੰਘਾਂ ਵਿਚੋਂ ਇਕ ਸਨ।

# ਮਲੇਰਕੋਟਲਾ ਸਾਕੇ ਦੇ ਸ਼ਹੀਦੀ ਜੱਥੇ ਵਿਚ ਸ਼ਾਮਲ ਬੀਬੀਆਂ

## ਮਾਈ ਇੰਦ ਕੌਰ ਤੇ ਮਾਈ ਖੇਮ ਕੌਰ

**(ਮਲੇਰਕੋਟਲੇ ਸਾਕੇ ਦੇ ਸ਼ਹੀਦੀ ਜੱਥੇ ਵਿਚ ਸ਼ਾਮਿਲ)**

ਮਾਈ ਇੰਦ ਕੌਰ ਸਪੁਤਨੀ ਸ. ਨੰਦ ਸਿੰਘ ਪਿੰਡ ਹੰਢਿਆਇਆ ਹੁਣ ਬਲਾਕ/ਤਹਿਸੀਲ ਤੇ ਜ਼ਿਲ੍ਹਾ ਬਰਨਾਲਾ ਅਤੇ ਮਾਈ ਖੇਮ ਕੌਰ ਸਪੁਤਨੀ ਸ. ਗੁਰਸਾ ਸਿੰਘ ਪਿੰਡ ਦਿੱਤੂਪੁਰ, ਬਲਾਕ ਭਵਾਨੀਗੜ੍ਹ, ਤਹਿਸੀਲ ਤੇ ਜ਼ਿਲ੍ਹਾ ਸੰਗਰੂਰ, ਇਹ ਦੋਵੇਂ ਮਲੇਰਕੋਟਲਾ ਸਾਕੇ ਦੇ ਸ਼ਹੀਦੀ ਜੱਥੇ ਵਿਚ ਸ਼ਾਮਲ ਸਨ। ਇਨ੍ਹਾਂ ਨੂੰ ਅੰਗ੍ਰੇਜ਼ਾਂ ਨੇ ਸ਼ਹੀਦ ਨਹੀਂ ਕੀਤਾ ਗਿਆ ਬਲਕਿ ਪਟਿਆਲਾ ਸਰਕਾਰ ਦੇ ਹਵਾਲੇ ਕਰ ਦਿੱਤਾ ਗਿਆ। ਕੁਝ ਦੇਰ ਇਨ੍ਹਾਂ ਨੂੰ ਬਹਾਦੁਰਗੜ੍ਹ ਦੇ ਕਿਲ੍ਹੇ ਵਿਚ ਕੈਦ ਰੱਖ ਕੇ ਛੱਡ ਦਿੱਤਾ ਗਿਆ। ਫਿਰ ਇਨ੍ਹਾਂ ਨੂੰ ਇਹਨਾਂ ਦੇ ਪਿੰਡਾਂ ਵਿਚ ਨਜ਼ਰਬੰਦ ਕਰੀ ਰੱਖਿਆ ਗਿਆ।

# ਮਲੇਰਕੋਟਲਾ ਸਾਕੇ ਦੇ ਕਾਲੇ ਪਾਣੀ ਕੈਦ ਕੀਤੇ ਸਿੱਖ

ਕਾਲੇ ਪਾਣੀ ਦੀ ਕੈਦ ਦੀ ਸਜ਼ਾ ਹੀ ਏਨੀ ਸਖ਼ਤ ਹੁੰਦੀ ਸੀ ਕਿ ਕੋਈ ਰਿਹਾਅ ਹੋ ਕੇ ਵੀ ਆਇਆ ਤਾਂ ਬਹੁਤ ਕਮਜ਼ੋਰ ਅਤੇ ਬਿਮਾਰ ਅਵਸਥਾ ਵਿਚ ਆਇਆ ਤੇ ਕੁਝ ਸਮੇਂ ਬਾਅਦ ਚੜ੍ਹਾਈ ਕਰ ਗਿਆ, ਸ਼ਹੀਦ ਹੋ ਗਿਆ।

## ਸ਼ਹੀਦ ਭਗਵਾਨ ਸਿੰਘ

**ਪਿੰਡ ਨੰਗਲ, ਜ਼ਿਲ੍ਹਾ ਮਾਨਸਾ**

ਸ਼ਹੀਦ ਭਗਵਾਨ ਸਿੰਘ ਸਪੁੱਤਰ ਸ. ਰਾਮ ਸਿੰਘ ਸਿੱਧੂ ਜ਼ਿਮੀਂਦਾਰ, ਪਿੰਡ ਨੰਗਲ ਜ਼ਿਲ੍ਹਾ ਮਾਨਸਾ (ਉਦੋਂ ਰਿਆਸਤ ਪਟਿਆਲਾ) ਨੂੰ ਮਲੇਰਕੋਟਲੇ ਸਾਕੇ ਸਮੇਂ ਅੰਗਰੇਜ਼ ਹਕੂਮਤ ਵੱਲੋਂ ਕਾਲੇ ਪਾਣੀ ਕੈਦ ਕੀਤਾ ਗਿਆ ਸੀ। ਇਹ ਕਾਲੇ ਪਾਣੀ ਦੀ ਸਖ਼ਤ ਕੈਦ ਵਿਚ ਹੀ ਸ਼ਹੀਦ ਹੋ ਗਏ।

## ਸ਼ਹੀਦ ਥੰਮਣ ਸਿੰਘ

**ਪਿੰਡ ਫੁਲੇੜਾ, ਜ਼ਿਲ੍ਹਾ ਮਾਨਸਾ**

ਸ. ਥੱਮਣ ਸਿੰਘ ਸਪੁੱਤਰ ਸ. ਅਲਬੇਲ ਸਿੰਘ, ਪਿੰਡ ਫੁਲੇੜਾ, ਜ਼ਿਲ੍ਹਾ ਮਾਨਸਾ (ਉਦੋਂ ਰਿਆਸਤ ਪਟਿਆਲਾ) ਦੇ ਸਨ। ਸ. ਥੱਮਣ ਸਿੰਘ ਨੂੰ ਮਲੇਰਕੋਟਲੇ ਸਾਕੇ ਸਮੇਂ ਅੰਗਰੇਜ਼ ਹਕੂਮਤ ਵੱਲੋਂ ਕਾਲੇ ਪਾਣੀ ਦੀ ਕੈਦ ਵਿਚ ਭੇਜਿਆ ਗਿਆ। ਕਾਲੇ ਪਾਣੀ ਵਿਖੇ 14 ਸਾਲ ਦੀ ਸਖ਼ਤ ਕੈਦ ਕੱਟਣ ਮਗਰੋਂ ਆਪ ਰਿਹਾਅ ਹੋ ਕੇ ਪਿੰਡ ਫੁਲੇੜਾ ਆ ਗਏ। ਪਿੰਡ ਫੁਲੇੜਾ ਆ ਕੇ ਆਪ ਕੁਝ ਸਮੇਂ ਬਾਅਦ ਪ੍ਰਾਣ ਤਿਆਗ ਗਏ।

## ਸ਼ਹੀਦ ਗਿਆਨ ਸਿੰਘ

### ਪਿੰਡ ਬਲਾੜੀ, ਜ਼ਿਲ੍ਹਾ ਸੰਗਰੂਰ

ਸ਼ਹੀਦ ਗਿਆਨ ਸਿੰਘ ਤੇ ਸ਼ਹੀਦ ਰਾਮ ਸਿੰਘ ਦੋਵੇਂ ਭਰਾ ਸਪੁੱਤਰ ਸ. ਦਲ ਸਿੰਘ, ਪਿੰਡ ਬਲਾੜੀ, ਜ਼ਿਲ੍ਹਾ ਸੰਗਰੂਰ (ਉਦੋਂ ਰਿਆਸਤ ਪਟਿਆਲਾ) ਦੇ ਸਨ।

ਸ. ਰਾਮ ਸਿੰਘ ਮਲੇਰਕੋਟਲੇ ਸਾਕੇ ਸਮੇਂ ਲੜਦਿਆਂ ਸ਼ਹੀਦ ਹੋ ਗਏ ਸਨ।

ਸ. ਗਿਆਨ ਸਿੰਘ ਦਾ ਵਿਆਹ ਪਿੰਡ ਫੁਲੇੜਾ, ਜ਼ਿਲ੍ਹਾ ਮਾਨਸਾ ਵਿਖੇ ਹੋਇਆ ਸੀ। ਇਹ ਸੌਹਰੇ ਘਰ ਦੀ ਢੇਰੀ ਦੇ ਮਾਲਕ ਸਨ। ਸ. ਗਿਆਨ ਸਿੰਘ ਨੂੰ ਮਲੇਰਕੋਟਲੇ ਸਾਕੇ ਸਮੇਂ ਅੰਗਰੇਜ਼ ਹਕੂਮਤ ਵੱਲੋਂ ਕਾਲੇ ਪਾਣੀ ਕੈਦ ਭੇਜਿਆ ਗਿਆ ਸੀ। ਇਹ ਕਾਲੇ ਪਾਣੀ ਦੀ ਸਖ਼ਤ ਕੈਦ ਵਿਚ ਹੀ ਸ਼ਹੀਦ ਹੋ ਗਏ। ਸ਼ਹੀਦ ਗਿਆਨ ਸਿੰਘ ਤੇ ਸ਼ਹੀਦ ਰਾਮ ਸਿੰਘ ਦੇ ਪਿਤਾ ਸ. ਦਲ ਸਿੰਘ ਨੇ ਆਪਣੇ ਦੋਹਾਂ ਪੁੱਤਰਾਂ ਗਿਆਨ ਸਿੰਘ ਤੇ ਰਾਮ ਸਿੰਘ ਦੇ ਸ਼ਹੀਦ ਹੋਣ ਮਗਰੋਂ ਪਿੰਡ ਬਲਾੜੀ ਦੀ ਆਪਣੀ ਸਾਰੀ ਜ਼ਮੀਨ ਸ੍ਰੀ ਭੈਣੀ ਸਾਹਿਬ ਲੰਗਰ ਦੇ ਨਾਂ ਲਗਵਾ ਦਿੱਤੀ।

## ਸ਼ਹੀਦ ਮੇਹਰ ਸਿੰਘ

### ਪਿੰਡ ਅਲਾਵਰਪੁਰ, ਜ਼ਿਲ੍ਹਾ ਜਲੰਧਰ

ਸ. ਮੇਹਰ ਸਿੰਘ ਸਪੁੱਤਰ ਸ. ਗੁਲਾਬ ਰਾਏ (ਨਾਈ ਜਾਤੀ), ਪਿੰਡ ਅਲਾਵਰਪੁਰ ਜ਼ਿਲ੍ਹਾ ਜਲੰਧਰ ਦੇ ਸਨ। ਸ. ਮੇਹਰ ਸਿੰਘ ਨੂੰ ਮਲੇਰਕੋਟਲੇ ਸਾਕੇ ਸਮੇਂ ਅੰਗਰੇਜ਼ ਹਕੂਮਤ ਵੱਲੋਂ ਕਾਲੇ ਪਾਣੀ ਦੀ ਕੈਦ ਵਿਚ ਭੇਜਿਆ ਗਿਆ। ਕਾਲੇ ਪਾਣੀ ਵਿਖੇ ਸਖ਼ਤ ਕੈਦ ਕੱਟਣ ਮਗਰੋਂ ਆਪ ਰਿਹਾਅ ਹੋ ਕੇ ਪਿੰਡ ਆ ਗਏ। ਆਪ ਪਿੰਡ ਦੀਵਾ ਜ਼ਿਲ੍ਹਾ ਲੁਧਿਆਣਾ ਵਿਖੇ ਉਦਾਸੀ ਮਹੰਤ ਹੋ ਗਏ ਅਤੇ ਕੁਝ ਸਾਲ ਬਾਅਦ ਪ੍ਰਾਣ ਤਿਆਗ ਗਏ।

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਾਲ ਅਲਾਹਾਬਾਦ ਜੇਲ੍ਹ ਵਿਚ ਕੈਦ ਕੱਟਣ ਵਾਲੇ ਦਸ ਸੂਬੇ ਸਾਹਿਬਾਨ, ਨਿਜੀ ਸੇਵਕ ਭਾਈ ਨਾਨੂੰ ਸਿੰਘ, ਅਤੇ ਸ. ਮੰਗਲ ਸਿੰਘ ਬਿਸ਼ਨਪੁਰੀ

ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਮਗਰੋਂ ਅੰਗ੍ਰੇਜ਼ ਹਕੂਮਤ ਵੱਲੋਂ, 18 ਜਨਵਰੀ ਸੰਨ 1872 ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ, ਸੰਨ 1818 ਦੇ ਰੈਗੂਲੇਸ਼ਨ III ਐਕਟ ਤਹਿਤ ਉਨ੍ਹਾਂ ਦੇ ਨਿਜੀ ਸੇਵਕ ਭਾਈ ਨਾਨੂੰ ਸਿੰਘ, ਅਤੇ 10 ਪ੍ਰਮੁੱਖ ਸੂਬੇ ਸਾਹਿਬਾਨ ਅਤੇ ਸ. ਮੰਗਲ ਸਿੰਘ ਬਿਸ਼ਨਪੁਰੀ ਸਮੇਤ ਕੈਦ ਕਰ ਕੇ ਅਲਾਹਾਬਾਦ ਭੇਜ ਕੇ ਨਜ਼ਰਬੰਦ ਕੀਤਾ ਗਿਆ ਸੀ। ਕ੍ਰੀਬ ਦੋ ਮਹੀਨੇ ਬਾਅਦ ਸ੍ਰੀ ਸਤਿਗੁਰੂ ਜੀ ਨੂੰ ਉਨ੍ਹਾਂ ਦੇ ਨਿਜੀ ਸੇਵਕ ਭਾਈ ਨਾਨੂੰ ਸਿੰਘ ਸਮੇਤ ਦੇਸ਼ ਤੋਂ ਜਲਾਵਤਨ ਕਰ ਕੇ ਬਰਮਾ (ਰੰਗੂਨ) ਭੇਜ ਦਿੱਤਾ ਗਿਆ। ਸਰਕਾਰ ਨੇ ਇਸ ਗੱਲ ਦਾ ਧਿਆਨ ਰੱਖਿਆ ਕਿ ਸ੍ਰੀ ਸਤਿਗੁਰੂ ਜੀ ਦੇ ਨਾਲ ਕਿਲ੍ਹੇ ਵਿਚ ਨਜ਼ਰਬੰਦ ਸੂਬਿਆਂ ਨੂੰ ਵੀ ਪਤਾ ਨਾ ਲੱਗ ਸਕੇ ਕਿ ਉਨ੍ਹਾਂ ਨੂੰ ਕਿੱਥੇ ਭੇਜਿਆ ਜਾ ਰਿਹਾ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਾਲ ਅਲਾਹਾਬਾਦ ਜੇਲ੍ਹ ਵਿਚ ਕੈਦ ਨਿਜੀ ਸੇਵਕ ਭਾਈ ਨਾਨੂੰ ਸਿੰਘ, ਦਸ ਸੂਬੇ ਸਾਹਿਬਾਨ ਅਗੋਂ ਕਿੱਥੇ ਕਿੱਥੇ ਜੇਲ੍ਹਾਂ 'ਚ ਗਏ ਅਤੇ ਸ. ਮੰਗਲ ਸਿੰਘ ਬਿਸ਼ਨਪੁਰੀ ਦਾ ਵੇਰਵਾ ਇਸ ਪ੍ਰਕਾਰ ਹੈ :-

## ਹਜ਼ੂਰੀ ਸੇਵਕ ਭਾਈ ਨਾਨੂੰ ਸਿੰਘ

### ਪਿੰਡ ਰੁੜਕੀ, ਬਲਾਕ ਘਨੌਰ, ਤਹਿਸੀਲ ਰਾਜਪੁਰਾ, ਜ਼ਿਲ੍ਹਾ ਪਟਿਆਲਾ

ਅੰਗਰੇਜ਼ ਹਕੂਮਤ ਵੱਲੋਂ 9 ਮਾਰਚ ਸੰਨ 1872 ਦੀ ਅੱਧੀ ਰਾਤ ਨੂੰ ਚੁੱਪ-ਚੁੱਪੀਤੇ ਸ੍ਰੀ ਸਤਿਗੁਰੂ ਜੀ ਅਤੇ ਉਨ੍ਹਾਂ ਦੇ ਨਿਜੀ ਸੇਵਕ ਭਾਈ ਨਾਨੂੰ ਸਿੰਘ ਨੂੰ ਅਲਾਹਾਬਾਦ ਦੇ ਕਿਲ੍ਹੇ ਵਿਚੋਂ ਕੱਢ ਕੇ 10 ਮਾਰਚ ਨੂੰ ਰੇਲ ਗੱਡੀ ਰਾਹੀਂ ਕਲਕੱਤੇ ਨੂੰ ਰਵਾਨਾ ਕਰ ਦਿੱਤਾ ਗਿਆ। ਕਲਕੱਤੇ ਤੋਂ 11 ਮਾਰਚ ਨੂੰ ਸਮੁੰਦਰੀ ਜਹਾਜ਼ ਵਿਚ ਬਿਠਾ ਕੇ 16 ਮਾਰਚ ਨੂੰ ਉਨ੍ਹਾਂ ਦੋਹਾਂ ਨੂੰ ਬਰਮਾ ਦੀ ਰਾਜਧਾਨੀ ਰੰਗੂਨ ਪਹੁੰਚਾ ਦਿੱਤਾ ਗਿਆ।

ਇਸ ਦੇ ਨਾਲ ਹੀ ਭਾਰਤ ਸਰਕਾਰ ਨੇ ਬਰਮਾ ਦੇ ਚੀਫ਼ ਕਮਿਸ਼ਨਰ ਨੂੰ ਸਪਸ਼ਟ ਰੂਪ ਵਿਚ ਲਿਖ ਭੇਜਿਆ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਇਕ ਰਾਜਸੀ ਕੈਦੀ ਵਜੋਂ ਨਜ਼ਰਬੰਦੀ ਵਿਚ ਰਹਿੰਦਿਆਂ ਹੋਇਆਂ ਹਰ ਤਰ੍ਹਾਂ ਦੀ ਖੁੱਲ੍ਹ ਹੈ, ਕੇਵਲ ਉਹ ਬਾਹਰੀ ਜਗਤ ਨਾਲ ਸੰਪਰਕ ਨਹੀਂ ਰੱਖ ਸਕਦੇ। ਪੱਤਰ ਵਿਚ ਇਹ ਵੀ ਲਿਖਿਆ ਕਿ ਜੋ ਨਿਜੀ ਸੇਵਕ ਉਹਨਾਂ ਦੇ ਨਾਲ ਆਇਆ ਹੈ ਉਸ ਨੂੰ ਵੀ ਉਹਨਾਂ ਹੀ ਪਾਬੰਦੀਆਂ ਵਿਚ ਰਹਿਣਾ

ਪਵੇਗਾ ਜੋ ਪਾਬੰਦੀਆਂ ਸ੍ਰੀ ਸਤਿਗੁਰੂ ਜੀ ’ਤੇ ਲਾਗੂ ਹੁੰਦੀਆ ਹਨ,ਤਾਂ ਜੋ ਉਹ ਸੇਵਕ ਕਿਸੇ ਤਰ੍ਹਾਂ ਵੀ ‘ਸੰਪਰਕ’ ਦਾ ਜ਼ਰੀਆ ਨਾ ਬਣ ਸਕੇ। ਸੇਵਕ ਨਾਨੂੰ ਸਿੰਘ ਨੂੰ ਜਦੋਂ ਇਹਨਾਂ ਪਾਬੰਦੀਆਂ ਬਾਰੇ ਦੱਸਿਆ ਗਿਆ, ਉਸ ਸੱਚੇ ਸੁੱਚੇ ਸੇਵਕ ਨੇ ਉਸੇ ਵੇਲੇ ਪਰਵਾਨਾ ਲਿਖ ਕੇ ਸਰਕਾਰ ਨੂੰ ਦੇ ਦਿੱਤਾ ਕਿ ਉਹ ਹਰ ਤਰਾਂ ਦੀਆ ਪਾਬੰਦੀਆਂ ਸਵੀਕਾਰ ਕਰਦਾ ਹੈ।

ਅੰਗਰੇਜ਼ ਸਰਕਾਰ ਚਾਹੁੰਦੀ ਸੀ ਕਿ ਸ੍ਰੀ ਸਤਿਗੁਰੂ ਜੀ ਦਾ ਪੰਜਾਬ ਦੇ ਸਿੱਖਾਂ ਸੇਵਕਾਂ ਨਾਲ ਕਿਸੇ ਤਰ੍ਹਾਂ ਵੀ ਸੰਪਰਕ ਨਾ ਬਣਨ ਦਿੱਤਾ ਜਾਵੇ ਤਾਂ ਜੋ ਉਹਨਾਂ ਦਾ ਸੁਤੰਤਰਤਾ ਲਈ ਚਲਾਇਆ ਹੋਇਆ ਅੰਦੋਲਨ ਹੌਲੀ ਹੌਲੀ ਖ਼ਤਮ ਹੋ ਜਾਏ। ਇਸੇ ਕਾਰਣ ਰੰਗੂਨ ਵਿਖੇ ਸ੍ਰੀ ਸਤਿਗੁਰੂ ਜੀ ਦਾ ਭਾਰਤ ਦੇ ਸਿੱਖਾਂ ਨਾਲ ਵਧਦਾ ਸੰਪਰਕ ਵੇਖ ਕੇ ਅੰਗ੍ਰੇਜ਼ ਹਕੂਮਤ ਨੇ 18 ਸਤੰਬਰ ਸੰਨ 188● ਨੂੰ ਰੰਗੂਨ ਤੋਂ ਆਨੰਦ ਨਾਂ ਦੇ ਜਹਾਜ ਵਿਚ ਬਿਠਾ ਕੇ ਸ੍ਰੀ ਸਤਿਗੁਰੂ ਜੀ ਤੇ ਸੇਵਕ ਨਾਨੂੰ ਸਿੰਘ ਨੂੰ 21 ਸਤੰਬਰ ਸੰਨ 188● ਨੂੰ ਮਰਗੋਈ ਟਾਪੂ ਦੀ ਜੇਲ੍ਹ ਵਿਚ ਪਹੁੰਚਾ ਦਿੱਤਾ।

ਮਰਗੋਈ ਟਾਪੂ ਤੋਂ ਸੇਵਕ ਨਾਨੂੰ ਸਿੰਘ ਨੂੰ ਅੰਗਰੇਜ਼ ਸਰਕਾਰ ਨੇ ਵਾਪਸ ਪੰਜਾਬ ਭੇਜ ਦਿੱਤਾ। ਉਹਨਾਂ ਦਾ ਪੰਜਾਬ ਵਾਪਸ ਭੇਜਿਆ ਜਾਣਾਂ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਰਜ਼ਾ ਅਨੁਸਾਰ ਹੀ ਸੀ। 14 ਨਵੰਬਰ 1881 ਈਃ ਨੂੰ ਭਾਈ ਨਾਨੂੰ ਸਿੰਘ ਨੂੰ ਮੌਲਮੀਨ ਤੋਂ ਪੰਜਾਬ ਭੇਜਣ ਲਈ, ਕਲਕੱਤਾ ਰਵਾਨਾ ਕੀਤਾ ਗਿਆ। ਇੰਜ ਭਾਈ ਨਾਨੂੰ ਸਿੰਘ ਨੂੰ ਕ੍ਰੀਬ 9 ਸਾਲ ਸ੍ਰੀ ਸਤਿਗੁਰ ਰਾਮ ਸਿੰਘ ਜੀ ਦੇ ਨਾਲ ਕੈਦ ਕੱਟਦਿਆਂ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਹਿ ਕੇ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਭਾਈ ਨਾਨੂੰ ਸਿੰਘ ਨੂੰ ਅੰਗ੍ਰੇਜ਼ ਹਕੂਮਤ ਨੇ ਉਸ ਦੇ ਪਿੰਡ ਹੀ ਨਜ਼ਰਬੰਦ ਰੱਖਿਆ।

------

ਜੇ. ਡਬਲਊ. ਮੈਕਨਬ ਕਮਿਸ਼ਨਰ ਅੰਬਾਲਾ ਨੇ ਖ਼ੁਦ ਆਪ 23, 24, 25 ਅਪ੍ਰੈਲ 1872 ਈਸਵੀ ਨੂੰ ਅਲਾਹਾਬਾਦ ਵਿਖੇ ਕੈਦ ਕੂਕੇ ਸੂਬਿਆਂ ਦੇ ਬਿਆਨ ਲੈ ਕੇ ਹਰ ਸੂਬੇ ਬਾਰੇ ਆਪਣੀ ਰਿਪੋਰਟ ਤਿਆਰ ਕੀਤੀ, ਨਾਲ ਆਪਣੀ ਰਾਏ ਵੀ ਹਰ ਰਿਪੋਰਟ ਨਾਲ ਦਰਜ਼ ਕੀਤੀ। ਉਸ ਰਿਪੋਰਟ ਦੇ ਅਧਾਰ ਉਤੇ ਉਨ੍ਹਾਂ ਵਿਰੁੱਧ ਕੇਸ ਤਿਆਰ ਕਰ ਕੇ ਗਵਰਨਰ ਜਨਰਲ ਦੀ ਕੌਂਸਲ ਵਿਚ ਪੇਸ਼ ਕੀਤਾ ਗਿਆ। ਕੌਂਸਲ ਵਿਚ ਹੋਏ ਨਿਰਨੇ ਅਨੁਸਾਰ ਸੂਬਿਆਂ ਨੂੰ ਅੱਡੋ ਅੱਡ ਥਾਵਾਂ ਉੱਤੇ ਨਜ਼ਰਬੰਦ ਕਰਨ ਦਾ ਹੁਕਮ ਐਚ. ਐਲ. ਡੈਂਪਾਇਰ ਕਾਰਜਕਾਰੀ ਸਕੱਤਰ ਭਾਰਤ ਸਰਕਾਰ ਨੇ ਦਿੱਤੇ।

ਇੰਡੀਆ ਆਫਿਸ ਲੰਡਨ ਨੇ 2● ਫਰਵਰੀ 1873 ਦੇ ਆਪਣੇ ਪੱਤਰ ਰਾਹੀਂ ਪੰਜਾਬ ਸਰਕਾਰ ਦੁਆਰਾ ਕੂਕਾ ਸੂਬਿਆਂ ’ਤੇ ਮੁਕੱਦਮਾ ਨਾ ਚਲਾ ਕੇ ਸਿਆਸੀ ਕੈਦੀਆਂ ਵਾਂਗ ਉਹਨਾਂ ਦੀ ਚੁਨਾਰ, ਅਸੀਰਗੜ੍ਹ, ਅਦਨ ਤੇ ਮੌਲਮੀਨ ਵਿਖੇ ਨਜ਼ਰਬੰਦੀ ਨੂੰ ਬਰਤਾਨਵੀ ਸਰਕਾਰ ਵਲੋਂ ਪ੍ਰਵਾਨਗੀ ਪ੍ਰਦਾਨ ਕਰ ਦਿਤੀ। ਜੇਲ੍ਹ ਵਿਚ ਸੂਬਿਆਂ ਦੇ ਦੂਜੇ ਕੈਦੀਆਂ ਨਾਲ ਮਿਲਣ ਜੁਲਣ ’ਤੇ ਵੀ ਪਾਬੰਦੀ ਲਗਾ ਦਿਤੀ ਗਈ।

**ਸੂਬਾ ਸਾਹਿਬ ਸਿੰਘ ਅਤੇ ਸੂਬਾ ਕਾਹਨ ਸਿੰਘ ਨਿਹੰਗ** – ਮਾਰਚ ਸੰਨ 1873 ਈ. ਵਿਚ ਸੂਬਾ ਕਾਹਨ ਸਿੰਘ ਤੇ ਸੂਬਾ ਸਾਹਿਬ ਸਿੰਘ ਨੂੰ ਅਲਾਹਾਬਾਦ ਤੋਂ ਸ਼ਾਹੀ ਕੈਦੀਆਂ ਵਜੋਂ ਅਦਨ ਜੇਲ੍ਹ ਭੇਜ ਦਿੱਤਾ ਗਿਆ। ਅਦਨ ਦੇ ਗਰਮ ਮੌਸਮ ਕਾਰਨ ਇਨ੍ਹਾਂ ਦੋਹਾਂ ਦੀ ਸਿਹਤ ਖਰਾਬ ਹੋ ਗਈ। ਸੋ 23 ਅਪ੍ਰੈਲ ਸੰਨ 1875 ਨੂੰ ਇਨ੍ਹਾਂ ਦੋਹਾਂ ਨੂੰ ਹਜਾਰੀ ਬਾਗ਼ (ਬਿਹਾਰ) ਜੇਲ੍ਹ ਵਿਚ ਪਹੁੰਚਾ ਦਿੱਤਾ ਗਿਆ।

ਸਖ਼ਤ ਕੈਦ ਵਿਚ 1● ਜੂਨ ਸੰਨ 1879 ਨੂੰ ਸੂਬਾ ਸਾਹਿਬ ਸਿੰਘ ਹਜਾਰੀ ਬਾਗ਼ ਵਿਖੇ ਪ੍ਰਾਣ ਤਿਆਗ ਗਏ। ਉਸ ਵੇਲੇ 7● ਵਰ੍ਹਿਆਂ ਦੀ ਉਮਰ ਤੋਂ ਉੱਪਰ ਦੇ ਕਮਜ਼ੋਰ ਸਿਹਤ ਵਾਲੇ ਸੂਬਾ ਕਾਹਨ ਸਿੰਘ, ਹਜਾਰੀ ਬਾਗ਼ ਜੇਲ੍ਹ ਦੀਆਂ 16 ਕੋਠੜੀਆਂ, ਜੋ ਯੂਰਪੀਨ ਵਾਰਡ ਵਿਚ ਸਨ, ਵਿਚ ਇੱਕਲੇ ਹੀ ਰਹਿ ਗਏ ਸਨ। 1● ਮਈ ਸੰਨ 188● ਨੂੰ ਸੂਬਾ ਕਾਹਨ ਸਿੰਘ ਨੂੰ ਹਜਾਰੀ ਬਾਗ਼ ਤੋਂ ਚੁਨਾਰ ਕਿਲ੍ਹੇ ਵੱਲ ਤੋਰ ਦਿੱਤਾ ਗਿਆ। ਉਹਨਾਂ ਦੀ ਕ੍ਰੀਬ 78 ਵਰ੍ਹਿਆਂ ਦੀ ਵਡੇਰੀ ਉਮਰ ਅਤੇ ਲਗਾਤਾਰ ਡਿਗਦੀ ਸਿਹਤ ਕਾਰਨ, 3● ਮਾਰਚ 1888 ਈ. ਨੂੰ ਚੁਨਾਰ ਕਿਲ੍ਹੇ ਵਿਚੋਂ ਸੂਬਾ ਕਾਹਨ ਸਿੰਘ ਦੀ ਰਿਹਾਈ ਦੇ ਹੁਕਮ ਅੰਗ੍ਰੇਜ਼ ਹਕੂਮਤ ਨੂੰ ਜਾਰੀ ਕਰਨੇ ਪਏ।

## ਸੂਬਾ ਸਾਹਿਬ ਸਿੰਘ

### ਪਿੰਡ ਬਨਵਾਲੀਪੁਰ, ਬਲਾਕ ਨੌਸ਼ਹਿਰਾ ਪੰਨੂਆ, ਤਹਿਸੀਲ ਤੇ ਜ਼ਿਲ੍ਹਾ ਤਰਨਤਾਰਨ

ਸੂਬਾ ਸਾਹਿਬ ਸਿੰਘ ਅਤੇ ਸੂਬਾ ਰੂੜ ਸਿੰਘ ਦੋਵੇਂ ਭਰਾ, ਸਪੁੱਤਰ ਸ. ਦਿਆਲ ਸਿੰਘ (ਰਾਮਗੜ੍ਹੀਏ ਸਿੱਖ), ਗੋਤ ਡਡਿਆਲ ਪਿੰਡ ਬਨਵਾਲੀਪੁਰ (ਬੰਗਾਲੀਪੁਰ), ਹੁਣ ਬਲਾਕ ਨੌਸ਼ਹਿਰਾ ਪੰਨੂਆ, ਤਹਿਸੀਲ ਤੇ ਜ਼ਿਲ੍ਹਾ ਤਰਨਤਾਰਨ ਦੇ ਰਹਿਣ ਵਾਲੇ ਤਰਖਾਣ ਸਿੱਖ ਸਨ। ਸੂਬਾ ਸਾਹਿਬ ਸਿੰਘ ਦਾ ਜਨਮ ਸੰਨ 1834 'ਚ ਹੋਇਆ।

**ਸੂਬਾ ਸਾਹਿਬ ਸਿੰਘ** (ਆਪਣਾ ਬਿਆਨ) –"ਪੁੱਤਰ ਦਿਆਲ ਸਿੰਘ ਬੰਗਾਲੀਪੁਰ, ਤਰਨ ਤਾਰਨ (ਅੰਮ੍ਰਿਤਸਰ) ਉਮਰ 38 ਸਾਲ, ਜਾਤੀ ਤਰਖਾਣ। ਕੂਕਾ ਬਣਨ ਤੋਂ 9 ਸਾਲ ਪਹਿਲਾਂ ਉਦਾਸੀ ਸਾਧ ਬਣਿਆ। ਸੰਮਤ 1916 ਬਿਕਰਮੀ (ਸੰਨ 1859 ਈ.) ਵਿਚ ਹਜ਼ਰੋਂ ਗਿਆ ਤੇ ਗੁਰੂ ਬਾਲਕ ਸਿੰਘ ਦੁਆਰਾ ਕੂਕਾ ਬਣਾਇਆ ਗਿਆ।"

ਸ੍ਰੀ ਸਤਿਗੁਰੂ ਰਾਮ ਸਿੰਘ ਨੇ ਸੰਨ 1866 ਈ. ਵਿਚ ਸਾਹਿਬ ਸਿੰਘ ਨੂੰ ਸੂਬਾ ਥਾਪਿਆ। ਅੰਗ੍ਰੇਜ਼ ਸਰਕਾਰ ਮਹੱਤਤਾ ਪੱਖੋਂ ਨਾਮਧਾਰੀ ਪੰਥ ਵਿਚੋਂ, ਸੂਬਾ ਸਾਹਿਬ ਸਿੰਘ ਨੂੰ ਗੁਰੂ ਰਾਮ ਸਿੰਘ ਤੋਂ ਬਾਅਦ ਦੂਜੇ ਨੰਬਰ 'ਤੇ ਅਤੇ ਸੂਬਿਆਂ ਵਿਚੋਂ ਪਹਿਲੇ ਨੰਬਰ 'ਤੇ ਸਮਝਦੀ ਸੀ। ਸੂਬਾ ਸਾਹਿਬ ਸਿੰਘ, ਸੰਨ 1871 ਦੇ ਅਖੀਰ ਵਿਚ, ਸੂਬਾ ਕਾਹਨ ਸਿੰਘ ਤੇ ਹੋਰ ਚਾਰ ਸਿੰਘਾਂ ਨਾਲ ਨੇਪਾਲ ਨਰੇਸ਼ ਕੋਲ ਗਏ। ਉਹ ਹਰਿਦੁਆਰ ਘੋੜੇ ਵੇਚਣ ਵੀ ਗਏ, ਜਿਨ੍ਹਾਂ ਦਾ ਮੁਨਾਫ਼ਾ ਗੁਰੂ ਕੇ ਲੰਗਰ ਵਿਚ ਪੈਂਦਾ ਸੀ। ਸੂਬਾ ਜੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਾਲ ਵਿਚਰਦੇ ਅਤੇ ਨਾਮਧਾਰੀ ਪੰਥ ਦਾ ਪ੍ਰਚਾਰ ਕਰਦੇ ਸਨ।

**ਅੰਗਰੇਜ਼ ਅਫ਼ਸਰ ਮੈਕਨਬ** ਨੇ ਸੂਬਾ ਸਾਹਿਬ ਸਿੰਘ ਬਾਰੇ ਆਪਣੇ ਵਿਚਾਰ ਇੰਜ ਬਿਆਨ ਕੀਤੇ :- ਚਤੁਰ, ਨਜ਼ਰਾਂ ਵਿਚੋਂ ਇਰਾਦਾ ਟਪਕਦਾ, ਸੂਬਿਆਂ ਵਿਚੋਂ ਹੁਸ਼ਿਆਰ ਹੈ।

ਅਦਨ ਜੇਲ੍ਹ ਤੋਂ ਹਜਾਰੀ ਬਾਗ਼ (ਬਿਹਾਰ) ਜੇਲ੍ਹ ਵਿਚ ਜਾਣ ਤੋਂ ਬਾਅਦ, ਸਖ਼ਤ ਕੈਦ ਵਿਚ 1● ਜੂਨ ਸੰਨ 1876 ਨੂੰ ਸੂਬਾ ਸਾਹਿਬ ਸਿੰਘ ਹਜਾਰੀ ਬਾਗ਼ ਵਿਖੇ ਪ੍ਰਾਣ ਤਿਆਗ ਗਏ। ਪੰਜਾਬ ਦੇ ਸੁਤੰਤਰਤਾ ਸੰਗ੍ਰਾਮ ਦੇ ਗੌਰਵਮਈ ਇਤਿਹਾਸ ਵਿਚ ਸੂਬਾ ਸਾਹਿਬ ਸਿੰਘ ਦਾ ਨਾਮ ਸ਼ਹੀਦ ਵਜੋਂ ਅਮਰ ਰਹੇਗਾ।

# ਸੂਬਾ ਕਾਹਨ ਸਿੰਘ

### ਪਿੰਡ ਚੱਕ (ਸ਼ੇਖੂਪੁਰਾ ਖੁਰਦ), ਬਲਾਕ/ਤਹਿਸੀਲ ਮਲੇਰਕੋਟਲਾ, ਜ਼ਿਲ੍ਹਾ ਸੰਗਰੂਰ

ਸੂਬਾ ਕਾਹਨ ਸਿੰਘ ਦਾ ਜਨਮ ਸੰਨ 1812 'ਚ ਹੋਇਆ। ਸੂਬਾ ਕਾਹਨ ਸਿੰਘ ਨੂੰ, ਸੂਬਾ ਸਾਹਿਬ ਸਿੰਘ ਤੇ ਸੂਬਾ ਲੱਖਾ ਸਿੰਘ ਤੋਂ ਬਾਅਦ, ਸੂਬਿਆ ਵਿਚੋਂ ਤੀਜੇ ਨੰਬਰ 'ਤੇ ਸਮਝਿਆ ਜਾਂਦਾ ਸੀ।

**ਸੂਬਾ ਕਾਹਨ ਸਿੰਘ** (ਆਪਣਾ ਬਿਆਨ) – "ਉਰਫ ਨਿਹੰਗ ਸਿੰਘ, 60 ਵਰ੍ਹੇ, ਜੱਟ, ਚੱਕ (ਮਲੇਰਕੋਟਲਾ)। ਨੌਨਿਹਾਲ ਸਿੰਘ ਰੈਜੀਮੈਂਟ ਵਿਚ ਬ੍ਰਗੇਡ ਮੇਜਰ ਮੈਕਸਨ ਦੀ ਕਮਾਨ ਹੇਠ ਹਵਾਲਦਾਰ ਸੀ ਜਦੋਂ ਗੁਰੂ ਰਾਮ ਸਿੰਘ ਉੱਥੇ ਸਿਪਾਹੀ ਸਨ। ਮਹਾਰਾਜਾ ਸ਼ੇਰ ਸਿੰਘ ਦੇ ਰਾਜ ਸਮੇਂ 1898 ਬਿਕਰਮੀ ਵਿਚ ਗੁਰੂ ਰਾਮ ਸਿੰਘ ਦੇ ਨਾਲ ਹੀ, ਗੁਰੂ ਬਾਲਕ ਸਿੰਘ ਦੁਆਰਾ ਹਜਰੋਂ ਵਿਚ ਕੂਕਾ ਬਣਿਆ। ਰਾਵਲਪਿੰਡੀ ਦੇ ਆਖਰੀ ਦਰਬਾਰ ਸਮੇਂ ਹਥਿਆਰ ਜਮਾਂ ਕਰਵਾ ਕੇ (ਜਦੋਂ ਸਿੱਖ ਸੈਨਾ ਟੁੱਟ ਗਈ) ਘਰ ਆ ਗਿਆ। ਗੁਰੂ ਰਾਮ ਸਿੰਘ ਦੀ ਭੈਣੀ ਸਾਹਿਬ ਵਿਚ ਨਜ਼ਰਬੰਦੀ ਸਮੇਂ, ਪੰਜਾਬ ਦੇ ਲਾਟ ਮੈਕਲੋਡ ਸਾਹਿਬ ਨੂੰ ਮਿਲਿਆ ਕਿ ਬਾਬਾ ਸਾਹਿਬ ਦੇ ਨਾਂ ਪੁੱਜਣ ਸਦਕਾ ਸੰਗਤ ਨੂੰ ਅਨੰਦ ਕਾਰਜਾਂ ਅਤੇ ਪੂਜਾ ਪਾਠ ਸਮੇਂ ਦਿੱਕਤਾਂ ਪੇਸ਼ ਆ ਰਹੀਆਂ ਹਨ। ਮੱਝਾਂ ਅਤੇ ਖੱਚਰਾਂ ਵੇਚਣ ਸਾਹਿਬ ਸਿੰਘ ਦੇ ਨਾਲ ਨੇਪਾਲ ਗਿਆ। ਅੰਮ੍ਰਿਤਸਰ ਦੇ ਕਤਲਾਂ ਸਮੇਂ ਹੁਸ਼ਿਆਰਪੁਰ ਵਿਚ ਸੀ ਤੇ ਨਿਗਰਾਨੀ ਹੇਠ ਰੱਖਿਆ ਗਿਆ ਸੀ। ਰਾਏਕੋਟ ਕਤਲਾਂ ਸਮੇਂ ਵੀ ਉਹਨੂੰ ਕਿਤੇ ਜਾਣ ਦੀ ਪੁਲੀਸ ਵੱਲੋਂ ਮਨਾਹੀ ਸੀ।"

**ਅੰਗ੍ਰੇਜ਼ ਅਫ਼ਸਰ ਮੈਕਨਬ ਅਨੁਸਾਰ** – "ਇਸ ਬੰਦੇ ਤੋਂ ਕੋਈ ਗੱਲ ਕਢਵਾਉਣੀ ਕਰੜੀ ਖੇਡ ਹੈ, ਬੜਾ ਚਲਾਕ ਬੰਦਾ ਹੈ, ਤਾਉਮਰ ਬਨਵਾਸ ਵਿਚ ਰੱਖਿਆ ਜਾਵੇ।"

ਸੂਬਾ ਕਾਹਨ ਸਿੰਘ ਨੂੰ ਅਲਾਹਾਬਾਦ ਤੋਂ ਅਦਨ ਜੇਲ੍ਹ ਉਥੋਂ ਹਜਾਰੀਬਾਗ਼ ਤੇ ਉਥੋਂ ਚੁਨਾਰ ਕਿਲ੍ਹੇ ਦੀ ਜੇਲ੍ਹ ਵਿਚ ਭੇਜਿਆ ਗਿਆ। ਕ਼ਰੀਬ 76–77 ਸਾਲ ਦੀ ਵੱਡੇਰੀ ਉਮਰ ਵਿਚ, ਸਖ਼ਤ ਕੈਦ ਕੱਟਦਿਆ ਹੋਇਆ ਲਗਾ–ਤਾਰ ਖ਼ਰਾਬ ਹੁੰਦੀ ਜਾ ਰਹੀ ਸਿਹਤ ਕਾਰਨ 30 ਮਾਰਚ 1888 ਈ. ਨੂੰ ਅੰਗ੍ਰੇਜ਼ ਹਕੂਮਤ ਵੱਲੋਂ ਚੁਨਾਰ ਕਿਲ੍ਹੇ ਤੋਂ ਇਨ੍ਹਾਂ ਦੀ ਰਿਹਾਈ ਦੇ ਹੁਕਮ ਜਾਰੀ ਕਰਨੇ ਪਏ।

–––––––

**ਸੂਬਾ ਜਵਾਹਰ ਸਿੰਘ, ਸੂਬਾ ਲੱਖਾ ਸਿੰਘ ਅਤੇ ਸੂਬਾ ਬ੍ਰਹਮਾ ਸਿੰਘ** :– ਸੂਬਾ ਜਵਾਹਰ ਸਿੰਘ, ਸੂਬਾ ਲੱਖਾ ਸਿੰਘ ਅਤੇ ਸੂਬਾ ਬ੍ਰਹਮਾ ਸਿੰਘ ਨੂੰ ਅੰਗ੍ਰੇਜ਼ ਹਕੂਮਤ ਵੱਲੋਂ ਅਲਾਹਾਬਾਦ ਤੋਂ 30 ਦਸੰਬਰ ਸੰਨ 1872 ਨੂੰ ਬ੍ਰਿਟਿਸ਼ ਬਰਮ੍ਹਾ ਦੇ ਸ਼ਹਿਰ ਮੌਲਮੀਨ ਜੇਲ੍ਹ ਦੇ ਤਰਾਈਓਕਤਾਨ ਵਾਰਡਾਂ ਵਿਚ ਪੁਚਾ ਦਿੱਤਾ ਗਿਆ।

ਮੌਲਮੀਨ ਵਿਖੇ ਸਖ਼ਤ ਕੈਦ ਕੱਟਦਿਆਂ ਸੂਬਾ ਜਵਾਹਰ ਸਿੰਘ 29 ਨਵੰਬਰ ਸੰਨ 1882 ਨੂੰ ਅਤੇ ਸੂਬਾ ਲੱਖਾ ਸਿੰਘ 5 ਫਰਵਰੀ ਸੰਨ 1903 ਨੂੰ ਪ੍ਰਾਣ ਤਿਆਗ ਗਏ। ਸੂਬਾ ਬ੍ਰਹਮਾ ਸਿੰਘ ਨੂੰ 18 ਮਾਰਚ ਸੰਨ 1887 ਨੂੰ ਕਮਜ਼ੋਰੀ ਅਤੇ ਬੁਢਾਪੇ ਕਾਰਣ ਮੌਲਮੀਨ ਜੇਲ੍ਹ ਤੋਂ ਰਿਹਾਈ ਦੇ ਆਦੇਸ਼ ਮਿਲ ਗਏ।

# ਸੂਬਾ ਜਵਾਹਰ ਸਿੰਘ

### ਡਰੌਲੀ (ਭਾਈ), ਬਲਾਕ/ਤਹਿਸੀਲ ਤੇ ਜ਼ਿਲ੍ਹਾ ਮੋਗਾ

ਸੂਬਾ ਜਵਾਹਰ ਸਿੰਘ ਸਪੁੱਤਰ ਸ. ਦਲ ਸਿੰਘ ਜ਼ਿਮੀਂਦਾਰ, ਡਰੌਲੀ (ਭਾਈ), ਹੁਣ ਬਲਾਕ/ਤਹਿਸੀਲ ਤੇ ਜ਼ਿਲ੍ਹਾ ਮੋਗਾ (ਪਹਿਲੋਂ ਤਹਿਸੀਲ ਮੋਗਾ) ਦੇ ਰਹਿਣ ਵਾਲੇ ਸਨ। ਇਨ੍ਹਾਂ ਦਾ ਜਨਮ ਸੰਨ 1822 'ਚ ਹੋਇਆ।

**ਸੂਬਾ ਜਵਾਹਰ ਸਿੰਘ** (ਆਪਣਾ ਬਿਆਨ) – "ਪੁੱਤਰ ਦਲ ਸਿੰਘ, ਡਰੌਲੀ (ਭਾਈ) ਥਾਣਾ ਡਗਰੂ, ਤਹਿਸੀਲ ਮੋਗਾ, ਉਮਰ 5● ਸਾਲ, ਜੱਟ ਸਿੱਖ, ਪੰਜ ਵਰ੍ਹਿਆਂ ਦੀ ਉਮਰ ਵਿਚ ਪਿਤਾ ਮਰ ਗਿਆ। ਵਾਹੀ ਕਰਨ ਲੱਗਾ ਤਾਂ ਸੰਮਤ 19●5 ਬਿਕਰਮੀ ਵਿਚ ਨਿਰਮਲਾ ਸਾਧ ਬਣ ਗਿਆ। ਵਰ੍ਹਿਆਂ ਬੱਧੀ ਦੇਸ਼ ਭਰ ਵਿਚ ਵਿਚਰਿਆ। ਚਾਰ ਵਰ੍ਹੇ ਬਨਾਰਸ ਵਿਚ ਰਿਹਾ। ਸੰਮਤ 1917 ਬਿਕਰਮੀ ਵਿਚ ਕੂਕਾ ਬਣਿਆ। ਬਿਲਾਸਪੁਰ (ਮੋਗਾ) ਦੇ ਇਕ ਖੂਹ ਤੇ ਸਾਧ ਵਜੋਂ ਰਿਹਾ। ਸੰਨ 1865 ਈਃ ਵਿਚ ਸੂਬਾ ਥਾਪਿਆ ਗਿਆ। ਗੁਰੂ ਰਾਮ ਸਿੰਘ ਨਾਲ ਦਿਵਾਲੀ ਮਾਘੀ ਅਤੇ ਅਨੰਦਪੁਰ ਦੇ ਹੋਲੇ ਮਹੱਲਿਆਂ ਤੇ ਹਾਜ਼ਰ ਰਹਿੰਦਾ ਰਿਹਾ ਹੈ।"

**ਅੰਗ੍ਰੇਜ਼ ਅਫ਼ਸਰ ਮੈਕਨਬ ਅਨੁਸਾਰ** – "ਸੂਬਾ ਜਵਾਹਰ ਸਿੰਘ ਅਸਲੀ ਫ਼ਕੀਰ ਮਾਲੂਮ ਹੁੰਦਾ ਹੈ। ਖ਼ਤਰਨਾਕ ਨਹੀਂ ਜਾਪਦਾ। ਪਰ ਜੋ ਉਹ ਜਾਣਦਾ ਹੈ ਉਹ ਸਾਰਾ ਮੈਨੂੰ ਦੱਸ ਨਹੀਂ ਰਿਹਾ। ਉੱਪਰਲੀਆਂ ਗੱਲਾਂ ਮੁਸ਼ਕਿਲ ਨਾਲ ਉਸਦੇ ਮੂੰਹੋਂ ਕਢਵਾਈਆਂ ਹਨ। ਜਵਾਹਰ ਸਿੰਘ ਨੂੰ ਸਦਾ ਲਈ ਦੇਸ਼ ਨਿਕਾਲਾ ਦਿੱਤਾ ਜਾਣਾ ਚਾਹੀਦਾ ਹੈ।"

29 ਨਵੰਬਰ ਸੰਨ 1882 ਨੂੰ, ਸੂਬਾ ਜਵਾਹਰ ਸਿੰਘ ਕਮਜ਼ੋਰੀ ਅਤੇ ਬੁਢਾਪੇ ਕਾਰਨ, ਮੌਲਮੀਨ ਜੇਲ੍ਹ ਦੀ ਸਖ਼ਤ ਕੈਦ ਵਿਚ ਹੀ ਪ੍ਰਾਣ ਤਿਆਗ ਗਏ। ਪੰਜਾਬ ਦੇ ਸੁਤੰਤਰਤਾ ਸੰਗ੍ਰਾਮ ਦੇ ਗੌਰਵਮਈ ਇਤਿਹਾਸ ਵਿਚ ਸੂਬਾ ਜਵਾਹਰ ਸਿੰਘ ਦਾ ਨਾਮ ਸ਼ਹੀਦ ਵਜੋਂ ਅਮਰ ਰਹੇਗਾ।

# ਸੂਬਾ ਲੱਖਾ ਸਿੰਘ

### ਪਿੰਡ ਮਲੌਂਦ, ਬਲਾਕ/ਤਹਿਸੀਲ ਮਲੌਂਦ, ਜ਼ਿਲ੍ਹਾ ਲੁਧਿਆਣਾ

ਸੂਬਾ ਲੱਖਾ ਸਿੰਘ ਸਪੁੱਤਰ ਸ. ਰਾਣਾ ਸਿੰਘ, ਪਿੰਡ ਮਲੌਂਦ, ਜ਼ਿਲ੍ਹਾ ਲੁਧਿਆਣਾ ਦੇ ਰਹਿਣ ਵਾਲੇ ਸਨ। ਇਨ੍ਹਾਂ ਦਾ ਜਨਮ ਸੰਨ 1836 'ਚ ਹੋਇਆ। ਸੂਬਾ ਸਾਹਿਬ ਸਿੰਘ ਤੋਂ ਬਾਅਦ ਸੂਬਿਆਂ ਵਿਚੋਂ ਸੂਬਾ ਲੱਖਾ ਸਿੰਘ ਦੂਜੇ ਨੰਬਰ 'ਤੇ ਗਿਣੇ ਜਾਂਦੇ ਸਨ। ਅੰਗ੍ਰੇਜ਼ ਹਕੂਮਤ ਸੂਬਾ ਲੱਖਾ ਸਿੰਘ ਨੂੰ ਆਪਣੇ ਰਾਜ ਦੀ ਸਲਾਮਤੀ ਲਈ ਬਹੁਤ ਖ਼ਤਰਨਾਕ ਸਮਝਦੀ ਸੀ।

**ਸੂਬਾ ਲੱਖਾ ਸਿੰਘ** (ਆਪਣਾ ਬਿਆਨ) – "ਪੁੱਤਰ ਰਾਣਾ ਸਿੰਘ, ਉਮਰ 36 ਸਾਲ, ਮਲੌਂਦ (ਲੁਧਿਆਣਾ) ਪਹਿਲਾਂ ਸ਼ੇਰ ਦਿਲ ਰੈਜੀਮੈਂਟ ਵਿਚ ਸੀ। ਜਦੋਂ ਇਹ ਟੁੱਟ ਗਈ ਪੁਲੀਸ ਵਿਚ ਭੇਜ ਦਿੱਤਾ ਗਿਆ। ਸੰਮਤ 1918 ਬਿਕ੍ਰਮੀ ਵਿਚ ਅਸਤੀਫਾ ਦੇ ਆਇਆ। 1916 ਜਾਂ 17 ਬਿਕਰਮੀ ਵਿਚ ਕਾਲ ਵਾਲੇ ਵਰ੍ਹੇ ਗੁਰੂ ਰਾਮ ਸਿੰਘ ਨੇ ਲੁਧਿਆਣੇ ਵਿਚ ਉਸਨੂੰ ਕੂਕਾ ਬਣਾਇਆ। ਉਹ ਭੈਣੀ ਸਾਹਿਬ ਵਿਚ ਗੁਰੂ ਕੇ ਪਸ਼ੂਆਂ ਅਤੇ ਲੰਗਰ ਦੀ ਸੇਵਾ ਵਿਚ ਰਹਿੰਦਾ ਹੈ। ਖੋਟੇ (ਫਿਰੋਜ਼ਪੁਰ) ਦੇ ਹੋਲੇ ਮਹੱਲੇ ਅਤੇ ਦਮਦਮੇ ਸਾਹਿਬ ਦੀ ਵਿਸਾਖੀ 'ਤੇ ਹਾਜ਼ਰ ਸੀ।"

**ਅੰਗ੍ਰੇਜ਼ ਅਫ਼ਸਰ ਮੈਕਨਬ ਅਨੁਸਾਰ** – "ਇਹ ਬੰਦਾ ਸਾਰੇ ਸੂਬਿਆਂ ਵਿਚ ਵੱਧ ਝਗੜਾਲੂ ਹੈ। ਉਹ ਬਗਾਵਤ

ਦਾ ਪ੍ਰਚਾਰ ਕਰਦਾ ਰਿਹਾ ਅਤੇ (ਸ਼ਹੀਦ) ਹੀਰਾ ਸਿੰਘ ਗਰੋਹ ਨੂੰ ਹੌਸਲਾ ਅਫਜ਼ਾਊ ਸ਼ਬਦਾਂ ਨਾਲ ਵਿਦਾ ਕਰ ਕੇ ਆਇਆ। ਉਹਨੂੰ ਲਗਾਤਾਰ ਬਨਵਾਸ ਵਿਚ ਹੀ ਰੱਖਣਾ ਚਾਹੀਦਾ ਹੈ।"

ਸੂਬਾ ਲੱਖਾ ਸਿੰਘ, ਮੌਲਮੀਨ ਜੇਲ੍ਹ ਵਿਚ ਜੋੜਾਂ ਦੀ ਪੀੜ ਗਠੀਆ ਦੀ ਬੀਮਾਰੀ ਨਾਲ ਤਕਲੀਫ਼ ਵਿਚ ਰਹੇ। ਸੂਬਾ ਜੀ 5 ਫਰਵਰੀ ਸੰਨ 19●3 ਵਿਚ ਮੌਲਮੀਨ ਜੇਲ੍ਹ ਦੀ ਸਖ਼ਤ ਕੈਦ ਵਿਚ ਹੀ ਪ੍ਰਾਣ ਤਿਆਗ ਗਏ। ਸੂਬਾ ਲੱਖਾ ਸਿੰਘ ਬਾਰੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ ਹਨ–

"ਇਹ ਬੜੇ ਬਹਾਦਰ ਆਦਮੀ ਸਨ ਅਰ ਬੜੇ ਸੂਰਮੇ ਸਨ, ਇਉਂ ਕਹਿ ਦਿਉ ਕਿ ਸਤਿਗੁਰਾਂ ਦੇ ਮਿਲਟਰੀ ਸੈਕਟਰੀ ਸਨ। ਇਹ ਉਹੀ ਆਦਮੀ ਸਨ ਜਿਨ੍ਹਾਂ ਨੂੰ ਉਸ ਦਿਨ ਵੀ ਇਤਲਾਹ ਦੇਣ ਵਾਸਤੇ ਭੇਜਿਆ ਹੈ ਤੇ ਲੁਧਿਆਣੇ ਇਨ੍ਹਾਂ ਨੂੰ ਪਕੜ ਲਿਆ ਹੈ, ਮੁੜਕੇ ਨਹੀਂ ਭੈਣੀ ਸਾਹਿਬ ਜਾਣ ਦਿੱਤਾ ਅਰ ਮੌਲਮੀਨ ਵਿਚ ਰਹੇ ਹਨ ਆ ਕੇ। ਬਹੁਤ ਵਾਰ ਇਨ੍ਹਾਂ ਦੇ ਐਸੇ-ਐਸੇ ਬਚਨ ਉੱਥੋਂ ਦੀ ਸਾਧ-ਸੰਗਤ ਤੋਂ ਸੁਣੇ ਹਨ ਜਿਹੜੇ ਲੋਕ ਉੱਥੇ ਆਉਂਦੇ ਜਾਂਦੇ ਸੀ, ਇੱਥੇ ਵੀ ਕਈਆਂ ਉੱਤੇ ਕਿਰਪਾ ਕੀਤੀ, ਜਿਨ੍ਹਾਂ ਨੂੰ ਸਿੰਘ ਸਜਾਇਆ। ਖੂੰਡਾ ਹੱਥ ਵਿਚ ਰੱਖਦੇ ਸੀ, ਵੈਸੇ ਕੈਦ ਨਹੀਂ ਸੀ। ਬੰਗਲਿਉਂ ਬਾਹਰ ਜਿਸ ਵੇਲੇ ਸ਼ਹਿਰ ਵਿਚ ਜਾਂਦੇ ਅੱਗੋਂ ਕਮਿਸ਼ਨਰ ਦੀ ਬੱਘੀ ਆ ਗਈ, ਕਿਸੇ ਨੇ ਕਿਹਾ ਕਿ ਅੱਗੋਂ ਬੱਘੀ ਆਉਂਦੀ ਹੈ। ਕੋਈ ਪਰਵਾਹ ਨਹੀਂ ਕੀਤੀ-ਉਹਦੀ ਕਮਿਸ਼ਨਰ ਦੀ, ਅੱਗੋਂ ਭੀੜਾ ਥਾਂ ਆ ਗਿਆ ਤੇ ਮਾਰਿਆ ਵੱਟ ਕੇ ਖੂੰਡਾ ਕਮਿਸ਼ਨਰ ਦੀ ਘੋੜੀ ਨੂੰ, ਉਹ ਪਿੱਛੇ ਨੂੰ ਭੱਜ ਗਈ-ਲੈ ਕੇ ਬੱਘੀ। ਕੋਈ ਪਰਵਾਹ ਨਹੀਂ ਕੀਤੀ।"

–ਲਾਲ ਏਹਿ ਰਤਨ ਭਾਗ ਪਹਿਲਾ, ਪੰਨਾ 263

## ਸੂਬਾ ਬ੍ਰਹਮਾ ਸਿੰਘ

### ਪਿੰਡ ਦਰਿਆਪੁਰ (ਕੈਥਲ) ਹੁਣ ਜ਼ਿਲ੍ਹਾ ਫਤਿਹਾਬਾਦ

ਸੂਬਾ ਬ੍ਰਹਮਾ ਸਿੰਘ ਸਪੁੱਤਰ ਸ. ਗੁਲਾਬ ਸਿੰਘ ਜ਼ਿਮੀਂਦਾਰ, ਪਿੰਡ ਦਰਿਆਪੁਰ (ਕੈਥਲ) ਦੇ ਰਹਿਣ ਵਾਲੇ ਸਨ। ਇਨ੍ਹਾਂ ਦਾ ਜਨਮ ਲਗਭਗ ਸੰਨ 1822 'ਚ ਹੋਇਆ।

**ਸੂਬਾ ਬ੍ਰਹਮਾ ਸਿੰਘ** (ਆਪਣਾ ਬਿਆਨ) – "ਪੁੱਤਰ ਗੁਲਾਬ ਸਿੰਘ, ਉਮਰ 5● ਦੇ ਲਗਭਗ, ਜੱਟ, ਦਰੀਆਪੁਰ (ਕੈਥਲ) ਅਣ੍ਹਦਾੜ੍ਹੀਆਂ ਹੀ ਉਦਾਸੀ ਸਾਧ ਬਣਿਆ। ਕਸ਼ਮੀਰੋਂ ਮੁੜਦਿਆਂ 1916 ਬਿਕ੍ਰਮੀ (ਸੰਨ 1859) ਵਿਚ ਹਜ਼ਰੋਂ ਵਿਖੇ ਗੁਰੂ ਬਾਲਕ ਸਿੰਘ ਤੋਂ ਨਾਮਦਾਨ ਲਿਆ। ਸੰਮਤ 1921 ਬਿਕ੍ਰਮੀ ਵਿਚ ਉਹ ਗਿੱਲ ਪਿੰਡ ਵਿਚ ਰਹਿ ਰਿਹਾ ਸੀ (ਜਮੀਅਤ ਸਿੰਘ ਵਾਲੇ ਗਿੱਲ), ਉਸੇ ਵਰ੍ਹੇ ਅੰਮ੍ਰਿਤਸਰ ਵਿਖੇ ਗੁਰੂ ਰਾਮ ਸਿੰਘ ਨੂੰ ਮਿ-ਲਿਆ ਤੇ ਉਹਨਾਂ ਨਾਲ ਭੈਣੀ ਸਾਹਿਬ ਆ ਗਿਆ। ਗੁਰੂ ਰਾਮ ਸਿੰਘ ਨੇ ਉਹਨੂੰ ਗੁਜਰਾਂਵਾਲਾ, ਸਿਆਲਕੋਟ ਦੇ ਦੂਰ ਦੁਰਾਡੇ ਇਲਾਕਿਆ ਵਿਚ ਕੂਕਾ ਪੰਥ ਦਾ ਪਰਚਾਰ ਪਰਸਾਰ ਕਰਨ ਲਈ ਕਿਹਾ ਜੋ ਉਹ ਜੋਤਾ ਸਿੰਘ (ਢੈਪਈ) ਦੇ ਕਦੇ ਨਾਲ ਅਤੇ ਕਦੇ ਇਕੱਲਾ ਕਰਦਾ ਰਿਹਾ। ਉਹ ਲੋਕਾਂ ਨੂੰ ਚੋਰੀ ਨਾ ਕਰਨ, ਕੁੜੀਆਂ ਨੂੰ ਨਾ ਮਾਰਨ, ਧੀਆਂ ਭੈਣਾਂ ਦੇ ਪੈਸੇ ਲੈ ਕੇ ਵਿਆਹ ਨਾ ਕਰਨ ਲਈ ਕਹਿੰਦਾ ਰਹਿੰਦਾ ਹੈ।"

**ਅੰਗ੍ਰੇਜ਼ ਅਫ਼ਸਰ ਮੈਕਨਬ ਅਨੁਸਾਰ** – ਇਹ ਬੰਦਾ ਹਕੀਕੀ ਤੌਰ 'ਤੇ ਧਾਰਮਿਕ ਹੈ ਪਰ ਉਕਸਾਉਣ ਮਗਰੋਂ

ਜੋਸ਼ੀਲਾ ਹੋ ਸਕਦਾ ਹੈ। ਇਹ ਵਰ੍ਹਿਆਂ ਤੋਂ ਤਰਤੀਬ ਨਾਲ ਬਗਾਵਤ ਦਾ ਪਰਚਾਰ ਕਰਦਾ ਆ ਰਿਹਾ ਹੈ। ਸਾਹਿਬ ਸਿੰਘ, ਲੱਖਾ ਸਿੰਘ, ਕਾਹਨ ਸਿੰਘ ਜਿਉਂ ਇਸਨੂੰ ਵੀ ਤਾ ਉਮਰ ਦੇਸ਼ ਨਿਕਾਲਾ ਦੇ ਦਿੱਤਾ ਜਾਵੇ।

18 ਮਾਰਚ ਸੰਨ 1887 ਸੂਬਾ ਬ੍ਰਹਮਾ ਸਿੰਘ ਦੀ ਮੌਲਮੀਨ ਤੋਂ ਰਿਹਾਈ ਦੇ ਆਦੇਸ਼ ਸਰਕਾਰ ਨੇ ਜਾਰੀ ਕਰ ਦਿੱਤੇ ਸਨ। ਸੂਬਾ ਜੀ ਦੀ ਬੁਢਾਪੇ ਅਤੇ ਕਮਜ਼ੋਰੀ ਦੀ ਅਵਸਥਾ ਕਾਰਣ ਸਰਕਾਰ ਨੂੰ ਉਨ੍ਹਾਂ ਨੂੰ ਰਿਹਾਅ ਕਰਨਾ ਪਿਆ।

------

**ਸੂਬਾ ਰੂੜ ਸਿੰਘ, ਸੂਬਾ ਪਹਾੜਾ ਸਿੰਘ ਅਤੇ ਸੂਬਾ ਮਲੂਕ ਸਿੰਘ** :– ਇਨ੍ਹਾਂ ਤਿੰਨਾਂ ਨੂੰ 15 ਦਸੰਬਰ ਸੰਨ 1872 ਨੂੰ ਅਲਾਹਾਬਾਦ ਜੇਲ੍ਹ ਚੋਂ ਬੰਬਈ ਪ੍ਰੈਸੀਡੈਂਸੀ ਦੇ ਕਿਲ੍ਹਾ ਅਸੀਰਗੜ੍ਹ ਵਿਖੇ ਕੈਦ ਵਿਚ ਭੇਜਿਆ ਗਿਆ। ਇਹਨਾਂ ਨੂੰ ਕਿਲ੍ਹੇ ਵਿਚ ਮਿਲਟਰੀ ਗਾਰਦ ਦੇ ਪਹਿਰੇ ਹੇਠ ਹੀ ਘੁੰਮਣ ਫਿਰਨ ਦੀ ਆਗਿਆ ਸੀ। ਸੂਬਾ ਪਹਾੜਾ ਸਿੰਘ 2 ਮਾਰਚ ਸੰਨ 1882 ਨੂੰ ਅਤੇ ਸੂਬਾ ਰੂੜ ਸਿੰਘ ਨਵੰਬਰ 1884 ਨੂੰ ਅਸੀਰਗੜ੍ਹ ਕਿਲ੍ਹੇ ਵਿਖੇ ਪ੍ਰਾਣ ਤਿਆਗ ਗਏ। ਸੂਬਾ ਮਲੂਕ ਸਿੰਘ ਨੂੰ 17 ਜਨਵਰੀ ਸੰਨ 1887 ਨੂੰ ਅਸੀਰਗੜ੍ਹ ਦੇ ਕਿਲ੍ਹੇ ਤੋਂ ਰਿਹਾਅ ਕਰ ਕੇ ਫਿਰੋਜ਼ਪੁਰ ਲਈ ਰੇਲ 'ਤੇ ਬਿਠਾ ਦਿੱਤਾ ਗਿਆ।

## ਸੂਬਾ ਰੂੜ ਸਿੰਘ

### ਪਿੰਡ ਬਨਵਾਲੀਪੁਰ, ਬਲਾਕ ਨੌਸ਼ਹਿਰਾ ਪੰਨੂਆ, ਤਹਿਸੀਲ ਤੇ ਜ਼ਿਲ੍ਹਾ ਤਰਨਤਾਰਨ

ਸੂਬਾ ਰੂੜ ਸਿੰਘ ਅਤੇ ਸੂਬਾ ਸਾਹਿਬ ਸਿੰਘ ਦੋਵੇਂ ਭਰਾ, ਸਪੁੱਤਰ ਸ. ਦਿਆਲ ਸਿੰਘ (ਰਾਮਗੜ੍ਹੀਏ ਸਿੱਖ) ਪਿੰਡ ਬਨਵਾਲੀਪੁਰ (ਬੰਗਾਲੀਪੁਰ), ਹੁਣ ਬਲਾਕ ਨੌਸ਼ਹਿਰਾ ਪੰਨੂਆ, ਤਹਿਸੀਲ ਤੇ ਜ਼ਿਲ੍ਹਾ ਤਰਨਤਾਰਨ ਦੇ ਰਹਿਣ ਵਾਲੇ ਤਰਖਾਣ ਸਿੱਖ ਸਨ। ਸੂਬਾ ਰੂੜ ਸਿੰਘ ਦਾ ਜਨਮ ਸੰਨ 1831 'ਚ ਹੋਇਆ।

**ਸੂਬਾ ਰੂੜ ਸਿੰਘ** (ਆਪਣਾ ਬਿਆਨ) – "ਪੁੱਤਰ ਦਿਆਲ ਸਿੰਘ, ਤਰਖਾਣ ਸਿੱਖ, ਉਮਰ 41 ਵਰ੍ਹੇ, ਬੰਗਾਲ–ਿਪੁਰ। ਅੰਮ੍ਰਿਤਸਰ ਵਿਚ ਰਹਿੰਦਾ, ਪਰਵਾਰ ਸਣੇ ਤੇ ਕਾਰਵਿਹਾਰ ਕਰਦਾ। ਸੰਮਤ 1917 ਬਿਕ੍ਰਮੀ ਵਿਚ ਗੁਰੂ ਰਾਮ ਸਿੰਘ ਨੇ ਕੂਕਾ ਬਣਾਇਆ। ਆਨੰਦਪੁਰ ਦੇ ਹੋਲੇ ਤੋਂ ਬਾਦ ਉਸਨੂੰ ਭਜਨ ਦੇਣ ਦਾ ਅਧਿਕਾਰ ਮਿਲਿਆ। ਸ਼ਹਿਰ ਵਿਚ ਸਿੱਖਿਆ ਦਿੰਦਾ ਹੈ।"

**ਅੰਗ੍ਰੇਜ਼ ਅਫ਼ਸਰ ਮੈਕਨਬ ਅਨੁਸਾਰ** – "ਬੰਦਾ ਨਿਸ਼ਾਨੇ ਵਾਲਾ ਨਹੀਂ, ਸਾਹਿਬ ਸਿੰਘ ਦਾ ਭਾਈ ਹੋਣਾ ਹੀ ਉਸਦਾ ਰੁਤਬਾ ਹੈ।

ਸਖ਼ਤ ਕੈਦ ਵਿਚ ਸੂਬਾ ਰੂੜ ਸਿੰਘ, ਨਵੰਬਰ ਸੰਨ 1884 ਨੂੰ ਕਿਲ੍ਹਾ ਅਸੀਰਗੜ੍ਹ ਵਿਖੇ ਪ੍ਰਾਣ ਤਿਆਗ ਗਏ। ਪੰਜਾਬ ਦੇ ਸੁਤੰਤਰਤਾ ਸੰਗ੍ਰਾਮ ਦੇ ਗੌਰਵਮਈ ਇਤਿਹਾਸ ਵਿਚ ਸੂਬਾ ਰੂੜ ਸਿੰਘ ਦਾ ਨਾਮ ਸ਼ਹੀਦ ਵਜੋਂ ਅਮਰ ਰਹੇਗਾ।

# ਸੂਬਾ ਪਹਾੜਾ ਸਿੰਘ

### ਪਿੰਡ ਮਲੌਂਦ, ਬਲਾਕ/ਤਹਿਸੀਲ ਮਲੌਂਦ, ਜ਼ਿਲ੍ਹਾ ਲੁਧਿਆਣਾ

ਸੂਬਾ ਪਹਾੜਾ ਸਿੰਘ ਸਪੁੱਤਰ ਸ੍ਰੀ ਹੇਮਾ ਚੰਦ ਜ਼ਿਮੀਂਦਾਰ, ਪਿੰਡ ਮਲੌਂਦ, ਜ਼ਿਲ੍ਹਾ ਲੁਧਿਆਣਾ ਦੇ ਰਹਿਣ ਵਾਲੇ ਸਨ। ਇਨ੍ਹਾਂ ਦਾ ਜਨਮ ਸੰਨ 1822 'ਚ ਹੋਇਆ।

**ਸੂਬਾ ਪਹਾੜਾ ਸਿੰਘ** (ਆਪਣਾ ਬਿਆਨ) – "ਪੁੱਤਰ ਹੇਮਾ, ਜਾਤੀ ਜੱਟ, ਉਮਰ 42, ਪਿੰਡ ਮਲੌਂਦ

ਉਹ ਸਰਦਾਰ ਮਿੱਤ ਸਿੰਘ (ਬਦਨ ਸਿੰਘ ਦੇ ਪਿਤਾ) ਦੀ ਨੌਕਰੀ ਵਿਚ ਸੀ ਪਰ ਗਦਰ ਵਾਲੇ ਵਰ੍ਹੇ (1857) ਇਸ ਨੇ ਇਹ ਨੌਕਰੀ ਛੱਡ ਦਿੱਤੀ ਅਤੇ ਨਿਰਮਲਾ ਸਾਧ ਬਣ ਗਿਆ। ਸੰਮਤ 1917 ਬਿਕ੍ਰਮੀ ਵਿਚ ਗੁਰੂ ਰਾਮ ਸਿੰਘ ਨੇ ਉਹਨੂੰ ਕੂਕਾ ਬਣਾਇਆ ਅਤੇ ਪੰਜ ਵਰ੍ਹੇ ਪਹਿਲਾ ਉਹਨੂੰ ਸੂਬਾ ਥਾਪਿਆ ਗਿਆ।

ਉਦੋਂ ਤੋਂ ਉਹ ਸਿਆੜ੍ਹ (ਥਾਣਾ ਡੇਹਲੋਂ–ਲੁਧਿਆਣਾ) ਰਹਿ ਰਿਹਾ ਹੈ ਜਿੱਥੇ ਉਸਦੇ ਕਈ ਸੰਬੰਧੀ ਅਤੇ ਕਈ ਨਾਮਧਾਰੀ ਕੂਕੇ ਹਨ। ਗੁਰੂ ਰਾਮ ਸਿੰਘ ਨਾਲ ਸਾਰਿਆਂ ਹੀ ਮੇਲਿਆ ਵਿਖੇ, ਅੰਮ੍ਰਿਤਸਰ, ਅਨੰਦਪੁਰ ਅਤੇ ਕੋਠੇ ਵਿਖੇ ਹਾਜ਼ਰ ਸੀ ਪਰ ਦਮਦਮਾ ਸਾਹਿਬ ਵਿਖੇ ਨਹੀਂ ਸੀ।"

**ਅੰਗ੍ਰੇਜ਼ ਅਫ਼ਸਰ ਮੈਕਨਬ ਅਨੁਸਾਰ** – "ਕੱਟੜ, ਖਤਰਨਾਕ ਜਾਪਦਾ ਬੰਦਾ ... ਚਿਹਰੇ ਤੋਂ ਉਸ ਦਾ ਇਰਾਦਾ ਝਲਕਦਾ ਹੈ। ਇਕ ਪ੍ਰਭਾਵਸ਼ਾਲੀ ਸੂਬਾ ਹੈ ਅਤੇ ਇਕ ਖਤਰਨਾਕ ਵਿਅਕਤੀ ਹੈ। ਬ੍ਰਹਮਾ ਸਿੰਘ ਤੋਂ ਵੱਧ ਖ਼ਤਰਨਾਕ ਹੈ। ਘੱਟੋ ਘਟ 10 ਵਰ੍ਹੇ ਦੇਸ਼ ਨਿਕਾਲਾ ਦਿੱਤਾ ਜਾਣਾ ਚਾਹੀਦਾ ਹੈ।"

ਸੂਬਾ ਪਹਾੜਾ ਸਿੰਘ ਅਸੀਰਗੜ੍ਹ ਕਿਲ੍ਹੇ ਦੀ ਸਖ਼ਤ ਕੈਦ ਵਿਚ ਗੁਰਦੇ ਦੀ ਕਿਸੇ ਬੀਮਾਰੀ ਤੋਂ ਪੀੜਤ ਰਹਿਣ ਤੋਂ ਬਾਅਦ 2 ਮਾਰਚ ਸੰਨ 1882 ਨੂੰ ਸਵੇਰੇ 5 ਵਜੇ ਪ੍ਰਾਣ ਤਿਆਗ ਗਏ। ਪੰਜਾਬ ਦੇ ਸੁਤੰਤਰਤਾ ਸੰਗ੍ਰਾਮ ਦੇ ਗੌਰਵਮਈ ਇਤਿਹਾਸ ਵਿਚ ਸੂਬਾ ਪਹਾੜਾ ਸਿੰਘ ਦਾ ਨਾਮ ਸ਼ਹੀਦ ਵਜੋਂ ਅਮਰ ਰਹੇਗਾ।

# ਸੂਬਾ ਮਲੂਕ ਸਿੰਘ

### ਪਿੰਡ ਭੂਲੇ ਵਾਲਾ, ਬਲਾਕ ਮਲੌਟ, ਤਹਿਸੀਲ ਤੇ ਜ਼ਿਲ੍ਹਾ ਮੁਕਤਸਰ

ਸੂਬਾ ਮਲੂਕ ਸਿੰਘ ਸਪੁੱਤਰ ਸ. ਸੁੱਖਾ ਸਿੰਘ, ਪਿੰਡ ਭੂਲੇ ਵਾਲਾ, ਬਲਾਕ ਮਲੌਟ, ਤਹਿਸੀਲ ਤੇ ਜ਼ਿਲ੍ਹਾ ਮੁਕਤਸਰ (ਪਹਿਲੋਂ ਫਿਰੋਜ਼ਪੁਰ) ਦੇ ਰਹਿਣ ਵਾਲੇ ਸਨ। ਇਨ੍ਹਾਂ ਦਾ ਜਨਮ ਕ੍ਰੀਬ ਸੰਨ 1833 'ਚ ਹੋਇਆ।

**ਸੂਬਾ ਮਲੂਕ ਸਿੰਘ** (ਆਪਣਾ ਬਿਆਨ) – "ਪੁੱਤਰ ਸੁੱਖਾ ਸਿੰਘ, 39 ਵਰ੍ਹੇ, ਪਿੰਡ ਭੂਲੇਵਾਲਾ, ਮੁਕਤਸਰ (ਫਿਰੋਜ਼ਪੁਰ) ਸੰਮਤ 1921 ਬਿਕ੍ਰਮੀ ਵਿਚ ਕੂਕਾ ਬਣਾਇਆ ਤੇ ਦੋ ਸਾਲ ਬਾਦ ਸੂਬਾ ਥਾਪ ਦਿੱਤਾ।

**ਅੰਗ੍ਰੇਜ਼ ਅਫ਼ਸਰ ਮੈਕਨਬ ਅਨੁਸਾਰ** – "ਮਲੂਕ ਸਿੰਘ, ਸੰਨ 1869 ਫਰਵਰੀ ਦੀਆਂ (ਥਰਾਜਵਾਲਾ) ਘਟਨਾਵਾਂ ਸਮੇਂ ਪ੍ਰਭਾਵਸ਼ਾਲੀ ਅਤੇ ਕੱਟੜ ਬਾਗ਼ੀ ਸੀ। ਉਹਨੂੰ ਦੋ ਸਾਲ ਬਾਅਦ ਇਸ ਸ਼ਰਤ ਤੇ ਘਰ ਭੇਜਿਆ ਜਾ ਸਕਦਾ ਹੈ ਕਿ ਪੁਲਿਸ ਨਿਗਰਾਨੀ ਹੇਠ ਘਰ ਵਿਚ ਹੀ ਰਹੇਗਾ। ਕਿਸੇ ਕਿਸਮ ਦੇ ਮੇਲੇ, ਮੀਟਿੰਗਾਂ ਵਿਚ ਭਾਗ ਨਹੀਂ ਲਵੇਗਾ।

17 ਜਨਵਰੀ ਸੰਨ 1887 ਨੂੰ ਸੂਬਾ ਮਲੂਕ ਸਿੰਘ ਨੂੰ ਇਨ੍ਹਾਂ ਸ਼ਰਤਾਂ ਨਾਲ ਕਿ ਉਹ ਆਪਣਾ ਪਿੰਡ, ਜ਼ਿਲ੍ਹਾ ਮੈਜਿਸਟਰੇਟ ਜਾਂ ਪੁਲਿਸ ਕਪਤਾਨ ਦੀ ਮਨਜ਼ੂਰੀ ਬਿਨਾਂ ਨਹੀਂ ਛੱਡੇਗਾ, ਅਸੀਰਗੜ੍ਹ ਦੇ ਕਿਲ੍ਹੇ ਤੋਂ ਰਿਹਾਅ ਕਰ ਕੇ, ਫਿਰੋਜ਼ਪੁਰ ਲਈ ਰੇਲ 'ਤੇ ਬਿਠਾ ਦਿੱਤਾ ਗਿਆ।

------

4. **ਸੂਬਾ ਮਾਨ ਸਿੰਘ ਅਤੇ ਸੂਬਾ ਹੁਕਮਾ ਸਿੰਘ** : ਇਨ੍ਹਾਂ ਦੋਹਾਂ ਨੂੰ ਇਕ ਦਸੰਬਰ ਸੰਨ 1872 ਨੂੰ ਅਲਾਹਾਬ-ਾਦ ਜੇਲ੍ਹ ਤੋਂ ਚੁਨਾਰ ਦੇ ਕਿਲ੍ਹੇ ਵਿਚ ਭੇਜ ਕੇ ਉਥੇ ਕੈਦ ਰੱਖਿਆ ਗਿਆ। 17 ਫਰਵਰੀ ਸੰਨ 1887 ਨੂੰ ਚੁਨਾਰ ਦੇ ਕਿਲ੍ਹੇ ਵਿਚੋਂ ਰਿਹਾਅ ਕਰ ਕੇ ਇਨ੍ਹਾਂ ਦੋਹਾਂ ਸੂਬਿਆਂ ਨੂੰ ਅੰਗ੍ਰੇਜ਼ ਸਰਕਾਰ ਨੇ ਇਹ ਸ਼ਰਤ ਲਗਾ ਕੇ ਕਿ ਉਹ ਆਪਣਾ ਪਿੰਡ, ਜ਼ਿਲ੍ਹਾ ਮੈਜਿਸਟਰੇਟ ਜਾਂ ਪੁਲਿਸ ਕਪਤਾਨ ਦੀ ਮਨਜ਼ੂਰੀ ਬਿਨਾਂ ਨਹੀਂ ਛੱਡਣਗੇ, ਵਾਪਸ ਭੇਜ ਦਿੱਤਾ।

## ਸੂਬਾ ਮਾਨ ਸਿੰਘ

### ਪਿੰਡ ਸੈਦੋਕੇ, ਬਲਾਕ/ਤਹਿਸੀਲ ਨਿਹਾਲ ਸਿੰਘ ਵਾਲਾ ਜ਼ਿਲ੍ਹਾ ਮੋਗਾ

ਸੂਬਾ ਮਾਨ ਸਿੰਘ ਸਪੁੱਤਰ ਸ. ਮੱਖਣ ਸਿੰਘ ਜ਼ਿਮੀਂਦਾਰ, ਪਿੰਡ ਸੈਦੋਕੇ, ਹੁਣ ਬਲਾਕ ਤੇ ਤਹਿਸੀਲ ਨਿਹਾਲ ਸਿੰਘ ਵਾਲਾ ਜ਼ਿਲ੍ਹਾ ਮੋਗਾ (ਪਹਿਲੋਂ ਫਿਰੋਜ਼ਪੁਰ) ਦੇ ਰਹਿਣ ਵਾਲੇ ਸਨ। ਇਨ੍ਹਾਂ ਦਾ ਜਨਮ ਸੰਨ 1832 'ਚ ਹੋਇਆ।

ਸੂਬਾ ਮਾਨ ਸਿੰਘ ਤੇ ਸੂਬਾ ਹੁਕਮਾ ਸਿੰਘ ਨੂੰ ਅਲਾਹਾਬਾਦ ਤੋਂ ਚੁਨਾਰ ਕਿਲ੍ਹੇ ਵਿਚ ਕੈਦ ਕੀਤਾ ਗਿਆ।

**ਸੂਬਾ ਮਾਨ ਸਿੰਘ** (ਆਪਣਾ ਬਿਆਨ) – "ਪੁੱਤਰ ਮੱਖਣ ਸਿੰਘ ਸੈਦੋਕੇ (ਫਿਰੋਜ਼ਪੁਰ), 4● ਸਾਲ, ਜੱਟ, ਸੰਮਤ 1922 ਬਿਕ੍ਰਮੀ ਵਿਚ ਉਸਨੂੰ, ਜੋ ਵਾਹੀਵਾਨ ਹੈ, ਗੁਰੂ ਰਾਮ ਸਿੰਘ ਨੇ ਕੂਕਾ ਬਣਾਇਆ।"

**ਅੰਗ੍ਰੇਜ਼ ਅਫ਼ਸਰ ਮੈਕਨਬ ਅਨੁਸਾਰ** – "ਇਹ ਕੋਈ ਵੀ ਨੁਕਸਾਨ ਨਾ ਪਹੁੰਚਾਉਣ ਵਾਲਾ ਸ਼ਾਂਤ ਵਿਅਕਤੀ ਹੈ – ਇਕ ਬਹੁਤ ਹੀ ਸਧਾਰਨ ਜੱਟ ਸਿੱਖ, ਪਰ ਸਰਗਰਮ ਪ੍ਰਾਪੇਗੰਡਾ ਕਰਨ ਵਾਲਾ ਹੈ। ਜੇ ਹਾਲਾਤ ਸ਼ਾਂਤ ਹੋਣ ਤਾਂ ਇਸ ਨੂੰ ਤਿੰਨਾਂ ਸਾਲਾਂ ਬਾਅਦ ਇਸ ਸ਼ਰਤ 'ਤੇ ਘਰ ਵਾਪਸ ਭੇਜਿਆ ਜਾ ਸਕਦਾ ਹੈ ਕਿ ਪੁਲਿਸ ਨਿਗਰਾਨੀ ਹੇਠ ਘਰ ਵਿਚ ਹੀ ਰਹੇਗਾ। ਕਿਸੇ ਕਿਸਮ ਦੇ ਮੇਲੇ, ਮੀਟਿੰਗਾਂ ਵਿਚ ਭਾਗ ਨਹੀਂ ਲਵੇਗਾ। ਪਰ ਇਸ ਨੂੰ ਕਦੇ ਵੀ ਮਲੂਕ ਸਿੰਘ ਦੇ ਨਾਲ ਨਾ ਵਾਪਸ ਭੇਜਿਆ ਜਾਵੇ ਕਿਉਂਕਿ ਦੋਵੇਂ ਇੱਕੋ ਹੀ ਖਿੱਤੇ ਨਾਲ ਸੰਬੰਧਤ ਹਨ।"

17 ਫਰਵਰੀ ਸੰਨ 1887 ਨੂੰ ਸੂਬਾ ਮਾਨ ਸਿੰਘ ਨੂੰ ਇਨ੍ਹਾਂ ਸ਼ਰਤਾਂ ਨਾਲ ਕਿ ਉਹ ਆਪਣਾ ਪਿੰਡ, ਜਿਲ੍ਹਾ ਮੈਜਿਸਟਰੇਟ ਜਾਂ ਪੁਲਿਸ ਕਪਤਾਨ ਦੀ ਮਨਜ਼ੂਰੀ ਬਿਨਾਂ ਨਹੀਂ ਛੱਡੇਗਾ, ਚੁਨਾਰ ਦੇ ਕਿਲ੍ਹੇ ਤੋਂ ਰਿਹਾਅ ਕਰ ਕੇ, ਪੰਜਾਬ ਲਈ ਰੇਲ ਗੱਡੀ 'ਤੇ ਚਾੜ੍ਹ ਦਿੱਤਾ ਗਿਆ।

## ਸੂਬਾ ਹੁਕਮਾ ਸਿੰਘ

### ਪਿੰਡ ਪਿੱਥੋ, ਬਲਾਕ ਰਾਮਪੁਰਾ, ਤਹਿਸੀਲ ਫੂਲ, ਜ਼ਿਲ੍ਹਾ ਬਠਿੰਡਾ

ਸੂਬਾ ਹੁਕਮਾ ਸਿੰਘ, ਸਪੁੱਤਰ ਸ. ਮਿਹਰ ਸਿੰਘ ਜ਼ਿਮੀਂਦਾਰ, ਪਿੰਡ ਪਿੱਥੋ, ਹੁਣ ਬਲਾਕ ਰਾਮਪੁਰਾ, ਤਹਿਸੀਲ ਫੂਲ, ਜ਼ਿਲ੍ਹਾ ਬਠਿੰਡਾ (ਉਦੋਂ ਰਿਆਸਤ ਨਾਭਾ) ਦੇ ਰਹਿਣ ਵਾਲੇ ਸਨ। ਇਨ੍ਹਾਂ ਦਾ ਜਨਮ ਸੰਨ 1837 ’ਚ ਹੋਇਆ।

ਸੂਬਾ ਹੁਕਮਾ ਸਿੰਘ ਤੇ ਸੂਬਾ ਮਾਨ ਸਿੰਘ ਨੂੰ ਅਲਾਹਾਬਾਦ ਤੋਂ ਚੁਨਾਰ ਕਿਲ੍ਹੇ ਵਿਚ ਕੈਦ ਕੀਤਾ ਗਿਆ।

**ਸੂਬਾ ਹੁਕਮਾ ਸਿੰਘ** (ਆਪਣਾ ਬਿਆਨ) – “ਪਿੰਡ ਪਿੱਥੋਕੇ (ਰਿਆਸਤ ਨਾਭਾ), ਉਮਰ 35, ਜਾਤੀ ਜੱਟ

ਸੰਮਤ 1914 ਬਿਕਰਮੀ ਵਿਚ ਉਸਨੂੰ ਭੈਣੀ ਸਾਹਿਬ ਵਿਖੇ ਗੁਰੂ ਰਾਮ ਸਿੰਘ ਨੇ ਕੂਕਾ ਬਣਾਇਆ ਅਤੇ 1923 ਬਿਕਰਮੀ ਵਿਚ ਉਸਨੂੰ ਸੂਬਾ ਥਾਪਿਆ ਗਿਆ। ਕੂਕਾ ਬਣਨ ਤੋਂ ਪਹਿਲਾ ਉਹ ਨਿਰਮਲਾ ਸਾਧ ਸੀ ਤੇ ਪਿਛਲੇ 20 ਵਰ੍ਹਿਆਂ ਵਿਚ ਉਹ ਕਦੇ ਕਦਾਈ ਹੀ ਆਪਣੇ ਪਿੰਡ ਗਿਆ ਹੋਵੇਗਾ। ਉਸ ਦਾ ਕੋਈ ਪਰਵਾਰ ਨਹੀਂ। ਉਹ ਭੈਣੀ ਸਾਹਿਬ ਵਿਖੇ ਰਹਿ ਕੇ ਪਵਿੱਤਰ ਪੋਥੀਆਂ ਦੀ ਨਕਲ ਕਰਦਾ ਹੈ ਅਤੇ ਜੇ ਕੋਈ ਚਾਹੇ ਤਾਂ ਉਸ ਨੂੰ ਨਾਮ ਵੀ ਦੇ ਦਿੰਦਾ ਹੈ।

ਉਸ ਬਾਰੇ ਵੀ ਲਿਖਿਆ ਗਿਆ ਹੈ “ਇਕ ਉਤਸ਼ਾਹੀ ਸੂਬਾ ਹਮੇਸ਼ਾਂ ਗੁਰੂ ਰਾਮ ਸਿੰਘ ਨਾਲ ਅਤੇ ਆਮ ਕਰਕੇ ਬਗਾਵਤ ਦਾ ਪਰਚਾਰ ਕਰਨ ਵਾਲਾ।”

**ਅੰਗ੍ਰੇਜ਼ ਅਫ਼ਸਰ ਮੈਕਨਬ ਅਨੁਸਾਰ** – “ਇਹ ਕੋਈ ਜਿਆਦਾ ਮਹੱਤਵਪੂਰਵ ਵਿਅਕਤੀ ਨਹੀਂ। ਵਰ੍ਹਿਆਂ ਤੱਕ ਇਹ ਗੁਰੂ ਰਾਮ ਸਿੰਘ ਦਾ ਨਿਜੀ ਸੇਵਕ ਰਿਹਾ ਹੈ। ਇਹ, ਪੋਥੀਆਂ ਜੋ ਕੂਕਿਆਂ ਪਾਸੋਂ ਮਿਲਦੀਆਂ ਹਨ, ਬਾਗ਼ੀ ਸੁਰ ਵਾਲੀਆਂ, ਉਹਨਾਂ ਦੀਆਂ ਨਕਲਾਂ ਕਰਦਾ ਰਿਹਾ ਹੈ। ਜੇ ਸਭ ਠੀਕ ਠਾਕ ਹੋ ਜਾਵੇ ਤਾਂ ਵਰ੍ਹੇ ਬਾਅਦ ਇਸ ਨੂੰ ਨਾਭਾ ਰਿਆਸਤ ਦੇ ਹਵਾਲੇ ਕਰ ਕੇ ਉਪਰੁਕਤ ਸ਼ਰਤਾਂ ਲਗਾ ਕੇ ਵਾਪਸ ਭੇਜਿਆ ਜਾ ਸਕਦਾ ਹੈ।”

17 ਫਰਵਰੀ ਸੰਨ 1887 ਨੂੰ ਅੰਗ੍ਰੇਜ਼ ਸਰਕਾਰ ਨੇ ਇਨ੍ਹਾਂ ਸ਼ਰਤਾਂ ਨਾਲ ਕਿ ਉਹ ਆਪਣਾ ਪਿੰਡ, ਜਿਲ੍ਹਾ ਮੈਜਿਸਟਰੇਟ ਜਾਂ ਪੁਲਿਸ ਕਪਤਾਨ ਦੀ ਮਨਜ਼ੂਰੀ ਬਿਨਾਂ ਨਹੀਂ ਛੱਡੇਗਾ, ਚੁਨਾਰ ਦੇ ਕਿਲ੍ਹੇ ਤੋਂ ਰਿਹਾਅ ਕਰ ਕੇ, ਪੰਜਾਬ ਲਈ ਰੇਲ ਗੱਡੀ ’ਤੇ ਚਾੜ੍ਹ ਦਿੱਤਾ ਗਿਆ।

-------

## ਸ. ਮੰਗਲ ਸਿੰਘ ਬਿਸ਼ਨਪੁਰੀ

### ਪਿੰਡ ਬਿਸ਼ਨਪੁਰਾ, ਜ਼ਿਲ੍ਹਾ ਲੁਧਿਆਣਾ

ਸ. ਮੰਗਲ ਸਿੰਘ ਪਿੰਡ ਬਿਸ਼ਨਪੁਰਾ ਰਿਆਸਤ ਪਟਿਆਲਾ (ਹੁਣ ਜ਼ਿਲ੍ਹਾ ਲੁਧਿਆਣਾ) ਦਾ ਪਹਿਲਾ ਪਿੰਡ ਕਿਲ੍ਹਾ ਰਾਇਪੁਰ (ਜ਼ਿਲ੍ਹਾ ਲੁਧਿਆਣਾ) ਸੀ।

ਸ. ਮੰਗਲ ਸਿੰਘ ਬਿਸ਼ਨਪੁਰੀ, ਮਹਾਰਾਜਾ ਪਟਿਆਲਾ ਦੇ ਰਿਸ਼ਤੇਦਾਰ ਸਨ। ਸਰਕਾਰੀ ਰਿਕਾਰਡ

ਅਨੁਸਾਰ, "ਮਹਾਰਾਜਾ ਪਟਿਆਲਾ ਨੇ ਉਸਨੂੰ ਕੂਕਿਆਂ ਨਾਲੋਂ ਨਿਖੇੜਨ ਲਈ ਬਹੁਤ ਪ੍ਰਲੋਭਨ ਦਿੱਤੇ ਪਰ ਜਦੋਂ ਸਰਦਾਰ ਨਾ ਮੰਨਿਆਂ ਤਾਂ ਉਸਨੂੰ ਰਿਆਸਤ ਵਿਚੋਂ ਬਾਹਰ ਕੱਢ ਦਿੱਤਾ ਗਿਆ ਤੇ ਹੁਣ ਉਹ ਗੁਰੂ ਰਾਮ ਸਿੰਘ ਦੇ ਨਾਲ ਹੀ ਰਹਿੰਦਾ ਹੈ।"

**ਅੰਗ੍ਰੇਜ਼ ਅਫ਼ਸਰ ਮੈਕਨਬ ਅਨੁਸਾਰ** – "ਸ. ਮੰਗਲ ਸਿੰਘ ਬਿਸ਼ਨਪੁਰੀ, ਗੁਰੂ ਰਾਮ ਸਿੰਘ ਦਾ ਬਹੁਤ ਮਹੱਤਵਪੂਰਨ ਅਨੁਯਾਈ ਹੈ। ਕੂਕਿਆਂ ਵਿਚ ਉਸਦਾ ਸ਼ਾਮਲ ਹੋਣਾਂ ਕਿਸੇ ਮਨੋਰਥ ਲਈ ਹੈ ਨਾ ਕਿ ਕਿਸੇ ਪੁਰਾਣੀ ਘਟਨਾ ਸਦਕਾ ਤੇ ਜੇ ਕੂਕਿਆਂ ਦੇ ਢੰਗ ਨਾਲ ਸਿੱਖ ਰਾਜ ਕਾਇਮ ਹੋ ਜਾਂਦਾ ਤਾਂ ਉਸਨੂੰ ਗੁਰੂ ਰਾਮ ਸਿੰਘ ਤੋਂ ਵੀ ਵੱਧ ਲਾਭ ਹੋਣਾ ਸੀ। ਪਰ ਕਿਉਂਕਿ ਮੰਗਲ ਸਿੰਘ ਮਹਾਰਾਜਾ ਪਟਿਆਲਾ ਦਾ ਕੈਦੀ ਹੈ, ਸਾਡਾ ਨਹੀਂ ਇਸ ਲਈ, ਉਹ (ਮੈਕਨਬ) ਕੋਈ ਰਾਇ ਨਹੀਂ ਦੇਵੇਗਾ, ਸਜ਼ਾ ਦੇ ਸਬੰਧ ਵਿਚ।"

ਮੈਕਨਬ ਅਨੁਸਾਰ ਇਸ ਬੰਦੇ ਵਿਰੁੱਧ ਕਿਸੇ ਵੀ ਅਧੂਰੀ ਕਾਰਵਾਈ ਦਾ ਉਹ ਵਿਰੋਧ ਕਰੇਗਾ ਜਾਂ ਤਾਂ ਇਸਨੂੰ ਤੁਰੰਤ ਵਾਪਸ ਭੇਜ ਦਿੱਤਾ ਜਾਵੇ ਤੇ ਜਾਂ ਫਿਰ ਤਾਉਮਰ ਦੇਸ਼ ਨਿਕਾਲਾ ਦੇ ਦਿੱਤਾ ਜਾਵੇ।

ਅੰਤ ਸ. ਮੰਗਲ ਸਿੰਘ ਬਿਸ਼ਨਪੁਰੀ ਨੂੰ, ਮਹਾਰਾਜਾ ਮਹਿੰਦਰ ਸਿੰਘ ਪਟਿਆਲਾ ਦੀ ਸਿਫਾਰਸ਼ ਪਹੁੰਚ ਜਾਣ 'ਤੇ 3 ਮਾਰਚ ਸੰਨ 1873 ਨੂੰ ਅਲਾਹਾਬਾਦ ਦੇ ਕਿਲ੍ਹੇ ਦੀ ਕੈਦ ਵਿਚੋਂ ਰਿਹਾਅ ਕਰ ਦਿੱਤਾ ਗਿਆ।

------

# ‘ਕੂਕਾ ਅੰਦੋਲਨ’
# ਦੇ ਮਹਾਨ ਸੁਤੰਤਰਤਾ ਸੰਗਰਾਮੀ
# ਨਾਮਧਾਰੀ ਸ਼ਹੀਦਾਂ ਦੀ ਸੂਚੀ
# (ਪੰਜਾਬ ਦੇ ਨਵੇਂ ਬਣੇ ਜ਼ਿਲ੍ਹਿਆਂ ਅਨੁਸਾਰ)

# 'ਕੂਕਾ ਅੰਦੋਲਨ' ਦੇ ਮਹਾਨ ਸੁਤੰਤਰਤਾ ਸੰਗ੍ਰਾਮੀ–ਨਾਮਧਾਰੀ ਸ਼ਹੀਦ

## ਜ਼ਿਲ੍ਹਾ ਅੰਮ੍ਰਿਤਸਰ

| ਨੰ: | ਸ਼ਹੀਦ ਦਾ ਨਾਂ | ਬਲਾਕ/ਤਹਿਸੀਲ | ਪਿੰਡ |
|---|---|---|---|
| 1 | **ਸ਼ਹੀਦ ਹਾਕਮ ਸਿੰਘ ਪਟਵਾਰੀ** (ਅੰਮ੍ਰਿਤਸਰ ਸਾਕੇ ਦੇ ਸ਼ਹੀਦ) | ਚੋਗਾਵਾਂ/ਅਜਨਾਲਾ | ਮੌੜ੍ਹੇ ਕਲਾਂ |
| 2 | **ਸ਼ਹੀਦ ਝੰਡਾ ਸਿੰਘ ਔਲਖ** (ਅੰਮ੍ਰਿਤਸਰ ਸਾਕੇ ਦੇ ਸ਼ਹੀਦ) | ਚੋਗਾਵਾਂ/ਅਜਨਾਲਾ | ਠੱਠਾ (ਰਾਵਲ) |
| 3–6 | **ਸ਼ਹੀਦ ਲਹਿਣਾ ਸਿੰਘ ਪੰਨਵ, ਸ਼ਹੀਦ ਫ਼ਤਿਹ ਸਿੰਘ** (ਅੰਮ੍ਰਿਤਸਰ ਸਾਕੇ ਦੇ ਸ਼ਹੀਦ) **ਸ਼ਹੀਦ ਲਹਿਣਾ ਸਿੰਘ, ਸ਼ਹੀਦ ਸਿਪਾਹੀ ਲਾਲ ਸਿੰਘ,** (ਅੰਮ੍ਰਿਤਸਰ ਸਾਕੇ ਵਿਚ ਕਾਲੇ ਪਾਣੀ ਦੀ ਕੈਦ ਕੱਟ ਸ਼ਹੀਦ ਹੋਏ) | ਅੰਮ੍ਰਿਤਸਰ | ਅੰਮ੍ਰਿਤਸਰ |

## ਜ਼ਿਲ੍ਹਾ ਤਰਨਤਾਰਨ

| ਨੰ: | ਸ਼ਹੀਦ ਦਾ ਨਾਂ | ਬਲਾਕ/ਤਹਿਸੀਲ | ਪਿੰਡ |
|---|---|---|---|
| 1 | **ਸ਼ਹੀਦ ਬੀਹਲਾ ਸਿੰਘ ਸੰਧੂ** (ਅੰਮ੍ਰਿਤਸਰ ਸਾਕੇ ਦੇ ਸ਼ਹੀਦ) | ਭਿੱਖੀਵਿੰਡ/ਪੱਟੀ | ਨਾਰਲੀ |
| 2 | **ਸ਼ਹੀਦ ਹਾਕਮ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਤਰਨ ਤਾਰਨ/ ਤਰਨ ਤਾਰਨ | ਝਬਾਲ |
| 3–4 | **ਸੂਬਾ ਸਾਹਿਬ ਸਿੰਘ, ਸੂਬਾ ਰੂੜ ਸਿੰਘ** (ਕੂਕਾ ਅੰਦੋਲਨ ਦੇ ਕੈਦ ਕੱਟਦਿਆ ਸ਼ਹੀਦ ਹੋਣ ਵਾਲੇ ਸੂਬੇ ਸਾਹਿਬਾਨ) | ਨੌਸ਼ਹਿਰਾ ਪੰਨੂਆ/ ਤਰਨ ਤਾਰਨ | ਬਨਵਾਲੀਪੁਰ (ਬੰਗਾਲੀਪੁਰ) |
| 5–6 | **ਸੂਬਾ ਹੁਕਮ ਕੌਰ ਅਤੇ ਭਾਈ ਨੈਣਾਂ ਸਿੰਘ** (ਸੁਤੰਤਰਤਾ ਸੰਗ੍ਰਾਮੀ) | ਚੋਹਲਾ ਸਾਹਿਬ/ ਤਰਨ ਤਾਰਨ | ਵਰ੍ਹਿਆਂਹ |

| 7 | **ਸ. ਭਗਵਾਨ ਸਿੰਘ ਅੜਬੰਗੀ (ਸੰਧੂ)**<br>(ਸੁਤੰਤਰਤਾ ਸੰਗ੍ਰਾਮੀ) | ਚੋਹਲਾ ਸਾਹਿਬ/<br>ਤਰਨ ਤਾਰਨ | ਮਰਹਾਣ੍ਹਾ |
|---|---|---|---|
| 8 | **ਸ. ਮੀਹਾ ਸਿੰਘ ਸੰਧੂ**<br>(ਸੁਤੰਤਰਤਾ ਸੰਗ੍ਰਾਮੀ) | ਚੋਹਲਾ ਸਾਹਿਬ/<br>ਤਰਨ ਤਾਰਨ | ਸਰਹਾਲੀ |
| 9 | ਸ. ਮੇਜਾ ਸਿੰਘ ਸੰਧੂ<br>(ਸੁਤੰਤਰਤਾ ਸੰਗ੍ਰਾਮੀ) | ਚੋਹਲਾ ਸਾਹਿਬ/<br>ਤਰਨ ਤਾਰਨ | ਸੁਹਾਣਾ |

## ਜ਼ਿਲ੍ਹਾ ਬਠਿੰਡਾ

| **ਨੰ:** | **ਸ਼ਹੀਦ ਦਾ ਨਾਂ** | **ਬਲਾਕ/ਤਹਿਸੀਲ** | **ਪਿੰਡ** |
|---|---|---|---|
| 1-2 | **ਸ਼ਹੀਦ ਸੂਬਾ ਗਿਆਨੀ ਰਤਨ ਸਿੰਘ**<br>(ਲੁਧਿਆਣੇ ਵਿਖੇ ਹੋਏ ਸ਼ਹੀਦ)<br>**ਸ਼ਹੀਦ ਹਰਨਾਮ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਰਾਮਪੁਰਾ/ ਫੂਲ | ਮੰਡੀਕਲਾਂ |
| 3 | **ਸ਼ਹੀਦ ਰਤਨ ਸਿੰਘ ਨਾਈਵਾਲਾ**<br>(ਲੁਧਿਆਣੇ ਵਿਖੇ ਹੋਏ ਸ਼ਹੀਦ) | ਮੌੜ/ਤਲਵੰਡੀ ਸਾਬੋ<br>(ਕਸਾਈਵਾੜਾ) | ਰਾਮਨਗਰ |
| 4-8 | **ਸ਼ਹੀਦ ਮੰਗਲ ਸਿੰਘ, ਸ਼ਹੀਦ ਗੁਰਮੁਖ ਸਿੰਘ,**<br>**ਸ਼ਹੀਦ ਮਸਤਾਨ ਸਿੰਘ** (ਰਾਏਕੋਟ ਸਾਕੇ ਦੇ ਸ਼ਹੀਦ)<br>**ਸ਼ਹੀਦ ਹੀਰਾ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ)<br>**ਸੂਬਾ ਹੁਕਮਾ ਸਿੰਘ** (ਚੁਨਾਰ ਕਿਲ੍ਹੇ ਵਿਚ ਕੈਦ ਕੱਟੀ) | ਰਾਮਪੁਰਾ/ਫੂਲ | ਪਿੱਥੋ |
| 9-11 | **ਸ਼ਹੀਦ ਵਰਿਆਮ ਸਿੰਘ, ਸ਼ਹੀਦ ਮੋਗਾ ਸਿੰਘ,**<br>**ਸ਼ਹੀਦ ਅਤਰ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਰਾਮਪੁਰਾ/ਫੂਲ | ਮਹਿਰਾਜ |
| 12 | **ਸ਼ਹੀਦ ਖਜਾਨ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਰਾਮਪੁਰਾ/ ਫੂਲ | ਪੀਰਕੋਟ |
| 13 | **ਸ਼ਹੀਦ ਕੇਸਰ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਰਾਮਪੁਰਾ/ ਫੂਲ | ਗਿੱਲ ਕਲਾਂ |
| 14 | **ਸ਼ਹੀਦ ਮਹਾਂ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਰਾਮਪੁਰਾ/ ਫੂਲ | ਚਾਓ ਕੇ |
| 15 | **ਸ਼ਹੀਦ ਬਸੰਤ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਰਾਮਪੁਰਾ/ ਫੂਲ | ਸੇਲਬਰਾਹ |

## ਜ਼ਿਲ੍ਹਾ ਬਰਨਾਲਾ

| ਨੰ: | ਸ਼ਹੀਦ ਦਾ ਨਾਂ | ਬਲਾਕ/ਤਹਿਸੀਲ | ਪਿੰਡ/ਸ਼ਹਿਰ |
|---|---|---|---|
| 1 | **ਸ਼ਹੀਦ ਕਟਾਰ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਬਰਨਾਲਾ/ਬਰਨਾਲਾ | ਧਨੌਲਾ (ਪਿੰਡੀ ਜਵੰਧੇ) |
| 2 | **ਸ਼ਹੀਦ ਰਤਨ ਸਿੰਘ ਨਾਈਵਾਲਾ** (ਲੁਧਿਆਣੇ ਵਿਖੇ ਹੋਏ ਸ਼ਹੀਦ) | ਬਰਨਾਲਾ/ਬਰਨਾਲਾ | ਨਾਈਵਾਲਾ |
| 3-4 | **ਸ਼ਹੀਦ ਵਰਿਆਮ ਸਿੰਘ, ਸ਼ਹੀਦ ਨੱਥਾ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਬਰਨਾਲਾ/ਬਰਨਾਲਾ | ਬਰਨਾਲਾ |
| 5-6 | **ਸ਼ਹੀਦ ਚਤਰ ਸਿੰਘ ਅਤੇ ਸ਼ਹੀਦ ਰਤਨ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਬਰਨਾਲਾ/ਬਰਨਾਲਾ | ਗੁਮਟੀ |
| 7-8 | **ਸ਼ਹੀਦ ਬੀਰ ਸਿੰਘ, ਸ਼ਹੀਦ ਵਰਿਆਮ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਮਹਿਲਕਲਾਂ/ ਬਰਨਾਲਾ | ਮੂੰਮ |
| 9 | **ਮਾਈ ਇੰਦ ਕੌਰ** (ਮਲੇਰਕੋਟਲਾ ਸਾਕੇ ਵਿਚ ਸ਼ਾਮਿਲ ਹੋਈ ਤੇ ਕੈਦ ਕੱਟੀ) | ਬਰਨਾਲਾ/ਬਰਨਾਲਾ | ਹੰਡਿਆਇਆ |

## ਜ਼ਿਲ੍ਹਾ ਸੰਗਰੂਰ

| ਨੰ: | ਸ਼ਹੀਦ ਦਾ ਨਾਂ | ਬਲਾਕ/ਤਹਿਸੀਲ | ਪਿੰਡ |
|---|---|---|---|
| 1-4 | **ਸ਼ਹੀਦ ਹੀਰਾ ਸਿੰਘ, ਸ਼ਹੀਦ ਲਹਿਣਾ ਸਿੰਘ, ਸ਼ਹੀਦ ਅਨੂਪ ਸਿੰਘ ਅਤੇ ਸ਼ਹੀਦ ਮਿੱਤ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਭਵਾਨੀਗੜ੍ਹ/ਸੰਗਰੂਰ | ਸਕਰੌਦੀ |
| 5-7 | **ਸ਼ਹੀਦ ਭੂਪ ਸਿੰਘ, ਸ਼ਹੀਦ ਵਰਿਆਮ ਸਿੰਘ, ਸ਼ਹੀਦ ਵਸਾਵਾ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਭਵਾਨੀਗੜ੍ਹ/ਸੰਗਰੂਰ | ਦਿਆਲਗੜ੍ਹ |
| 8-13 | **ਸ਼ਹੀਦ ਬਿਸ਼ਨ ਸਿੰਘ, ਸ਼ਹੀਦ ਸੱਦਾ ਸਿੰਘ, ਸ਼ਹੀਦ ਹਰਨਾਮ ਸਿੰਘ, ਸ਼ਹੀਦ ਨਾਰਾਇਣ ਸਿੰਘ, ਸ਼ਹੀਦ ਹੀਰਾ ਸਿੰਘ, ਸ਼ਹੀਦ ਗੁਰਦਿੱਤ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਸ਼ੇਰਪੁਰ/ਧੂਰੀ | ਰੂੜਗੜ੍ਹ (ਰੜ੍ਹ) |

| | | | |
|---|---|---|---|
| 14 | **ਸ਼ਹੀਦ ਹਰਨਾਮ ਸਿੰਘ**<br>(ਮਲੇਰਕੋਟਲਾ ਸਾਕੇ ਦੇ ਸ਼ਹੀਦ) | ਸ਼ੇਰਪੁਰ/ਧੂਰੀ | ਘਨੌਰੀ |
| 15-16 | **ਸ਼ਹੀਦ ਨੰਬਰਦਾਰ ਗੁਰਮੁਖ ਸਿੰਘ ਤੇ ਸ਼ਹੀਦ ਭੂਪ ਸਿੰਘ**<br>(ਮਲੇਰਕੋਟਲਾ ਸਾਕੇ ਦੇ ਸ਼ਹੀਦ) | ਸ਼ੇਰਪੁਰ/ਧੂਰੀ | ਫਰਵਾਹੀ |
| 17 | **ਸ਼ਹੀਦ ਪ੍ਰੇਮ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਸੰਗਰੂਰ/ਸੰਗਰੂਰ | ਗਗੜਪੁਰ |
| 18 | **ਸ਼ਹੀਦ ਕਾਹਨ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਲਹਿਰਾਗਾਗਾ/ਲਹਿਰਾ | ਲਹਿਰਾ |
| 19 | **ਸ਼ਹੀਦ ਜੀਵਨ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਅਨਦਾਨਾ/ਮੂਨਕ | ਫੂਲਦ |
| 20 | **ਸ਼ਹੀਦ ਭਗਤ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਧੂਰੀ/ਧੂਰੀ | ਕਾਂਝਲਾ |
| 21 | **ਸ਼ਹੀਦ ਰੂੜ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਮਲੇਰਕੋਟਲਾ/ਧੂਰੀ | ਮੱਲ੍ਹਮਾਜਰਾ |
| 22 | **ਸੂਬਾ ਕਾਹਨ ਸਿੰਘ** ( ਅਲਾਹਾਬਾਦ, ਅਦਨ ਜੇਲ੍ਹ, ਹਜਾਰੀ ਬਾਗ਼, ਚੁਨਾਰ ਕਿਲ੍ਹੇ ਵਿਚ ਕੈਦ ਕੱਟੀ) | ਮਲੇਰਕੋਟਲਾ-2/<br>ਮਲੇਰਕੋਟਲਾ | ਚੱਕ (ਸ਼ੇਖ਼ੁਪੁਰਾ) |
| 23-24 | **ਸ਼ਹੀਦ ਗਿਆਨ ਸਿੰਘ** (ਮਲੇਰਕੋਟਲਾ ਸਾਕੇ ਸਮੇਂ ਕਾਲੇ ਪਾਣੀ ਦੀ ਕੈਦ ਵਿਚ ਸ਼ਹੀਦ ਹੋਏ)<br>**ਸ਼ਹੀਦ ਰਾਮ ਸਿੰਘ** (ਮਲੇਰਕੋਟਲਾ ਸਾਕੇ ਸਮੇਂ ਲੜਦਿਆਂ ਸ਼ਹੀਦ ਹੋਏ) | ਸ਼ੇਰਪੁਰ/ਧੂਰੀ | ਬਲਾੜੀ |
| 25-28 | **ਸ਼ਹੀਦ ਅਲਬੇਲ ਸਿੰਘ, ਸ਼ਹੀਦ ਚੜ੍ਹਤ ਸਿੰਘ, ਸ਼ਹੀਦ ਜਵਾਹਰ ਸਿੰਘ, ਸ਼ਹੀਦ ਚੜ੍ਹਤ ਸਿੰਘ,**<br>(ਮਲੇਰਕੋਟਲਾ ਸਾਕੇ ਦੇ ਸ਼ਹੀਦ) | ਸੰਗਰੂਰ/ਸੰਗਰੂਰ | ਬਾਲੀਆਂ |
| 29-30 | **ਸ਼ਹੀਦ ਥੱਮਣ ਸਿੰਘ** (ਮਲੇਰਕੋਟਲਾ ਸਾਕੇ ਸਮੇਂ ਕਾਲੇ ਪਾਣੀ ਦੀ ਕੈਦ ਵਿਚ ਸ਼ਹੀਦ ਹੋਏ) | ਸੁਨਾਮ/ਸੁਨਾਮ | ਫਲੇੜਾ |
| 31 | **ਮਾਈ ਖੇਮ ਕੌਰ**<br>(ਮਲੇਰਕੋਟਲਾ ਸਾਕੇ ਵਿਚ ਸ਼ਾਮਿਲ ਹੋਈ ਤੇ ਕੈਦ ਕੱਟੀ) | ਭਵਾਨੀਗੜ੍ਹ/ਸੰਗਰੂਰ | ਦਿੱਤੂਪੁਰ |

## ਜ਼ਿਲ੍ਹਾ ਲੁਧਿਆਣਾ

| **ਨੰ:** | **ਸ਼ਹੀਦ ਦਾ ਨਾਂ** | **ਬਲਾਕ/ਤਹਿਸੀਲ** | **ਪਿੰਡ** |
|---|---|---|---|
| 1 | **ਸ਼ਹੀਦ ਕਾਹਨ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਲੁਧਿਆਣਾ/ਲੁਧਿਆਣਾ | ਸੰਗੋਵਾਲ |
| 2-3 | **ਸ਼ਹੀਦ ਦੇਵਾ ਸਿੰਘ ਗਰੇਵਾਲ**<br>(ਮਲੇਰਕੋਟਲਾ ਸਾਕੇ ਦੇ ਸ਼ਹੀਦ)<br>**ਸ਼ਹੀਦ ਅਤਰ ਸਿੰਘ ਗਰੇਵਾਲ** (ਜੇਲ੍ਹ ਵਿਚ ਸ਼ਹੀਦ ਹੋਏ) | ਪੱਖੋਵਾਲ/ਲੁਧਿਆਣਾ | ਲੋਹਗੜ੍ਹ |

| | | | |
|---|---|---|---|
| 4–9 | **ਸ਼ਹੀਦ ਵਜ਼ੀਰ ਸਿੰਘ, ਸ਼ਹੀਦ ਸੁਜਾਨ ਸਿੰਘ, ਸ਼ਹੀਦ ਬੇਲਾ ਸਿੰਘ, ਸ਼ਹੀਦ ਸ਼ੋਭਾ ਸਿੰਘ, ਸ਼ਹੀਦ ਸੇਧਾ ਸਿੰਘ, ਸ਼ਹੀਦ ਨੱਥਾ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਡੇਹਲੋਂ/ਪਾਇਲ | ਰਬੋਂ ਉੱਚੀ |
| 10 | **ਸ਼ਹੀਦ ਗੁਰਮੁਖ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਪੱਖੋਵਾਲ/ਲੁਧਿਆਣਾ | ਲਤਾਲਾ |
| 11 | **ਸ਼ਹੀਦ ਭੂਪ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਖੰਨਾ/ਪਾਇਲ | ਦੀਵਾ ਮੰਡੇਰ |
| 12–13 | **ਸ਼ਹੀਦ ਰੂੜ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) **ਸ. ਮੰਗਲ ਸਿੰਘ ਬਿਸ਼ਨਪੁਰੀ** (ਅਲਾਹਾਬਾਦ ਵਿਖੇ ਕੈਦ ਕੱਟੀ) | ਦੋਰਾਹਾ/ਪਾਇਲ | ਬਿਸ਼ਨਪੁਰਾ |
| 14–15 | **ਸੂਬਾ ਲੱਖਾ ਸਿੰਘ** (ਮੌਲਮੀਨ ਵਿਚ ਕੈਦ ਕੱਟ ਸ਼ਹੀਦ ਹੋਏ) **ਸੂਬਾ ਪਹਾੜਾ ਸਿੰਘ** (ਅਸੀਰਗੜ੍ਹ ਕਿਲ੍ਹੇ ਵਿਚ ਕੈਦ ਕੱਟ ਸ਼ਹੀਦ ਹੋਏ) | ਮਲੌਦ (ਸਬ ਤਹਿਸੀਲ ਹੈ) | ਮਲੌਦ |
| 16 | **ਸ਼ਹੀਦ ਧੌਂਕਲ ਸਿੰਘ** (ਕਾਲੇ ਪਾਣੀ ਦੀ ਕੈਦ ਕੱਟਦਿਆਂ ਸ਼ਹੀਦ ਹੋਏ) | ਡੇਹਲੋਂ/ਲੁਧਿਆਣਾ | ਕਿਲਾ ਰਾਏਪੁਰ |
| 17–18 | **ਸ਼ਹੀਦ ਨਿਹਾਲ ਸਿੰਘ, ਸ਼ਹੀਦ ਕਾਹਨ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਡੇਹਲੋਂ/ਲੁਧਿਆਣਾ | ਲਹਿਰਾ |
| 19–20 | **ਸ਼ਹੀਦ ਉਤਮ ਸਿੰਘ, ਸ਼ਹੀਦ ਚੜ੍ਹਤ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਡੇਹਲੋਂ/ਲੁਧਿਆਣਾ | ਰੁੜਕਾ |
| 21 | **ਸ਼ਹੀਦ ਹਜਾਰਾ ਸਿੰਘ ਰਾਏ** (ਸੰਨ 1914 ਨੂੰ ਫਾਂਸੀ ਦਿੱਤੀ ਗਈ) | ਲੁਧਿਆਣਾ–2/ ਲੁਧਿਆਣਾ | ਰਾਈਆਂ |

## ਜ਼ਿਲ੍ਹਾ ਫ਼ਤਿਹਗੜ੍ਹ ਸਾਹਿਬ

| ਨੰ: | ਸ਼ਹੀਦ ਦਾ ਨਾਂ | ਬਲਾਕ/ਤਹਿਸੀਲ | ਪਿੰਡ/ਸ਼ਹਿਰ |
|---|---|---|---|
| 1–2 | **ਸ਼ਹੀਦ ਸ਼ੋਭਾ ਸਿੰਘ, ਸ਼ਹੀਦ ਜੈ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਅਮਲੋਹ/ਅਮਲੋਹ | ਭੱਦਲਥੂਹਾ |
| 3–4 | **ਸ਼ਹੀਦ ਅਤਰ ਸਿੰਘ, ਸ਼ਹੀਦ ਜਵਾਹਰ ਸਿੰਘ** (ਮਲੇਰਕੋਟਲਾ ਸਾਕੇ ਦੇ ਸ਼ਹੀਦ) | ਅਮਲੋਹ/ਅਮਲੋਹ | ਮਛਰਾਏ ਕਲਾਂ |

| | | | |
|---|---|---|---|
| 5 | **ਸ਼ਹੀਦ ਦਸੌਂਧਾ ਸਿੰਘ**<br>(ਮਲੇਰਕੋਟਲਾ ਸਾਕੇ ਦੇ ਸ਼ਹੀਦ) | ਖਮਾਣੋਂ/ਖਮਾਣੋਂ | ਬਿਲਾਸਪੁਰ |

## ਜ਼ਿਲ੍ਹਾ ਮਾਨਸਾ

| **ਨੰ:** | **ਸ਼ਹੀਦ ਦਾ ਨਾਂ** | **ਬਲਾਕ/ਤਹਿਸੀਲ** | **ਪਿੰਡ/ਸ਼ਹਿਰ** |
|---|---|---|---|
| 1-2 | **ਸ਼ਹੀਦ ਸੱਦਾ ਸਿੰਘ, ਸ਼ਹੀਦ ਸ਼ਾਮ ਸਿੰਘ**<br>(ਮਲੇਰਕੋਟਲਾ ਸਾਕੇ ਦੇ ਸ਼ਹੀਦ) | ਭੀਖੀ/ਮਾਨਸਾ | ਜੋਗਾ |
| 3 | **ਸ਼ਹੀਦ ਭਗਵਾਨ ਸਿੰਘ**<br>(ਮਲੇਰਕੋਟਲਾ ਸਾਕੇ ਸਮੇਂ ਕਾਲੇ ਪਾਣੀ ਦੀ ਕੈਦ ਵਿਚ ਸ਼ਹੀਦ ਹੋਏ) | ਮਾਨਸਾ/ਮਾਨਸਾ | ਨੰਗਲ ਕਲਾਂ |

## ਜ਼ਿਲ੍ਹਾ ਮੋਗਾ

| **ਨੰ:** | **ਸ਼ਹੀਦ ਦਾ ਨਾਂ** | **ਬਲਾਕ/ਤਹਿਸੀਲ** | **ਪਿੰਡ/ਸ਼ਹਿਰ** |
|---|---|---|---|
| 1 | **ਸੂਬਾ ਜਵਾਹਰ ਸਿੰਘ**<br>(ਮੌਲਮੀਨ (ਬਰਮਾ) ਵਿਖੇ ਕੈਦ ਕੱਟ ਸ਼ਹੀਦ ਹੋਏ) | ਮੋਗਾ 2/ਮੋਗਾ | ਡਰੌਲੀ (ਭਾਈ) |
| 2 | **ਸੂਬਾ ਮਾਨ ਸਿੰਘ**<br>(ਚੁਨਾਰ ਕਿਲ੍ਹੇ ਵਿਚ ਕੈਦ ਕੱਟੀ) | ਨਿਹਾਲ ਸਿੰਘ ਵਾਲਾ | ਸੈਦੋਕੇ |
| 3 | **ਸ਼ਹੀਦ ਜਗਤ ਸਿੰਘ**<br>(ਮਲੇਰਕੋਟਲਾ ਸਾਕੇ ਸਮੇਂ ਲੜਦਿਆਂ ਸ਼ਹੀਦ ਹੋਏ) | ਬਾਘਾ ਪੁਰਾਣਾ/<br>ਬਾਘਾ ਪੁਰਾਣਾ | ਗੰਜੀ (ਗੁਲਾਬ<br>ਸਿੰਘ ਵਾਲਾ) |

## ਜ਼ਿਲ੍ਹਾ ਮੁਕਤਸਰ

| **ਨੰ:** | **ਸ਼ਹੀਦ ਦਾ ਨਾਂ** | **ਬਲਾਕ/ਤਹਿਸੀਲ** | **ਪਿੰਡ/ਸ਼ਹਿਰ** |
|---|---|---|---|
| 1 | **ਸੂਬਾ ਮਲੂਕ ਸਿੰਘ**<br>(ਕਿਲ੍ਹਾ ਅਸੀਰਗੜ੍ਹ ਵਿਖੇ ਕੈਦ ਕੱਟੀ) | ਮਲੌਟ/ਮੁਕਤਸਰ | ਫੂਲੇ ਵਾਲਾ |
| 2 | **ਭਾਈ ਰਾਏ ਸਿੰਘ**<br>(ਸੁਤੰਤਰਤਾ ਸੰਗ੍ਰਾਮੀ) | ਕੋਟ ਭਾਈ /<br>ਗਿੱਦੜਵਾਹਾ | ਮਧੀਰ |

## ਜ਼ਿਲ੍ਹਾ ਪਟਿਆਲਾ

| ਨੰ: | ਸ਼ਹੀਦ ਦਾ ਨਾਂ | ਬਲਾਕ/ਤਹਿਸੀਲ | ਪਿੰਡ/ਸ਼ਹਿਰ |
|---|---|---|---|
| 1 | **ਹਜ਼ੂਰੀ ਸੇਵਕ ਭਾਈ ਨਾਨੂੰ ਸਿੰਘ**<br>(ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਲ ਕੈਦ ਕੱਟੀ) | ਘਨੌਰ/ਰਾਜਪੁਰਾ | ਰੁੜਕੀ |

## ਜ਼ਿਲ੍ਹਾ ਫ਼ਿਰੋਜ਼ਪੁਰ

| ਨੰ: | ਸ਼ਹੀਦ ਦਾ ਨਾਂ | ਬਲਾਕ/ਤਹਿਸੀਲ | ਪਿੰਡ/ਸ਼ਹਿਰ |
|---|---|---|---|
| 1 | **ਸ਼ਹੀਦ ਖ਼ਜਾਨ ਸਿੰਘ**<br>(ਮਲੇਰਕੋਟਲਾ ਸਾਕੇ ਦੇ ਸ਼ਹੀਦ) | ਜ਼ੀਰਾ/ਜ਼ੀਰਾ | ਮੱਲੋਕੇ |

## ਜ਼ਿਲ੍ਹਾ ਜਲੰਧਰ

| ਨੰ: | ਸ਼ਹੀਦ ਦਾ ਨਾਂ | ਬਲਾਕ/ਤਹਿਸੀਲ | ਪਿੰਡ/ਸ਼ਹਿਰ |
|---|---|---|---|
| 1 | **ਸ਼ਹੀਦ ਮੇਹਰ ਸਿੰਘ**<br>(ਮਲੇਰਕੋਟਲਾ ਸਾਕੇ ਸਮੇਂ ਕਾਲੇ ਪਾਣੀ ਦੀ ਕੈਦ ਕੱਟ ਸ਼ਹੀਦ ਹੋਏ) | ਅਲਾਵਰਪੁਰ ਨਗਰ ਕੌਂਸਲ ਹੈ। | ਅਲਾਵਰਪੁਰ |

# ਹਰਿਆਣਾ ਦੇ ਸੁਤੰਤਰਤਾ ਸੰਗ੍ਰਾਮੀ ਸ਼ਹੀਦ

## ਜ਼ਿਲ੍ਹਾ ਅੰਬਾਲਾ

| ਨੰ: | ਸ਼ਹੀਦ ਦਾ ਨਾਂ | ਬਲਾਕ/ਤਹਿਸੀਲ | ਪਿੰਡ/ਸ਼ਹਿਰ |
|---|---|---|---|
| 1 | **ਸ਼ਹੀਦ ਵਰਿਆਮ ਸਿੰਘ**<br>(ਮਲੇਰਕੋਟਲਾ ਸਾਕੇ ਦੇ ਸ਼ਹੀਦ) | | ਬਹਾਦੁਰ ਸਿੰਘ ਵਾਲਾ |

## ਜ਼ਿਲ੍ਹਾ ਸਿਰਸਾ

| ਨੰ: | ਸ਼ਹੀਦ ਦਾ ਨਾਂ | ਬਲਾਕ/ਤਹਿਸੀਲ | ਪਿੰਡ/ਸ਼ਹਿਰ |
|---|---|---|---|
| 1 | **ਸ਼ਹੀਦ ਬਖ਼ਸ਼ਾ ਸਿੰਘ**<br>(ਮਲੇਰਕੋਟਲਾ ਸਾਕੇ ਦੇ ਸ਼ਹੀਦ) | ਡੱਬਵਾਲੀ | ਜੰਡਵਾਲਾ |

## ਕੈਥਲ (ਹੁਣ ਜ਼ਿਲ੍ਹਾ ਫਤਿਹਾਬਾਦ)

| ਨੰ: | ਸ਼ਹੀਦ ਦਾ ਨਾਂ | ਬਲਾਕ/ਤਹਿਸੀਲ | ਪਿੰਡ/ਸ਼ਹਿਰ |
|---|---|---|---|
| 1 | **ਸੂਬਾ ਬ੍ਰਹਮਾ ਸਿੰਘ**<br>(ਮੌਲਮੀਨ (ਬਰਮਾ) ਵਿਖੇ ਕੈਦ ਕੱਟੀ) | ਫਤਿਹਾਬਾਦ | ਦਰਿਆਪੁਰ |

# ਮਲੇਰਕੋਟਲਾ ਸਾਕਾ ਤੇ ਸਰਕਾਰੀ ਦਸਤਾਵੇਜ਼

ਪਟਿਆਲਾ ਰਿਆਸਤ ਦੇ ਸਰਕਾਰੀ ਰਿਕਾਰਡ ਵਿਚੋਂ ਮੈਂ ਕੁਝ ਡਾਕੂਮੈਂਟਸ ਦੀਆਂ ਫਾਇਲਾਂ ਕਢਵਾਈਆਂ ਹਨ। ਇਹ ਦਸਤਾਵੇਜ਼ ਉਰਦੂ, ਫਾਰਸੀ, ਅਤੇ ਅਰਬੀ ਭਾਸ਼ਾ ਵਿਚ ਲਿਖੇ ਹੋਏ ਹਨ। ਇਨ੍ਹਾਂ ਦਾ ਅਨੁਵਾਦ ਕਰਵਾਇਆਂ, ਬਹੁਤ ਸਾਰੀਆਂ ਨਵੀਆਂ ਗੱਲਾਂ ਤੇ ਜਾਣਕਾਰੀਆਂ ਉਭਰ ਕੇ ਸਾਹਮਣੇ ਆ ਰਹੀਆਂ ਹਨ। ਮਸਲਨ ਸ਼ਹੀਦਾਂ ਦੀਆਂ ਜ਼ਬਤ ਕੀਤੀਆਂ ਜਾਇਦਾਦਾਂ ਦਾ ਵੇਰਵਾ, ਮਲੇਰਕੋਟਲਾ ਸਾਕੇ ਤੋਂ ਬਾਅਦ ਫੜੇ ਗਏ ਕੂਕੇ ਸਿੱਖ ਅਤੇ ਜਿਹੜੇ ਸਿੱਖ ਮਾਘੀ ਦੇ ਮੇਲੇ 'ਤੇ ਗਏ ਸਨ ਉਨ੍ਹਾਂ ਦੇ ਬਿਆਨ, ਪਿੰਡ ਰੜ੍ਹ ਤੋਂ ਜ਼ਬਤ ਕੀਤਾ ਗਿਆ ਸਿੱਖਾਂ ਦਾ ਸਮਾਨ, ਜ਼ਖ਼ਮੀ ਸਿੱਖਾਂ ਦੇ ਖ਼ੂਨ ਨਾਲ ਲਿਬੜੇ ਕੱਪੜਿਆਂ ਦੀ ਹਥਿਆਰਾਂ ਦੀ ਗਿਣਤੀ, ਅੰਗ੍ਰੇਜ਼ ਸਰਕਾਰ ਵੱਲੋਂ ਮਹਾਰਾਜਾ ਪਟਿਆਲਾ ਦਾ ਧੰਨਵਾਦ, ਸਾਕੇ ਤੋਂ ਬਾਅਦ ਦਿੱਤੇ ਗਏ ਇਨਾਮ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕੀਤੇ ਜਾਣ ਬਾਰੇ ਲਿਖਤਾਂ, ਗੱਲ ਕੀ ਬਹੁਤ ਕੁਝ ਅਜਿਹਾ ਸਾਹਮਣੇ ਆ ਰਿਹਾ ਹੈ ਜੋ ਲੂੰ ਕੰਡੇ ਖੜ੍ਹੇ ਕਰ ਦੇਣ ਵਾਲਾ ਹੈ।

ਪੇਸ਼ ਹੈ ਸਰਕਾਰੀ ਦਸਤਾਵੇਜ਼ਾਂ ਵਿਚੋਂ ਕੁਝ ਕੁ ਟੂਕਾਂ :-

"ਜਿਹੜੇ ਕੂਕਾ ਲੋਕ ਗ੍ਰਿਫ਼ਤਾਰ ਹੋ ਕੇ ਤੋਪਾਂ ਨਾਲ ਉਡਾਏ ਗਏ ਹਨ ਤੇ ਵਿਸ਼ੇਸ਼ ਕਰ ਕੇ ਜਿੰਨੇ ਵੀ ਉਹ ਲੋਕ ਜਿਹੜੇ ਉੱਚੇ ਰੁਤਬੇ ਵਾਲੀ ਸਰਕਾਰ ਦੇ ਇਲਾਕੇ ਦੇ ਵਾਸੀ ਹੋਣ, ਉਨ੍ਹਾਂ ਦੀ ਜਾਇਦਾਦ ਕੁਰਕ ਹੋਣੀ ਚਾਹੀਦੀ ਹੈ। ਉਨ੍ਹਾਂ ਦੇ ਬੀਵੀ ਬੱਚਿਆਂ ਦੀ ਨਿਗਰਾਨੀ ਹੋਣੀ ਚਾਹੀਦੀ ਹੈ ਅਤੇ ਇਸ ਹੁਕਮ ਦੀ ਨਾਜ਼ਿਮ ਸਾਹਿਬਾਨ ਰਾਹੀਂ ਬਹੁਤ ਛੇਤੀ ਤਾਮੀਲ ਹੋਣੀ ਚਾਹੀਦੀ ਹੈ।"

"ਕੋਟਲਾ ਦੇ ਫਸਾਦ ਸਮੇਂ ਇਨ੍ਹਾਂ ਦੀ ਗਿਣਤੀ 120 ਸੀ। ਫ਼ਰਦ ਵਿਚ ਦਰਜ ਵੇਰਵੇ ਅਨੁਸਾਰ 68 ਵਿਅਕਤੀ ਤਾਂ ਨਿਕਲ ਆਏ ਪਰ 52 ਜਣੇਂ ਅਜੇ ਬਾਕੀ ਹਨ। ਉਨ੍ਹਾਂ ਰਹਿੰਦੇ ਵਿਅਕਤੀਆਂ ਦੀ ਗ੍ਰਿਫ਼ਤਾਰੀ ਜਿਸ ਤਰ੍ਹਾਂ ਹੋ ਸਕੇ ਹੋਣੀ ਚਾਹੀਦੀ ਹੈ।"

"ਨਾਜ਼ਿਮਾਂ ਨੂੰ ਹੁਕਮ ਦਿੱਤਾ ਜਾਵੇ ਕਿ ਉਹ ਸਰਕਾਰ ਦੀ ਰਿਆਸਤ ਵਿਚ ਸਥਿਤ ਉਨ੍ਹਾਂ ਲੋਕਾਂ ਦੀ ਹਰ ਕਿਸਮ ਦੀ ਜਾਇਦਾਦ ਸਰਕਾਰ ਵਿਚ ਜ਼ਬਤ ਕਰਨ, ਜਿਨ੍ਹਾਂ ਨੇ ਮਲੌਦ ਤੇ ਕੋਟਲਾ ਉਤੇ ਹਮਲਾ ਕੀਤਾ ਸੀ।

"ਸਰਕਾਰ ਦੀ ਰਿਆਸਤ 'ਚ ਰਹਿਣ ਵਾਲੇ ਜਿੰਨੇ ਕੂਕਾ ਲੋਕ ਇਸ ਮੇਲੇ 'ਤੇ ਭੈਣੀ ਵਿਖੇ ਕੂਕਾ ਫ਼ਿਰਕੇ ਦੇ ਬਾਨੀ ਗੁਰੂ ਰਾਮ ਸਿੰਘ ਪਾਸ ਇੱਕਠੇ ਹੋਏ ਹੋਣ, ਉਸ ਵੇਲੇ ਤਕ ਕੈਦ ਰਖੇ ਜਾਣ ਜਦੋਂ ਤਕ ਉਹ ਇਸ ਫ਼ਸਾਦ ਵਿਚ ਸ਼ਾਮਲ ਨਾ ਹੋਣ ਬਾਰੇ ਅਦਾਲਤ ਦੀ ਤਸੱਲੀ ਨਾ ਕਰਾ ਦੇਣ ਅਤੇ ਜਿਹੜੇ ਪਿੰਡਾਂ ਵਿਚ ਕੂਕਾ ਲੋਕ ਵੱਸਦੇ ਹੋਣ, ਉਨ੍ਹਾਂ ਨੂੰ ਉਥੋਂ ਦੇ ਨੰਬਰਦਾਰਾਂ ਦੇ ਸਪੁਰਦ ਕਰਕੇ ਨੰਬਰਦਾਰਾਂ ਨੂੰ ਤਾਕੀਦੀ ਹੁਕਮ ਦਿੱਤਾ ਜਾਵੇ ਕਿ ਉਹ ਕੂਕਿਆਂ ਨੂੰ ਅਗਲੇ ਹੁਕਮ ਤਕ ਪਿੰਡਾਂ ਤੋਂ ਬਾਹਰ ਨਾ ਜਾਣ ਦੇਣ, ਨਹੀਂ ਤਾਂ ਉਹ ਨੰਬਰਦਾਰ ਉੱਤਰਦਾਇਕ ਸਮਝੇ ਜਾਣਗੇ।"

"ਪੁਲਿਸ ਨੂੰ ਤਾਕੀਦ ਨਾਲ ਹਦਾਇਤ ਕੀਤੀ ਜਾਵੇ ਕਿ ਉਹ ਕਿਸੇ ਥਾਂ ਇਨ੍ਹਾਂ ਕੂਕਿਆਂ ਨੂੰ ਇੱਕਠੇ ਨਾਂ ਹੋਣ ਦੇਵੇ ਅਤੇ ਜੇ ਕਿਸੇ ਥਾਂ ਇੱਕਠੇ ਵੇਖੇ ਤਾਂ ਫੌਰਨ ਗ੍ਰਿਫ਼ਤਾਰ ਕਰ ਕੇ ਅਦਾਲਤ ਕੋਲ ਚਲਾਣ ਪੇਸ਼ ਕਰੇ ਤਾਂ ਕਿ ਉਨ੍ਹਾਂ ਨੂੰ ਕਾਨੂੰਨ ਅਨੁਸਾਰ ਸਜ਼ਾ ਦਿੱਤੀ ਜਾਵੇ।"

"ਇਨ੍ਹਾਂ ਵਿਚੋਂ ਜਿਹੜੇ ਲੋਕ 'ਸੂਬਾ' ਕਹਾਉਂਦੇ ਹਨ ਤੇ ਕਿਸੇ ਤਰ੍ਹਾਂ ਦਾ ਧਾਰਮਕ ਰੋਅਬ ਦਾਬ ਇਸ ਫਿਰਕੇ ਦੇ ਲੋਕਾਂ ਤੇ ਰਖਦੇ ਹਨ, ਉਨ੍ਹਾਂ ਨੂੰ ਭੀ ਅਜੇ ਕੈਦ ਕਰ ਲਿਆ ਜਾਵੇ।"

"ਫ਼ਸਾਦ ਦੀ ਬੁਨਿਆਦ ਰੱਖਣ ਵਾਲੇ ਇਸ ਕੌਮ ਦੇ ਗੁਰੂ ਰਾਮ ਸਿੰਘ ਨੂੰ, ਸਰਕਾਰ ਦੇ ਹੁਕਮ ਨਾਲ ਪਿੰਡ ਭੈਣੀ ਤੋਂ ਰੇਲ 'ਚ ਸਵਾਰ ਕਰਵਾ ਕੇ ਅਲਾਹਾਬਾਦ ਭੇਜਿਆ ਗਿਆ।"

"ਇਹ ਥੋੜ੍ਹੀ ਜਿਹੀ ਜਮਾਤ ਨਾਂ ਤਾਂ ਰਿਆਸਤ ਕੋਟਲਾ 'ਤੇ ਕਬਜਾ ਕਰ ਸਕਦੀ ਸੀ ਤੇ ਨਾ ਉਨ੍ਹਾਂ ਦੇ ਸ਼ਹੀਦ ਹੋਣ ਦੇ ਇਰਾਦੇ ਦਾ ਪਤਾ ਚਲਿਆ। ਜੇ ਉਨ੍ਹਾਂ ਦਾ ਸ਼ਹੀਦ ਹੋਣ ਦਾ ਇਰਾਦਾ ਹੁੰਦਾ ਤਾਂ ਉਹ ਪੰਜ ਸਤ ਆਦਮੀਆਂ ਦੇ ਅੱਗੇ ਹਥਿਆਰ ਸੁੱਟ ਕੇ ਉਨ੍ਹਾਂ ਦੀਆਂ ਧਮਕੀਆਂ ਨਾਲ ਜਾਂ ਉਨ੍ਹਾਂ ਦੇ ਧੋਖਾ ਦੇਣ ਨਾਲ, ਆਪਣੇ ਪੈਰਾਂ ਨਾਲ ਚੱਲ ਕੇ ਤੇ ਕਿਲ੍ਹਾਂ ਸ਼ੇਰਪੁਰ 'ਚ ਆ ਕੇ ਕੈਦ ਨਾ ਹੁੰਦੇ। ਸਾਫ਼ ਜ਼ਾਹਿਰ ਹੈ ਕਿ ਇਹ ਲੋਕ ਆਪਣੇ ਗੁਰੂ 'ਤੇ ਭਰੋਸੇ ਦੇ ਜੋਰ 'ਤੇ ਮੁਲਕ ਨੂੰ ਫਤਿਹ ਕਰਨ ਦਾ ਇਰਾਦਾ ਰੱਖਦੇ ਹਨ।"

"ਇਸ ਵਾਰਦਾਤ ਤੋਂ ਪ੍ਰਗਟ ਤੌਰ 'ਤੇ, ਇਸ ਫ਼ਿਰਕੇ ਦੇ ਬਿਆਨ ਦੇ ਮੁਤਾਬਕ ਇਨ੍ਹਾਂ ਦਾ ਇਰਾਦਾ ਤਾਂ ਮੁਲਕ ਨੂੰ ਹਥਿਆਉਣ ਦਾ ਮਾਲੂਮ ਹੁੰਦਾ ਹੈ।"

"ਕੂਕਿਆਂ ਵੱਲੋਂ ਇਸ ਮਾਰਧਾੜ ਤੇ ਫ਼ਸਾਦ ਦਾ ਕਾਰਨ ਆਪਣੇ ਧਰਮ ਦੀ ਤਰੱਕੀ ਕਰਨਾ ਤੇ ਮੁਲਕ ਨੂੰ ਫਤਿਹ ਕਰਨਾ ਹੈ। ਇਹ ਲੋਕ ਦਿਲੋਂ ਇਹੀ ਚਾਹੁੰਦੇ ਹਨ ਕਿ ਮਜ਼ਹਬ ਵਿਚ ਤਰੱਕੀ ਹੋਵੇ ਤੇ ਮੁਲਕ ਲਿਆ ਜਾਵੇ ਅਤੇ ਸਾਰੇ ਇਹ ਦਿਲੋਂ ਚਾਹੁੰਦੇ ਹਨ ਕਿ ਗਊਕਸ਼ੀ ਬੰਦ ਹੋ ਜਾਵੇ।"

(ਇਨ੍ਹਾਂ ਦੇ ਅਤੇ ਅਗਲੇ ਪੰਨਾ ਨੰ: 147 ਤੋਂ 156 ਤੀਕ ਦੇ ਪੰਨਿਆਂ ਦੇ ਉਰਦੂ, ਅਰਬੀ ਅਤੇ ਫ਼ਾਰਸੀ ਵਿਚ ਮੂਲ ਦਸਤਾਵੇਜ਼ ਮੇਰੇ ਕੋਲ ਹਨ)

# ਮਲੇਰਕੋਟਲੇ ਸਾਕੇ ਤੋਂ ਬਾਅਦ ਨਾਮਧਾਰੀ ਸਿੱਖਾਂ ਦੀ ਬਣਾਈ ਸਕੀਮ ਦੇ ਦਸਤਾਵੇਜ਼

**ਪਹਿਲਾ ਬੇਲਾ ਸਿੰਘ ਪਿੰਡ ਮੁੰਡੀਆਂ ਬਾਰੇ ਵੇਰਵੇ ਸਹਿਤ ਹਾਲ ਦੱਸ ਚੁੱਕਾ ਹਾਂ ਅਤੇ ਅੱਜ ਦਾ ਹਾਲ ਇਸ ਤਰ੍ਹਾਂ ਹੈ:–**

ਉਪ੍ਰੋਕਤ ਬੇਲਾ ਸਿੰਘ ਨੂੰ ਸਰਦਾਰ ਨਰਾਇਣ ਸਿੰਘ ਤੇ ਲਹਿਣਾ ਸਿੰਘ, ਤਹਿਸੀਲਦਾਰ ਨੇ ਸਵੇਰੇ ਹੀ ਆਪਣੇ ਮਕਾਨ ’ਤੇ ਬੁਲਾਇਆ। ਪਾਰਕਿੰਨਜ਼ ਸਾਹਿਬ ਡਿਪਟੀ ਕਮਿਸ਼ਨਰ ਨੂੰ ਪਰਦੇ ਨਾਲ ਇਤਲਾਹ ਦੇ ਦਿੱਤੀ। ਸਾਹਿਬ ਡਿਪਟੀ ਕਮਿਸ਼ਨਰ ਬਹਾਦੁਰ ਉਨ੍ਹਾਂ ਦੇ ਮਕਾਨ ਦੇ ਇਕ ਕਮਰੇ ’ਚ ਦਰਵਾਜ਼ੇ ਦੇ ਤਖਤਿਆਂ ਦੇ ਨੇੜੇ ਬੈਠ ਗਏ। ਉਪ੍ਰੋਕਤ ਦੋਹਾਂ ਸਰਦਾਰਾਂ ਨੇ ਬੇਲਾ ਸਿੰਘ ਨਾਲ ਗੱਲਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ।

ਬੇਲਾ ਸਿੰਘ ਨੇ ਨਰਾਇਣ ਸਿੰਘ ਤੋਂ ਪੁੱਛਿਆ ਕਿ “ਤੁਸੀਂ ਸਿੰਘ ਸਾਹਿਬ ਕਿਸ ਥਾਂ ਤੋਂ ਹੋ ?”

ਨਰਾਇਣ ਸਿੰਘ ਨੇ ਜਵਾਬ ਦਿੱਤਾ ਕਿ “ ਮੈਂ ਅਰਬ ਵੱਲ ਦੂਰ ਦਾ ਰਹਿਣ ਵਾਲਾ ਹਾਂ ਅਤੇ ਨਾਮ ਮੇਰਾ ਪੰਜਾਬ ਸਿੰਘ ਹੈ।”

ਇਸ ’ਤੇ ਉਸ ਦੀ ਤਸੱਲੀ ਹੋ ਗਈ। ਫਿਰ ਉਸ ਨੇ ਕੂਕਿਆਂ ਦਾ ਸਾਰਾ ਹਾਲ ਕਹਿਣਾ ਸ਼ੁਰੂ ਕਰ ਦਿੱਤਾ ਤੇ ਇਹ ਕਿਹਾ ਕਿ

“ਸਤਿਗੁਰੂ ਵੈਸਾਖ ਦੇ ਮਹੀਨੇ ਤਸ਼ਰੀਫ਼ ਲੈ ਆਉਣਗੇ ਭਾਵੇਂ ਅੰਗਰੇਜ਼ ਕਿੰਨਾਂ ਹੀ ਬੰਦੋਬਸਤ ਕਰ ਲੈਣ। ਵੈਸਾਖ ਵਿਚ ਅੰਗਰੇਜ਼ਾਂ ਅਤੇ ਰਾਜਿਆਂ ਦੇ ਰਾਜ ਨਹੀਂ ਰਹਿਣਗੇ। ਸਾਡੇ ਸਤਿਗੁਰੂ ਕੋਲ ਇਕ ਸੌ ਸਾਖੀ ਭਾਵ ਪੋਥੀ ਸੀ। ਸਤਿਗੁਰੂ ਨੇ ਉਨ੍ਹਾਂ ਵਿਚੋਂ ਇਕ ਲਹਿਣਾ ਸਿੰਘ ਨੂੰ, ਇਕ ਹੀਰਾ ਸਿੰਘ ਸਕਰੌਦੀ ਵਾਲੇ ਨੂੰ, ਇਕ ਨੰਦ ਸਿੰਘ ਹੰਢਿਆਏ ਵਾਲੇ ਨੂੰ ਤੇ ਇਕ ਦਰਬਾਰਾ ਸਿੰਘ ਤੇ ਈਸ਼ਰ ਸਿੰਘ ਰਾਏਪੁਰੀਏ ਨੂੰ ਦਿੱਤੀ ਸੀ। ਉਸ ਪੋਥੀ ਵਿਚ ਇਹ ਵੀ ਹਾਲ ਲਿਖਿਆ ਹੋਇਆ ਸੀ ਅਤੇ ਉਸੇ ਸਾਖੀ ਦੇ ਮੁਤਾਬਿਕ ਇਹ ਕਾਰਵਾਈ ਸ਼ੁਰੂ ਹੋ ਰਹੀ ਹੈ। ਹੁਣ ਕਿਸੇ ਤੋਂ ਉਸ ਕਾਰਵਾਈ ਦਾ ਇੰਤਜ਼ਾਮ ਨਹੀਂ ਹੋ ਸਕੇਗਾ। ਪਹਿਲਾ ਜਿਹੜੇ ਮਾਰੇ ਗਏ ਸੋ ਮਾਰੇ ਗਏ, ਹੁਣ ਅਸੀਂ ਬਹੁਤ ਬੰਦੋਬਸਤ ਨਾਲ ਕੰਮ ਕਰਾਂਗੇ। ਬਹੁਤ ਕੂਕੇ ਰਾਜਾ ਜੰਮੂ, ਮਹਾਰਾਜਾ ਪਟਿਆਲਾ, ਰਾਜਾ ਜੀਂਦ ਤੇ ਰਾਜਾ ਨਾਭਾ ਦੇ ਮੁਲਾਜ਼ਿਮ ਹਨ। ਜਿਸ ਦਿਨ ਰਾਜਿਆਂ ਨੇ ਪਹਿਲਾਂ ਹੀ ਉਨ੍ਹਾਂ ਨੂੰ ਨੌਕਰੀ ਤੋਂ ਹਟਾਉਣ ਦਾ ਹੁਕਮ ਜਾਰੀ ਕਰ ਦਿੱਤਾ ਉਸੇ ਦਿਨ ਤੋਂ ਉਹ ਪੁਲਿਸ ਆਦਿ ਵਾਲੇ ਮੁਲਾਜ਼ਿਮ ਬੰਦੂਕਾਂ ਤੇ ਹਥਿਆਰਾਂ ਸਮੇਤ ਸਾਡੇ ਕੋਲ ਪੁੱਜ ਜਾਣਗੇ ਕਿਉਂਕਿ ਉਨ੍ਹਾਂ ਸਾਰਿਆਂ ਨਾਲ ਸਾਡੀ ਗੰਢ ਤੁੱਪ ਹੋ ਚੁੱਕੀ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਸਾਡਾ ਬਹੁਤ ਭਾਰੀ ਇਕੱਠ ਦੇਖ ਕੇ ਹਿੰਦੂ ਲੋਕ ਸਾਡੇ ਨਾਲ ਸ਼ਾਮਿਲ ਹੋ ਜਾਣਗੇ ਨਹੀਂ ਤਾਂ ਅਸੀਂ ਉਨ੍ਹਾਂ ਨੂੰ ਵੀ ਗੁਰੂ ਤੋਂ ਸਜ਼ਾ ਦਿਵਾਵਾਂਗੇ। ਨਾਰਾਇਣ ਸਿੰਘ ਦਾ ਸਿਰ ਧੜ ਨਾਲੋਂ ਜੁਦਾ ਕਰਾਂਗੇ ਅਤੇ ਫਿਰ ਉਹਦੇ ਸਿਰ ਦਾ ਪਤਾ ਵੀ ਨਹੀਂ ਲੱਗੇਗਾ। ਅਸੀਂ ਇਹ ਵਾਰਦਾਤ ਵੈਸਾਖ 1929 ਵਿਚ ਕਰਾਂਗੇ। ਹੁਣ ਸਾਡੇ ਜਥੇਦਾਰ ਦਰਬਾਰਾ ਸਿੰਘ, ਈਸ਼ਰ ਸਿੰਘ, ਨੰਦ ਸਿੰਘ ਹੰਢਿਆਏ ਵਾਲਾ, ਗੋਪਾਲ ਸਿੰਘ, ਅਤੇ (ਗੁਰੂ) ਰਾਮ ਸਿੰਘ ਦਾ ਭਰਾ ਬੁੱਧ ਸਿੰਘ ਮੌਜੂਦ ਹਨ।

ਕੀ ਹੋਇਆ ਜੇ ਸਤਿਗੁਰੂ ਤਸ਼ਰੀਫ਼ ਲੈ ਗਏ, ਸਾਰੇ ਆਪਣੇ ਆਪ ਤਸ਼ਰੀਫ਼ ਲੈ ਆਉਣਗੇ। ਉਸ ਦਿਨ ਇਕ ਲੱਖ ਕੂਕੇ ਇੱਕਠੇ ਹੋਣਗੇ।"

ਉਸ ਵੇਲੇ ਸਾਹਿਬ ਬਹਾਦੁਰ ਨੇ ਉਸ ਦੀ ਇਹ ਸਾਰੀ ਗੱਲਬਾਤ ਸੁਣੀ ਅਤੇ ਛੇਤੀ ਨਾਲ ਦੂਜੇ ਕਮਰੇ 'ਚ ਤਸ਼ਰੀਫ਼ ਲੈ ਗਏ ਜਿਸ ਵਿਚ ਤਹਿਸੀਲਦਾਰ ਤੇ ਨਰਾਇਣ ਸਿੰਘ ਤੇ ਬੇਲਾ ਸਿੰਘ ਮੌਜੂਦ ਸਨ। ਨਰਾਇਣ ਸਿੰਘ ਨੇ ਉਸੇ ਵੇਲੇ ਰੌਲਾ ਪਾ ਦਿੱਤਾ ਕਿ ਬਹੁਤ ਗਜ਼ਬ ਹੋਇਆ ਕਿ ਸਾਹਿਬ ਨੇ ਸਾਨੂੰ ਆ ਕੇ ਦੇਖ ਲਿਆ। ਸ਼ਾਇਦ ਸਾਡੀ ਕਿਸੇ ਨੇ ਮੁਖ਼ਬਰੀ ਕੀਤੀ ਹੈ ਅਤੇ ਬੇਲਾ ਸਿੰਘ ਨੂੰ ਕਿਹਾ ਕਿ ਤੈਨੂੰ ਸਾਹਿਬ ਨੇ ਗ੍ਰਿਫ਼ਤਾਰ ਕੀਤਾ, ਸ਼ਾਇਦ ਸਾਨੂੰ ਵੀ ਗ੍ਰਿਫ਼ਤਾਰ ਕਰ ਲੈਣ। ਸਾਹਿਬ ਬਹਾਦੁਰ ਨੇ ਉਸੇ ਵੇਲੇ ਬੇਲਾ ਸਿੰਘ ਨੂੰ ਆਪਣੀ ਹਿਫ਼ਾਜ਼ਤ 'ਚ ਕਰ ਲਿਆ।

ਇਹ ਦਾਸ ਉਸ ਵੇਲੇ ਕੋਠੀ ਤੋਂ ਵਾਪਸ ਆਇਆ ਸੀ ਕਿ ਇਸੇ ਦੌਰਾਨ ਫਿਰ ਇਕ ਆਦਮੀ ਦਾਸ ਨੂੰ ਲੈਣ ਆ ਗਿਆ। ਜਦੋਂ ਇਹ ਦਾਸ ਪੁੱਜਾ ਤਾਂ ਸਾਹਿਬ ਬਹਾਦੁਰ ਨੇ ਵੇਰਵੇ ਨਾਲ ਹਾਲ ਸੁਣਾਇਆ ਅਤੇ ਫ਼ਰਮਾਇਆ ਕਿ ਤੁਸੀਂ ਸ੍ਰੀ ਮਹਾਰਾਜਾ ਸਾਹਿਬ ਬਹਾਦੁਰ ਨੂੰ ਸਾਡਾ ਸਲਾਮ ਦਿਉ ਅਤੇ ਇਸ ਦਾ ਇੰਤਜ਼ਾਮ ਛੇਤੀ ਕਰਵਾ ਕੇ ਇਸ ਪਰਵਾਨੇ ਦੀ ਰਿਪੋਰਟ ਕਰੋ ਅਤੇ ਇਹ ਵੀ ਫ਼ਰਮਾਇਆ ਕਿ "ਪਤਾ ਨਹੀਂ ਇਹ ਕੂਕਾ ਲੋਕ ਕੀ ਆਫ਼ਤ ਲਿਆਉਣਗੇ। ਅਸੀਂ ਇਨ੍ਹਾਂ ਦਾ ਇੰਤਜ਼ਾਮ ਬਹੁਤ ਛੇਤੀ ਕਰਾਂਗੇ ਅਤੇ ਨੰਦ ਸਿੰਘ ਪਿੰਡ ਹੰਢਿਆਇਆ ਤੇ ਗੋਪਾਲ ਸਿੰਘ ਨੂੰ ਨਿਗਰਾਨੀ ਹੇਠ ਰਖਵਾ ਦਿਉ।"

ਦਾਸ ਨੇ ਬੇਨਤੀ ਕੀਤੀ ਕਿ ਗੋਪਾਲ ਸਿੰਘ ਨਿਗਰਾਨੀ ਹੇਠ ਹੈ ਅਤੇ ਸ੍ਰੀ ਮਹਾਰਾਜਾ ਸਾਹਿਬ ਬਹਾਦੁਰ ਦੀ ਫ਼ੌਜ ਵਿਚ ਕੋਈ ਕੂਕਾ ਨਹੀਂ ਹੈ। ਬਹੁਤ ਮੁੱਦਤ ਹੋਈ ਕਿ ਜਿੰਨੇ ਆਦਮੀ ਕੂਕੇ ਬਣੇ ਸਨ ਉਨ੍ਹਾਂ ਨੂੰ ਸਰਕਾਰੀ ਨੌਕਰੀ ਤੋਂ ਹਟਾ ਦਿੱਤਾ ਗਿਆ ਸੀ।

ਸਾਹਿਬ ਬਹਾਦੁਰ ਨੇ ਫ਼ਰਮਾਇਆ ਕਿ ਬੇਲਾ ਸਿੰਘ ਕਹਿੰਦਾ ਹੈ ਕਿ ਕੂਕੇ ਲੁਕੇ ਹੋਏ ਹਨ।

ਦਾਸ ਨੇ ਅਰਜ਼ ਕੀਤਾ ਕਿ ਸਾਰੇ ਅਹੁਦੇਦਾਰ ਹਟਾ ਦਿੱਤੇ ਗਏ ਹਨ ਹੁਣ ਕੋਈ ਕੂਕਾ ਫ਼ੌਜ ਵਿਚ ਨਹੀਂ ਹੈ ਤੇ ਬੇਲਾ ਸਿੰਘ ਝੂਠ ਬੋਲਦਾ ਹੈ। ਉਹ ਸ਼ਾਇਦ ਇਸ ਦੁਸ਼ਮਣੀ ਨਾਲ ਕਹਿੰਦਾ ਹੋਵੇ ਕਿ ਸ੍ਰੀ ਮਹਾਰਾਜਾ ਸਾਹਿਬ ਬਹਾਦੁਰ ਦੇ ਅਹਿਲਕਾਰਾਂ ਨੇ ਸਾਰੇ ਕੂਕਿਆਂ ਦੀਆਂ ਜੜ੍ਹਾਂ ਪੁੱਟ ਸੁੱਟੀਆਂ ਹਨ।

ਸਾਹਿਬ ਬਹਾਦੁਰ ਨੇ ਫ਼ਰਮਾਇਆ ਕਿ "ਨਿਰਸੰਦੇਹ ਇਹ ਆਦਮੀ ਸ਼ਰਾਰਤੀ ਹਨ, ਅਸੀਂ ਬਹੁਤ ਛੇਤੀ ਇਨ੍ਹਾਂ ਦਾ ਇੰਤਜ਼ਾਮ ਕਰਾਂਗੇ ਅਤੇ ਅਸੀਂ ਅੱਜ ਬਹੁਤ ਸਾਰੇ ਕੂਕਿਆਂ ਦੀ ਗ੍ਰਿਫ਼ਤਾਰੀ ਦੇ ਵਾਰੰਟ ਜਾਰੀ ਕੀਤੇ ਹਨ, ਮਿਸਾਲ ਦੇ ਤੌਰ 'ਤੇ ਦਰਬਾਰਾ ਸਿੰਘ ਤੇ ਈਸ਼ਰ ਸਿੰਘ ਆਦਿ। ਤੁਸੀਂ ਨੰਦ ਸਿੰਘ ਵਾਸੀ ਹੰਢਿਆਇਆ ਨੂੰ ਨਿਗਰਾਨੀ ਹੇਠ ਕਰਾ ਦਿਉ ਅਤੇ ਅੱਜ ਰਾਤ ਦੀ ਰੇਲ ਗੱਡੀ 'ਚ ਇਹ ਕਾਗਜ਼ ਸ੍ਰੀ ਮਹਾਰਾਜਾ ਸਾਹਿਬ ਬਹਾਦੁਰ ਦੀ ਸੇਵਾ ਵਿਚ ਪਹੁੰਚਾ ਕੇ ਇਸ ਦਾ ਜਵਾਬ ਮੰਗਵਾਉ। ਹੁਸ਼ਿਆਰ ਤੇ ਈਮਾਨਦਾਰ ਅਹਿਲਕਾਰ ਰਾਹੀਂ ਇਸ ਦੀ ਛੇਤੀ ਤਾਮੀਲ ਕਰਵਾਉ। ਇਸ ਕੰਮ ਲਈ ਲਾਲਚੀ ਆਦਮੀ ਨਾ ਭੇਜਿਆ ਜਾਵੇ ਕਿਉਂਕਿ ਇਹ ਕੂਕੇ ਸ਼ਰਾਰਤੀ ਹਨ।

ਦਾਸ ਨੇ ਬਿਨੈ-ਪੱਤਰ ਵਿਚ ਲਿਖਿਆ ਹੈ ਕਿ ਮੈਂ ਸਵੇਰੇ ਇਹ ਹਾਲ ਅਰਜ਼ ਕਰਾਂਗਾ ਪਰੰਤੂ ਇਸ ਵੇਲੇ ਅਰਜ਼ ਕਰਨਾ ਮੁਨਾਸਿਬ ਸਮਝਿਆ। ਸੋ ਵੇਰਵੇ ਸਹਿਤ ਦੱਸਿਆ ਗਿਆ ਹੈ। ਮੇਰਾ ਬਿਨੈ-ਪੱਤਰ ਜਾਂ ਪਰਵਾਨੇ ਦੀ ਨਕਲ ਕਿਸੇ ਨਿਜ਼ਾਮਤ ਜਾਂ ਅਹਿਲਕਾਰ ਨੂੰ ਨਾ ਦਿੱਤੀ ਜਾਵੇ ਅਤੇ ਪਰਦੇ ਵਿਚ ਹੀ ਤਾਮੀਲ ਹੋ ਕੇ ਜਵਾਬ ਆ ਜਾਵੇ।

ਕੱਲ੍ਹ ਨੂੰ ਏਨਾਂ ਹੀ ਜਵਾਬ ਬਖ਼ਸ਼ਿਆ ਜਾਵੇ ਕਿ ਇੱਥੇ ਇਹ ਤਾਮੀਲ ਇਸ ਤਰ੍ਹਾਂ ਨਾਲ ਅਹਿਲਕਾਰਾਂ ਰਾਹੀਂ ਕਰਾਈ ਅਤੇ ਫ਼ਲਾਣਾ ਆਦਮੀ ਇਸ ਤਾਮੀਲ ਵਾਸਤੇ ਮੁਕੱਰਰ ਹੋਇਆ ਸੀ।

( ਵਕੀਲ ਲੁਧਿਆਣਾ)

# ਸ਼ਹੀਦਾਂ ਦੀ ਕੁਰਕ ਕੀਤੀ ਜਾਇਦਾਦ ਦੇ ਕੁਝ ਵੇਰਵੇ

**ਦੋਨੋਂ ਫ਼ਸਾਦੀਆਂ ਅਨੂਪ ਸਿੰਘ ਤੇ ਉਸ ਦੇ ਪਿਤਾ ਮਹਿਤਾਬ ਸਿੰਘ ਵਾਸੀ ਸਕਰੌਦੀ ਦੀ ਸ਼ਾਮਿਲਾਤ ਸਮੇਤ ਕੁਰਕ ਕੀਤੀ ਜਾਇਦਾਦ ਦੀ ਸੂਚੀ।**

| | |
|---|---|
| **ਜਾਇਦਾਦ ਅਨੂਪ ਸਿੰਘ :–** | ਕੁਲ ਚੀਜ਼ਾਂ, ਕੱਪੜੇ ਤੇ ਡੰਗਰ ਪਸ਼ੂ ਵੇਚ ਦਿੱਤੇ। ਉਹਦਾ ਘਰ ਜਿਸ ਦਾ ਮਾਲਿਕ ਮਹਿਤਾਬ ਸਿੰਘ ਹੈ। ਖੂਹ ਦਾ ਹਿੱਸਾ= ਚੌਥਾ ਹਿੱਸਾ, 2 ਬਿਘੇ 15 ਬਿਧਵਾ। ਹੋਰ 12 ਬਿਘੇ ਵਿਚੋਂ ਇਸ ਦੇ ਹਿੱਸੇ 'ਚ 2 ਬਿਘੇ। |
| | ਸਕਾ ਭਾਈ ਸਰੂਪ ਸਿੰਘ ਜਿਹੜਾ ਕੂਕਾ ਨਹੀਂ ਹੈ ਤੇ ਸਰਕਾਰ ਦਾ ਨੌਕਰ ਹੈ। |
| **ਜਾਇਦਾਦ ਮਹਿਤਾਬ ਸਿੰਘ :–** | ਮੂੰਗਾ = 1, ਦੁਲਾਈ ਕਾਲੀ 1, ਲਿਹਾਫ਼ 1 |
| | ਕੱਚਾ ਘਰ ਇਕ ਕੋਠਾ ਤੇ ਅੰਦਰ ਇਕ ਕੋਠੜੀ ਸਮੇਤ ਵਿਹੜਾ। |
| | ਖੂਹ ਦੀ ਜ਼ਮੀਨ ਦੋ ਬਿਘੇ 15 ਬਿਸਵੇ। ਜਿਸ ਵਿਚ ਮਹਿਤਾਬ ਸਿੰਘ ਦਾ ਹਿੱਸਾ ਹੈ। |
| **ਕਪੜੇ :–** | ਸਲਵਾਰ ਤੇ ਕੱਛਾ 2 ਹੋਰ ਕੱਪੜਾ 12 ਗਿਰਾ, ਰਜ਼ਾਈ ਪੀਲੀ ਦਰਬਾਰੀ 4 ਗਜ਼, ਰਜ਼ਾਈ ਦਰਬਾਰੀ ਸਰਜ 5 ਗਜ਼, ਸਲਵਾਰ ਦਾ ਕੱਪੜਾ 1, ਸੌਂਫ, ਹਰੜ 1 ਛਟਾਂਕ, ਕਾਲੀ ਮਿਰਚ 2 ਤੋਲੇ, ਚੌਲ, ਲੱਕੜ ਦਾ ਤਖ਼ਤ ਪੋਸ਼। |
| **ਫ਼ੁਟਕਲ :–** | ਅਨਾਜ 7 ਮਣ, ਸਰੋਂ, ਜੌਂ, ਮੱਕੀ 5 ਧੜੀ |
| | ਚਾਰਪਾਈ 7 |
| | ਦੁੱਧ = ਠੰਡਾ 1, ਗਰਮ 2 |
| | ਤੌਸ਼ਾਦਾਨ ਚਮੜੇ ਦਾ =1, ਰੁਪਏ 135 |
| | ਪਟੇ ਸਵਾਰਾਂ 1, ਤੋੜਾਂ ਬੰਦੂਕ |
| | ਇਕ ਖੂਹ = ਇਕ ਹਿੱਸਾ |
| | ਜ਼ਮੀਨ ਬਾਰਾਨੀ = 12 ਬਿਘੇ। |

---

| | |
|---|---|
| **(ਗਵਾਹ)** | ਕੇਹਰੂ ਸਿੰਘ, ਖਜ਼ਾਨ ਸਿੰਘ, ਮੱਲ ਸਿੰਘ, ਰਣ ਸਿੰਘ, ਚੜ੍ਹਤ ਸਿੰਘ (ਸਾਰੇ ਭਾਈ ਸਕਰੌਦੀ) |

---

## ਫ਼ਸਾਦੀ ਹੀਰਾ ਸਿੰਘ ਕੂਕਾ ਸਿੱਖ ਪਿੰਡ ਸਕਰੌਦੀ ਦੀ ਕੁਰਕ ਕੀਤੀ ਜਾਇਦਾਦ ਦੀ ਫ਼ਰਦ ਦੀ ਨਕਲ।

ਘਰ, ਕੱਚਾ ਕੋਠਾ ਚਾਰ ਖਣ।
ਇਕ ਖੂਹ 'ਚੋਂ ਛੇਵਾ ਹਿੱਸਾ ਹੈ।
ਜ਼ਮੀਨ ਬਾਰਾਨੀ 41 ਬਿਘੇ 1● ਬਿਸਵੇ
ਗਾਏ 2
ਸੱਬਲ 2

ਗੜਵਾ 1
ਜਵਾਰ ਦੇ ਸਿੱਟੇ 4 ਮਣ
ਕਟੋਰਾ 1
ਬਾਟਾ 1
ਚਾਰਪਾਈ 1 = ਚਾਰ ਆਨੇ ਦੀ

ਕਲਾ ਨੰਦ ਸਕਰੌਦੀ — ਖੜਕ ਸਿੰਘ — ਖਜ਼ਾਨ ਸਿੰਘ
ਦਿਆਲ ਸਿੰਘ ਸਕਰੌਦੀ — ਚੜ੍ਹਤ ਸਿੰਘ

---

## ਫ਼ਸਾਦੀ ਲਹਿਣਾ ਸਿੰਘ ਕੂਕਾ ਸਿੱਖ ਪਿੰਡ ਸਕਰੌਦੀ ਦੀ ਕੁਰਕ ਕੀਤੀ ਜਾਇਦਾਦ ਦੀ ਫ਼ਰਦ ਦੀ ਨਕਲ।

ਕੱਪੜੇ ਆਦਿ ਸਾਰਾ ਸਾਮਾਨ ਅਤੇ ਡੰਗਰ ਪਸ਼ੂ ਫ਼ਰੋਖ਼ਤ ਕਰ ਦਿੱਤੇ।
ਕੱਚਾ ਕੋਠਾ 1
ਪੱਕੇ ਖੂਹ ਦੇ ਪੰਜਵਾਂ ਹਿੱਸੇ 'ਚੋਂ ਚੌਥਾ ਹਿੱਸਾ
ਜ਼ਮੀਨ ਬਾਰਾਨੀ 12 ਬਿਘੇ
ਤੀਸਰਾ ਹਿੱਸਾ, ਸਕੇ ਭਾਈ ਰੂਪ ਸਿੰਘ ਕੋਲ ਗਹਿਣੇ ਹੈ
ਅਤੇ ਅਪਣੇ ਤੌਰ 'ਤੇ ਵੇਚ ਦਿੱਤਾ ਹੈ ਅਤੇ ਰੂਪ ਸਿੰਘ
ਕੂਕਾ ਨਹੀਂ ਹੈ।

ਕਲਾ ਨੰਦ — ਖੜਕ ਸਿੰਘ ਤੇ ਖਜ਼ਾਨ ਸਿੰਘ ਵਾਸੀ ਸਕਰੌਦੀ — ਦਿਆਲ ਸਿੰਘ, ਰਣ ਸਿੰਘ ਤੇ ਚੂਹੜ ਸਿੰਘ ਭਰਾ

---

## ਫ਼ਰਦ ਕੁਰਕੀ ਜਾਇਦਾਦ ਬਸਾਵਾ ਸਿੰਘ ਪੁੱਤਰ ਸੌਂਧਾ, ਕੌਮ ਮਿਸਤਰੀ ਸਿੱਖ, ਦਿਆਲਗੜ੍ਹ।

**ਚੱਲ ਜਾਇਦਾਦ :-**

| | |
|---|---|
| ਪੱਥਰ ਦੀ ਚੱਕੀ | 1 |
| ਚਾਰਪਾਈ | 1 |
| ਲੋਹੇ ਦਾ ਬਾਟਾ | 1 |
| ਬਾਣ ਬੱਬੜ | 4 ਸੇਰ |
| ਲੋਹੇ ਦੀ ਡੋਲੀ | 1 |
| ਕਾਂਸੀ ਦੀ ਥਾਲੀ | 1 |

**ਅਚੱਲ ਜਾਇਦਾਦ :-**

ਇਕ ਕੱਚਾ ਕੋਠਾ

ਬਸਾਵਾ ਸਿੰਘ ਦੀ ਕੁਲ ਉਮਰ ਗਿਆਰਾਂ ਬਾਰਾਂ ਬਰਸ ਦੀ ਹੈ। ਉਸ ਦੇ ਦੋ ਭਾਈ ਸੂਬੇ ਹਨ ਤੇ ਇਕ ਬਾਪ ਸੌਂਧਾ ਸਿੰਘ ਨਾਮੀ ਹੈ। ਉਸ ਦੀ ਅਜੇ ਤੱਕ ਸ਼ਾਦੀ ਨਹੀਂ ਹੋਈ ਹੈ, ਇਹ ਜਾਇਦਾਦ ਉਸ ਦੇ ਬਾਪ ਦੀ ਹੈ।

-ਬਸ-

ਸੱਯਦ ਅਲਾਉੱਦੀਨ ਥਾਣੇਦਾਰ ਭਵਾਨੀਗੜ੍ਹ।

---

## ਫ਼ਰਦ ਕੁਰਕੀ ਜਾਇਦਾਦ ਵਰਿਆਮ ਸਿੰਘ ਪੁੱਤਰ ਲਹਿਣਾ ਸਿੰਘ, ਕੌਮ ਮਿਸਤਰੀ ਸਿੱਖ, ਦਿਆਲਗੜ੍ਹ।

**ਚੱਲ ਜਾਇਦਾਦ :–**

| | |
|---|---|
| ਕਣਕ | 35 ਸੇਰ |
| ਲੋਬੀਆ | 7 ਮਣ |
| ਰੂੰ | 1 ਸੇਰ |
| ਪਿੰਜੀ ਹੋਈ ਰੂੰ | 1 ਸੇਰ |
| ਚਾਰਪਾਈ | 1 |
| ਪੱਥਰ ਦੀ ਚੱਕੀ | 1 |
| ਪਿੱਤਲ ਦੀ ਥਾਲੀ | 1 |
| ਲੋਹੇ ਦਾ ਟੱਬ | 1 |

**ਅਚੱਲ ਜਾਇਦਾਦ :–**

2 ਕੱਚੇ ਕੋਠਾ

ਵਰਿਆਮ ਸਿੰਘ ਦੀ ਉਮਰ ਪੰਦਰਾਂ ਸਾਲਾਂ ਦੀ ਹੈ ਅਤੇ ਹੁਣ ਤੱਕ ਸ਼ਾਦੀ ਨਹੀਂ ਹੋਈ। ਉਸ ਦਾ ਪਿਤਾ ਲਹਿਣਾ ਸਿੰਘ ਤੇ ਸੱਕਾ ਭਾਈ ਅਮਰ ਸਿੰਘ ਹੈ। ਉਸ ਦੀ ਖ਼ਾਸ ਕੁਛ ਜਾਇਦਾਦ ਨਹੀਂ ਹੈ ਬਲਕਿ ਜਾਇਦਾਦ ਉਸ ਦੇ ਬਾਪ ਦੀ ਹੈ।

–ਬਸ–

ਦਾਸ

ਸੱਯਦ ਅਲਾਉੱਦੀਨ,

ਥਾਣੇਦਾਰ ਭਵਾਨੀਗੜ੍ਹ।

---

## ਫ਼ਰਦ ਕੁਰਕੀ ਜਾਇਦਾਦ ਭੂਪ ਸਿੰਘ ਪੁੱਤਰ ਮਿਹਰ ਸਿੰਘ, ਕੌਮ ਮਿਸਤਰੀ ਸਿੱਖ, ਪਿੰਡ ਦਿਆਲਗੜ੍ਹ।

**1● ਮਾਘ ਸੰਮਤ 1928.**

**ਚੱਲ ਜਾਇਦਾਦ :-**

| | |
|---|---|
| ਚਾਰਪਾਈਆਂ | 2 |
| ਕਪਾਹ ਵੇਲਣ ਦਾ ਲਕੜੀ ਦਾ ਵੇਲਣਾ | 1 |
| ਰੂੰ ਦਾ ਚਿੱਟਾ ਸੂਤ | 8 ਸੇਰ |
| ਅਨਾਜ ਲੋਬੀਆ | 2 ਮਣ |
| ਬੈਲ | 1 |
| ਪਿੱਤਲ ਦਾ ਕਟੋਰਾ | 1 |
| ਪਿੱਤਲ ਦੀ ਥਾਲੀ | 1 |

**ਅਚੱਲ ਜਾਇਦਾਦ :-**

2 ਕੱਚੇ ਕੋਠਾ

ਇਸ ਭੂਪ ਸਿੰਘ ਦੀ ਉਮਰ ਅਠਾਰਾਂ ਉਨੀ ਬਰਸ ਦੀ ਹੈ ਤੇ ਅਜੇ ਤੱਕ ਸ਼ਾਦੀ ਨਹੀਂ ਹੋਈ। ਇਕ ਕਾਹਲਾ ਸਿੰਘ ਇਸ ਦਾ ਭਾਈ ਤੇ ਬਾਪ ਮਿਹਰ ਸਿੰਘ ਹੈ। ਜਾਇਦਾਦ ਇਸ ਦੇ ਬਾਪ ਦੀ ਹੈ।

-ਬਸ-

ਦਾਸ
ਸੱਯਦ ਅਲਾਉੱਦੀਨ,
ਥਾਣੇਦਾਰ ਭਵਾਨੀਗੜ੍ਹ।

---

# ਮਲੇਰਕੋਟਲਾ ਸਾਕਾ ਹੋਣ ਦੇ ਬਾਅਦ ਸ਼ਹੀਦਾਂ ਦੇ ਖ਼ੂਨ ਨਾਲ ਲਿਬੜੇ ਹਥਿਆਰਾਂ, ਕੱਪੜਿਆਂ ਅਤੇ ਹੋਰ ਸਮਾਨ ਦਾ ਵੇਰਵਾ

**ਉਨ੍ਹਾਂ ਫ਼ਸਾਦੀ ਕੂਕਿਆਂ ਦੇ ਹਥਿਆਰਾਂ ਤੇ ਫੁਟਕਲ ਸਾਮਾਨ ਦੀ ਫ਼ਰਦ ਜਿਹੜੇ ਪਿੰਡ ਰੜ ਤੋਂ 4 ਮਾਘ 1928 ਮੁਤਾਬਿਕ 15 ਜਨਵਰੀ 1872 ਈਃ ਨੂੰ ਗ੍ਰਿਫ਼ਤਾਰ ਹੋਏ।**

ਕੁੱਲ 42 ਹਥਿਆਰ

| | |
|---|---|
| ਮਿਆਨਾਂ ਤੋਂ ਬਿਨਾਂ ਖ਼ੂਨ ਨਾਲ ਲੱਥ ਪੱਥ ਨੰਗੀਆਂ ਤਲਵਾਰਾਂ | 8 ਨਗ (ਮੁੱਠਿਆਂ ਵਾਲੀਆਂ 6, ਮੁੱਠਿਆਂ ਤੋਂ ਬਿਨਾਂ 2) |
| ਮਿਆਨਾਂ ਸਮੇਤ ਖ਼ੂਨ ਨਾਲ ਲੱਥ ਪੱਥ ਤਲਵਾਰਾਂ | 8 ਨਗ ( ਲੋਹੇ ਦੇ ਮੁੱਠੇ ਵਾਲੀਆਂ 7, ਸੁਨਹਿਰੀ ਮੁੱਠੇ ਵਾਲੀ 1 ) |
| ਸੰਗੀਨ ਬੰਦੂਕਾਂ | 1 |
| ਖ਼ੂਨ ਨਾਲ ਲੱਥ ਪੱਥ ਟਾਕੂਏ | 9 ਨਗ |
| ਲੋਹੇ ਦਾ ਵੱਡਾ ਕੁਹਾੜਾ ਖ਼ੂਨ ਨਾਲ ਲੱਥ ਪੱਥ | 1 |
| ਖ਼ੂਨ ਨਾਲ ਲੱਥ ਪੱਥ ਲੋਹੇ ਦੀ ਵੱਡੀ ਕੁਹਾੜੀ | 1 |
| ਗੰਡਾਸੇ | 2 |
| ਖ਼ੂਨ ਨਾਲ ਲੱਥ ਪੱਥ ਲੱਕੜ ਦੇ ਸੋਟੇ | 9 ਨਗ |
| ਲੋਹੇ ਦਾ ਤੇਸ਼ਾ | 1 |
| ਵੱਡਾ ਨੇਜ਼ਾ | 1 |
| ਲੋਹੇ ਦੀ ਲੜੀ | 1 |

18 ਜਨਵਰੀ ਸੰਨ 1872 ਈਃ ਨੂੰ ਇਹ ਹਥਿਆਰ ਵਸੂਲ ਹੋਏ।

ਇਨਾਯਤੁੱਲਾਹ ਮੁਹੱਰਿਰ ਰਿਆਸਤ ਕੋਟਲਾ,

---

## ਉਨ੍ਹਾਂ ਫ਼ਸਾਦੀ ਕੂਕਿਆਂ ਦੇ ਖ਼ੂਨ ਨਾਲ ਲੱਥ ਪੱਥ ਕੱਪੜਿਆਂ ਦੀ ਲਿਸਟ ਜਿਹੜੇ ਪਿੰਡ ਰੜ੍ਹ ਤੋਂ ਗ੍ਰਿਫ਼ਤਾਰ ਹੋਏ।

**4 ਮਾਘ ਸੰਮਤ 1928 ਮੁਤਾਬਿਕ 15 ਜਨਵਰੀ ਸੰਨ 1872 ਈ: ਨੂੰ**

ਕੁੱਲ 21 ਕੱਪੜੇ

| | |
|---|---|
| ਖ਼ੂਨ ਨਾਲ ਲਿਬੜੇ ਹੋਏ ਦੁੱਪਟੇ | 2 |
| ਖ਼ੂਨ ਨਾਲ ਲੱਥ ਪੱਥ ਲੀਰ | 1 |
| ਖ਼ੂਨ ਨਾਲ ਲੱਥ ਪੱਥ ਪਜਾਮਾ | 1 |
| ਕੱਛਾ ਖ਼ੂਨ ਨਾਲ ਲਿਬੜਿਆ ਹੋਇਆ | 1 |
| ਖ਼ੂਨ ਨਾਲ ਲੱਥ ਪੱਥ ਵਿਛੋਣਾ | 1 |
| ਖ਼ੂਨ ਨਾਲ ਲਿਬੜੀ ਚਾਦਰ | 1 |
| ਖ਼ੂਨ ਨਾਲ ਲਿਬੜੀ ਹੋਈ ਲੋਈ | 1 |
| ਖ਼ੂਨ ਨਾਲ ਲਿਬੜਿਆ ਸਾਫ਼ਾ | 1 |
| ਖ਼ੂਨ ਨਾਲ ਲਿਬੜਿਆ ਅੰਗੀਆ | 1 |
| ਖ਼ੂਨ ਨਾਲ ਲਿਬੜਿਆ ਹੋਇਆ ਕੁੜਤਾ | 1 |
| ਖ਼ੂਨ ਨਾਲ ਲਿਬੜਿਆ ਹੋਇਆ ਪਜਾਮਾ | 1 |
| ਖ਼ੂਨ ਨਾਲ ਲਿਬੜੀ ਚਾਦਰ | 1 |
| ਖ਼ੂਨ ਨਾਲ ਲੱਥ ਪੱਥ ਕੁੜਤਾ | 1 |
| ਖ਼ੂਨ ਨਾਲ ਲਿਬੜੀਆਂ ਚਾਦਰਾਂ | 2 |
| ਦੁਪੱਟਾ, ਪਜਾਮਾ ਤੇ ਕੁੜਤਾ ਜਿਨ੍ਹਾਂ ਉੱਤੇ ਖ਼ੂਨ ਦੇ ਧੱਬੇ ਹਨ | 3 |
| ਖ਼ੂਨ ਨਾਲ ਲਿਬੜੀ ਧੋਤੀ | 1 |
| ਬਿਨਾਂ ਖ਼ੂਨ ਲੱਗੇ ਗਲੀਮ (ਕੰਬਲੀ) | 1 |

ਸਾਰੀਆਂ ਚੀਜ਼ਾ ਵਸੂਲ ਹੋਈਆਂ ।

ਇਨਾਯਤੁੱਲਾਹ ਮੁਹੱਰਿਰ ਰਿਆਸਤ ਕੋਟਲਾ,

---

## ਉਨ੍ਹਾਂ ਫ਼ਸਾਦੀ ਕੂਕਿਆਂ ਦੇ ਫ਼ੁਟਕਲ ਸਾਮਾਨ ਦੀ ਫ਼ਰਦ ਜਿਹੜੇ 4 ਮਾਘ ਸੰਮਤ 1928 ਮੁਤਾਬਿਕ 15 ਜਨਵਰੀ 1872 ਈ: ਨੂੰ ਪਿੰਡ ਰੜ੍ਹ ਤੋਂ ਗ੍ਰਿਫ਼ਤਾਰ ਹੋਏ।

| | | | |
|---|---|---|---|
| ਲੋਹੇ ਦੇ ਵਲਟੋਹੇ | 2 | ਪਿੱਤਲ ਦਾ ਗੜਵਾ | 1 |
| ਪਿੱਤਲ ਦਾ ਗਲਾਸ | 1 | ਲੋਹੇ ਦਾ ਟੱਬ | 1 |
| ਲੋਹੇ ਦੀ ਬਾਟੀ | 1 | ਪੱਥਰ ਦੀ ਕੂੰਡੀ | 1 |
| ਪੋਥੀਆਂ ਗੁਰਮੁਖੀ | 4 | ਪਿੱਤਲ ਦਾ ਰੰਬਾ | 1 |
| ਲੱਕੜ ਦੇ ਬੋਹੀਏ | 2 ਜੋੜੀ | ਵਹੀ ਹਿਸਾਬ | 1 |
| ਲੱਕੜ ਦਾ ਡੱਬਾ | 1 | ਲੱਕੜ ਦਾ ਪਟੜਾ | 1 |
| ਗਿਲਾਫ਼ ਸਣੇ ਤਕੀਆ (ਸਿਰ੍ਹਾਣਾ) | 1 | ਗਮਲੇ | 2 |
| ਸਿਤਾਰ | 1 | ਕੋਟ ਬਾਨਾਤ ਸੁਰਖ | 1 |
| ਦੁੱਪਟੇ | 2 | ਘੜੀ | 1 |
| ਕੁੜਤੇ | 3 | ਸਾਫ਼ੇ | 2 |
| ਖੱਦਰ ਦੇ ਕੱਛੇ | 2 | ਆਸਣ ਸਫ਼ੈਦ | 2 |
| ਕੁੜਤਾ ਮਲਮਲ | 1 | ਜੁਰਾਬ | 1 ਜੋੜਾ |
| ਨਿਹੰਗਾਂ ਵਾਲੀ ਲੋਹੇ ਦੀ ਚਕਰੀ | 1 | ਕੁੜਤਾ ਲੱਠਾ | 1 |
| ਡੱਬੀ ਬਟਨ | 1 | ਪਜਾਮਾ ਲੱਠਾ | 1 |
| ਚਾਦਰ ਮਲਮਲ | 1 | ਸਾਫ਼ਾ | 1 |
| ਰੁਮਾਲ ਸਫ਼ੈਦ | 1 | ਪੁਰਾਣਾ ਰੁਮਾਲ | 1 |
| ਕੰਬਲੀ | 1 | | |

ਇਹ ਚੀਜ਼ਾਂ ਵਸੂਲ ਹੋਈਆਂ ।

ਇਨਾਯਤੁੱਲਾਹ ਮੁਹੱਰਿਰ ਰਿਆਸਤ ਕੋਟਲਾ,

---

# ਸਹਾਇਕ ਪੁਸਤਕਾਂ


| | ਪੁਸਤਕਾਂ | ਲੇਖਕ/ਸੰਪਾਦਕ |
|---|---|---|
| 1. | REBEL AGAINST THE BRITISH RULE | ਸ. ਨਾਹਰ ਸਿੰਘ, ਕਿਰਪਾਲ ਸਿੰਘ |
| 2. | ਨਾਮਧਾਰੀ ਇਤਿਹਾਸ | ਸ. ਨਾਹਰ ਸਿੰਘ |
| 3. | ਸਭਹਨ ਕੇ ਸਿਰਮੌਰ | ਸ. ਤਾਰਾ ਸਿੰਘ ਅਨਜਾਣ |
| 4. | ਲਾਲ ਏਹਿ ਰਤਨ | ਸੰਪਾਦਕ ਪ੍ਰਿ. ਬੇਅੰਤ ਕੌਰ |
| 5. | ਸਤਿਗੁਰੂ ਬਿਲਾਸ | ਸੰਤ ਸੰਤੋਖ ਸਿੰਘ ਬਾਹੋਵਾਲ (ਸੰਪਾਦਕ ਜਸਵਿੰਦਰ ਸਿੰਘ) |
| 6. | ਜੱਸ-ਜੀਵਨ | ਸੰਤ ਤਰਨ ਸਿੰਘ ਵਹਿਮੀ |
| 7. | ਪ੍ਰਕਾਸ਼ ਪੁੰਜ | ਸੂਬਾ ਸੁਰਿੰਦਰ ਕੌਰ ਖਰਲ |
| 8. | ਸਿੱਖ ਸ਼ਹੀਦੀ ਲਹਿਰਾਂ ਭਾਗ | ਡਾ. ਦਲਵਿੰਦਰ ਸਿੰਘ ਗਰੇਵਾਲ |
| 9. | ਲਹੂ ਭਿੱਜੀਆਂ ਯਾਦਾਂ | ਗਿਆਨੀ ਹਰਭਜਨ ਸਿੰਘ ਚੰਮਿਡਾ |
| 1●. | ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ | ਸੰਪਾਦਕ ਜਸਵਿੰਦਰ ਸਿੰਘ |
| 11. | ਅਣਖੀ ਮਸਤਾਨੇ | ਸ. ਬਿਸ਼ਨ ਸਿੰਘ ਹਿਸਟੋਰੀਅਨ |
| 12. | ਅਜ਼ਾਦੀ ਦੀ ਲਹਿਰ ਤੇ ਨਾਮਧਾਰੀ ਦੇਵੀਆਂ | ਸ. ਬਿਸ਼ਨ ਸਿੰਘ ਹਿਸਟੋਰੀਅਨ |
| 13. | ਕੂਕਾ ਅੰਦੋਲਨ ਕੁਝ ਚੋਣਵੇਂ ਲੇਖ | ਸੰਪਾਦਕ ਡਾ. ਅਮਰ ਭਾਰਤੀ |
| 14. | ਮਾਸਿਕ ਵਰਿਆਮ ਦੇ ਅੰਕਾਂ ਵਿਚ ਛਪੇ ਲੇਖ | ਸੰਪਾ. ਸ.ਜਗਦੀਸ਼ ਸਿੰਘ ਵਰਿਆਮ |
| 15. | ਸਤਿਜੁਗ ਦੇ ਬਸੰਤ ਅੰਕ | ਸੰਪਾ. ਸ. ਤਾਰਾ ਸਿੰਘ ਅਨਜਾਣ |
| 16. | ਬਾਗੀ ਕੂਕਾ | ਸ. ਬਿਸ਼ਨ ਸਿੰਘ ਹਿਸਟੋਰੀਅਨ |
| 17. | ਬੰਸਾਵਲੀ | ਸੂਬਾ ਸੁਰਿੰਦਰ ਕੌਰ ਖਰਲ |

عرف

تحریک عام اقوام ہندوستان سمجھکر انہیں اللہ دی کے سرانجام کا حیلہ قرار دیا اور انہیں ہیرو بکنو
ایسے امر عظیم کے ارتکاب کے تحریکات دی یعنی بقول گیانی سنگھ جب جماعت کثیر حسب منشاء ہتا
تجویز انہیں زیر حکومت دیکھ لیے تو اوسکو تلوار پکڑنے کا حکم دیا اس ملاقات کی بابت
امرتسر منعقد ہوئی تھی لیکن کبھی پوری بات جیت نہ رام سنگھ کا مقصد یہ تھا کہ ایک تدبیر جیسا
سے ملک میں شورش برپا ہو اور اس تدبیر سے تمام ہندوستان کی اقوام ہنود اور




اونکی سنگر گروہ اور سیاسی ایک ہو جاوین اور بیٹھے ملک گیری کرینگے
رام سنگھ اور ادنیٰ خاص خاص صوبوں کی نسبت سنگی مقصد سے تعلق ہوتے اور اونکو جماعت
کثیرہ کا انتظار نہ ہوتا اور صرف ثواب دینے کا حاصل ازنا مرکوز خاطر ہوتا تو ایسے واردات
اس فرقے سے ابتدا ہی میں واقع ہوتیں کیونکہ ہر مذہبی اور نئے ثواب حاصل کرنے کے لیے
بیعت بڑی جماعت کا ہونا ضرور نہ تھا اور جب کہ یہ امر ظاہر ہے کہ یہ لوگ کوکی خیل
انہیں ست گرو کے مرضی اور حکم برخلاف کرتے تھے تو ایسی حالت میں ناممکن تھا کہ ایسے
فساد اونکے مرضی کے برخلاف ہوں یا اونکی تحریک سے نہوں اور جبکہ گورو رام سنگھ
اپنے آپ کو غایت مرتبہ کا دیندار اور نیکو کردار ظاہر کرتا تھا تو ولاجب اسکے سبب سے
تلوار پکڑ کر مخلوق کے مارنے کا مانع ہوتا باوجود اظہار تعصب کمال دینداری اوسکا ارادات تخفیف
مرتکب جدال و قتال ہونا صاف دلیل اس بات کی ہے اور انہیں امتحانات از جانب شعور

## ਸਰਕਾਰੀ ਦਸਤਾਵੇਜ਼ਾਂ ਅਨੁਸਾਰ

**(ਉਰਦੂ, ਅਰਬੀ ਅਤੇ ਫ਼ਾਰਸੀ ਵਿਚ) (ਇਸਦਾ ਪੰਜਾਬੀ ਅਨੁਵਾਦ ਪੰਨਾ ਨੰ 91 ਤੇ ਹੈ)**

**ਮਲੇਰਕੋਟਲਾ ਸਾਕੇ ਦੇ ਸ਼ਹੀਦਾਂ ਦੀ ਸੂਚੀ**

**16 ਜਨਵਰੀ 1872 ਨੂੰ ਗ੍ਰਿਫ਼ਤਾਰ ਕੀਤੇ ਗਏ 68 ਕੂਕਿਆਂ ਦੀ ਲਿਸਟ**



# ਸਾਹਿਤਕਾਰ ਜੀਵਨ ਬਿਉਰਾ

| ਨਾਂ | **ਸੂਬਾ ਸੁਰਿੰਦਰ ਕੌਰ ਖਰਲ** |
|---|---|
| ਪਿਤਾ ਦਾ ਨਾਂ | ਸ: ਗੁਰਚਰਨ ਸਿੰਘ ਖਰਲ |
| ਮਾਤਾ ਦਾ ਨਾਂ | ਬੀਬੀ ਗੁਰਦੇਵ ਕੌਰ |
| ਪਤੀ ਦਾ ਨਾਂ | ਸ: ਭਗਵੰਤ ਸਿੰਘ ਨਾਮਧਾਰੀ |
| ਵਰਤਮਾਨ ਪਤਾ | ਨਾਮਧਾਰੀ ਇੰਜ. ਵਰਕਸ, ਕੁਰਾਲੀ ਰੋਡ, ਰੂਪਨਗਰ-14●●●1 (ਪੰਜਾਬ) |
| ਮੋਬਾਇਲ ਨੰ: | 98157-●3588, 94631-01345, 94173-76345,<br>94172-73345, 99144-20345 |
| ਜਨਮ ਤਾਰੀਖ | 19 ਜਨਵਰੀ 1952 |
| ਜਨਮ ਸਥਾਨ | ਬੰਬਈ |
| ਵਿਦਿਅਕ ਯੋਗਤਾ | ਐਮ.ਏ.ਹਿਸਟਰੀ |
| ਕਿੱਤਾ | ਘਰੇਲੂ/ਲੇਖਣ ਕਾਰਜ |
| ਲਿਖਣ ਪ੍ਰੀਕਿਰਿਆ ਦਾ ਮੁੱਢ | ਸੰਨ 1966 |
| ਸਾਹਿਤ ਰਚਨਾ | ਕਹਾਣੀ, ਕਵਿਤਾ, ਲੇਖ, ਜੀਵਨੀ, ਬਾਲ ਸਾਹਿਤ, ਸਫਰਨਾਮੇ, ਖੋਜ ਪੱਤਰ ਤੇ ਬੰਸਾਵਲੀ ਆਦਿਕ ਲਿਖੇ ਹਨ। ਰਚਨਾਵਾਂ ਸਮੇਂ ਸਮੇਂ ਤੇ ਵੱਖ-ਵੱਖ ਪਤ੍ਰਿਕਾਵਾਂ ਤੇ ਅਖਬਾਰਾਂ ਵਿਚ ਛਪਦੀਆਂ ਰਹਿੰਦੀਆਂ ਹਨ। |

**ਛਪੀਆਂ ਪੁਸਤਕਾਂ ਦਾ ਵੇਰਵਾ**

1) ਤ੍ਰਿਸ਼ਨਾ (ਕਹਾਣੀਆਂ) 1987
2) ਰੂਹ ਪੰਜਾਬ ਦੀ (ਜੀਵਨੀ ਮਹਾਰਾਣੀ ਜ਼ਿੰਦ ਕੌਰ) 199●
3) ਮਹਾਂਬਲੀ ਰਣਜੀਤ ਸਿੰਘ (ਜੀਵਨੀ ਮਹਾਰਾਜਾ ਰਣਜੀਤ ਸਿੰਘ) 1991
4) ਵਡ-ਪ੍ਰਤਾਪੀ ਸਤਿਗੁਰੂ (ਜੀਵਨੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ) 1991
5) ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਾਗ਼ਬਾਨੀ ਪ੍ਰਤੀ ਦੇਣ (ਖੋਜ-ਪੱਤਰ) 1995
6) ਬਰਮਾ ਦੀ ਯਾਤਰਾ, ਅਫ਼ਰੀਕਾ ਦੀ ਯਾਤਰਾ 1996
7) ਬਖ਼ਸ਼ਿਸ਼ (ਕਵਿਤਾਵਾਂ) 1996

8) ਪ੍ਰਕਾਸ਼-ਪੁੰਜ ਭਾਗ ਪਹਿਲਾ (ਜੀਵਨੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) 1997

9) ਤੂੰ ਹੀ ਤੂੰ (ਕਵਿਤਾਵਾਂ) 2000

10) ਬੰਸਾਵਲੀ-ਸ੍ਰੀ ਸਤਿਗੁਰੂ ਰਾਮ ਸਿੰਘ ਜੀ 2006

11) ਨਾਮਧਾਰੀ ਸ਼ਹੀਦ 2008

**ਛਪਣਯੋਗ ਪੁਸਤਕਾਂ**

ਨਾਮਧਾਰੀ ਇਤਿਹਾਸ : ਸਰਕਾਰੀ ਦਸਤਾਵੇਜ਼

ਪ੍ਰਕਾਸ਼-ਪੁੰਜ ਭਾਗ ਦੂਜਾ

ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਬਾਲ ਸਾਹਿਤ)

ਡਾਇਰੀ ਸੰਨ 1990 ਤੋਂ

**ਅਖਬਾਰਾਂ ਵਿਚ ਛਪੇ ਤੇ ਛਪ ਰਹੇ ਵਿਸ਼ੇਸ਼ ਲੇਖ**

1) ਜਗ ਬਾਣੀ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਲੇਖ ਅਤੇ ਸ੍ਰੀ ਸਤਿਗੁਰੂ ਜੀ ਦੇ ਪ੍ਰਵਚਨ, 21 ਮਈ 2001 ਤੋਂ ਹੁਣ ਤੀਕ, ਲਗਾਤਾਰ ਲੜੀਵਾਰ ਪਹਿਲੋਂ ਹਰ ਸੋਮਵਾਰ, ਹੁਣ ਹਰ ਮੰਗਲਵਾਰ ਨੂੰ ਛਪ ਰਹੇ ਹਨ।

2) ਅਜੀਤ ਅਖਬਾਰ ਵਿਚ 'ਰੂਹ ਪੰਜਾਬ ਦੀ' (ਜੀਵਨੀ ਮਹਾਰਾਣੀ ਜ਼ਿੰਦ ਕੌਰ) 18 ਅਗਸਤ 1991 ਤੋਂ 27 ਅਕਤੂਬਰ 1991 ਤੱਕ ਲੜੀਵਾਰ ਹਰ ਐਤਵਾਰ 10 ਕਿਸ਼ਤਾਂ ਵਿਚ ਛਪੀ।

3) ਪੰਜਾਬੀ ਟ੍ਰਿਬਿਊਨ ਵਿਚ 'ਬਰਮਾ ਦੀ ਯਾਤਰਾ' 5 ਮਈ 1996 ਤੋਂ 16 ਜੂਨ 1996 ਤੱਕ ਹਰ ਐਤਵਾਰ ਲੜੀਵਾਰ 7 ਕਿਸ਼ਤਾਂ ਵਿਚ ਛਪੀ।

**ਮਿਲੇ ਸਨਮਾਨਾਂ ਦਾ ਵੇਰਵਾ :-**

- ਬਾਲ ਸਾਹਿਤ ਰਚੇਤਾ ਪੁਰਸਕਾਰ 02-01-1994 ਨੂੰ ਵੱਲੋਂ - ਲਿਖਾਰੀ ਸਭਾ ਬਰਨਾਲਾ
- ਨਾਮਧਾਰੀ ਸ਼ਹੀਦਾਂ ਦੀ ਖੋਜ ਕਰਨ ਲਈ ਸਨਮਾਨ 25-09-1995 ਨੂੰ ਅੰਮ੍ਰਿਤਸਰ ਵਿਖੇ ਹੋਏ ਵਿਸ਼ਵ ਸਿੱਖ ਸੰਮੇਲਨ ਸਮੇਂ - ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ।
- ਖੇਡ ਮੇਲਾ 1999 - ਵੱਲੋਂ ਸ਼ਹੀਦ ਰਤਨ ਸਿੰਘ ਸਪੋਰਟਸ ਕਲੱਬ ਮੰਡੀ ਕਲਾਂ (ਜ਼ਿਲ੍ਹਾ ਬਠਿੰਡਾ)
- ਸਰਦਾਰਨੀ ਹਰਲਾਭ ਕੌਰ ਯਾਦਗਾਰੀ ਐਵਾਰਡ 26 ਮਈ 2002 ਨੂੰ - ਵੱਲੋਂ ਲਿਖਾਰੀ ਸਭਾ ਬਰਨਾਲਾ
- ਸ਼ਹੀਦ ਬਿਸ਼ਨ ਸਿੰਘ ਯਾਦਗਾਰੀ ਐਵਾਰਡ 27 ਮਈ 2002 ਨੂੰ - ਵੱਲੋਂ ਅਖਿਲ ਭਾਰਤੀ ਸੰਪਰਦਾਇਕ ਸਦਭਾਵਨਾ ਕਮੇਟੀ, ਨਵੀਂ ਦਿੱਲੀ
- ਹਰਿ ਰੰਗ ਮਸਤ ਟਰੱਸਟ ਬਠਿੰਡਾ ਵੱਲੋਂ ਸਨਮਾਨ 19 ਸਤੰਬਰ 2003 ਨੂੰ

## ਹੋਰ ਜਾਣਕਾਰੀ

ਸੂਬਾ : ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਪ੍ਰੈਲ 1994 ਤੋਂ ਨਾਮਧਾਰੀ ਪੰਥ ਵਿਚ ਸੂਬਾ ਥਾਪਿਆ

ਪ੍ਰਧਾਨ : ਸਰਬ ਹਿੰਦ ਨਾਮਧਾਰੀ ਵਿੱਦਿਅਕ ਜੱਥਾ (ਰਜਿ:) ਇਸਤਰੀ ਵਿੰਗ 1989–95 ਦੌਰਾਨ

ਟਰੱਸਟੀ : ਕੂਕਾ ਸ਼ਹੀਦ ਯਾਦਗਾਰੀ ਟਰੱਸਟ (ਰਜਿ:), ਸੰਨ 1992 ਤੋਂ ਪੰਜਾਬ ਸਰਕਾਰ ਵੱਲੋਂ ਬਣਾਇਆ ਗਿਆ ਟਰੱਸਟ

ਮੈਂਬਰ : ਭੈਣੀ ਸਾਹਿਬ ਤੇ ਰਾਈਆਂ ਡਿਵੈਲਪਮੈਂਟ ਬੋਰਡ (ਰਜਿ:), ਸੰਨ 1994 ਤੋਂ ਪੰਜਾਬ ਸਰਕਾਰ ਵੱਲੋਂ ਬਣਾਇਆ ਗਿਆ ਬੋਰਡ

ਮੈਂਬਰ : ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ:)

ਮੈਂਬਰ : ਪੰਜਾਬੀ ਸਾਹਿਤ ਅਕੈਡਮੀ (ਰਜਿ:) ਲੁਧਿਆਣਾ

ਕਾਰਜਕਾਰੀ ਮੈਂਬਰ : ਜ਼ਿਲ੍ਹਾ ਲਿਖਾਰੀ ਸਭਾ (ਰਜਿ:) ਰੂਪਨਗਰ (ਰੋਪੜ)

ਮੀਤ ਪ੍ਰਧਾਨ : ਭਾਰਤੀਯ ਇਤਿਹਾਸ ਸੰਕਲਨ ਸਮਿਤੀ ਰੂਪਨਗਰ

ਮੈਂਬਰ : ਕਲਚਰਲ ਐਂਡ ਟੂਰਿਜ਼ਮ ਸੋਸਾਇਟੀ ਰੂਪਨਗਰ

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ-ਕਮਲਾਂ ਤੋਂ ਮਿਲੇ ਵਿਸ਼ੇਸ਼ ਪੁਰਸਕਾਰਾਂ ਦਾ ਵੇਰਵਾ :–

- ਸੇਠਾਣੀ ਮਹਿੰਦਰ ਕੌਰ ਸਨਮਾਨ – 16 ਅਕਤੂਬਰ 1997 ਨੂੰ, ਅੱਸੂ ਦੇ ਮੇਲੇ ਤੇ, ਸ੍ਰੀ ਭੈਣੀ ਸਾਹਿਬ ਵਿਖੇ।
- ਵਿਸ਼ੇਸ਼ ਪੁਰਸਕਾਰ ਵਿਦਿਅਕ ਜੱਥੇ ਦੀ ਸੇਵਾ ਲਈ – 22 ਜੂਨ 1995 ਨੂੰ ਵਿਦਿਅਕ ਸੰਮੇਲਨ ਸਮੇਂ ਸ੍ਰੀ ਭੈਣੀ ਸਾਹਿਬ ਵਿਖੇ।
- ਵਿਸ਼ੇਸ਼ ਪੁਰਸਕਾਰ ਸ਼ਹੀਦਾਂ ਦੇ ਪਰਿਵਾਰਾਂ ਦੀ ਖੋਜ ਲਈ – 13 ਫਰਵਰੀ 1997 ਨੂੰ ਪਿੰਡ ਸਕਰੌਂਦੀ ਦੇ ਸ਼ਹੀਦ ਯਾਦਗਾਰੀ ਮੇਲੇ ’ਤੇ।
- ਵਿਸ਼ੇਸ਼ ਪੁਰਸਕਾਰ ਸ਼ਹੀਦਾਂ ਦੇ ਪਰਿਵਾਰਾਂ ਦੀ ਖੋਜ ਲਈ – 17 ਫਰਵਰੀ 1997 ਨੂੰ ਪਿੰਡ ਮੰਡੀ ਕਲਾਂ ਦੇ ਸ਼ਹੀਦ ਯਾਦਗਾਰੀ ਮੇਲੇ ’ਤੇ।
- ਆਸ਼ੀਰਵਾਦ ਪੁਰਸਕਾਰ ਵਿਸ਼ਵ ਨਾਮਧਾਰੀ ਵਿਦਿਅਕ ਜੱਥੇ ਵੱਲੋਂ – 9 ਜੂਨ 1998 ਨੂੰ ਵਾਰਸ਼ਿਕ ਵਿੱਦਿਅਕ ਸੰਮੇਲਨ ਮੰਡੀ ਵਿਖੇ।
- ਪੁਸਤਕ – ਵਡ ਪ੍ਰਤਾਪੀ ਸਤਿਗੁਰੂ (10 ਅਕਤੂਬਰ 1990), ਬਖ਼ਸ਼ਿਸ਼ (4 ਅਗਸਤ 1996), ਪ੍ਰਕਾਸ਼-ਪੁੰਜ ਭਾਗ ਪਹਿਲਾ (18 ਅਕਤੂਬਰ 1997), ਤੂੰ ਹੀ ਤੂੰ (26 ਨਵੰਬਰ 2000), ਬੰਸਾਵਲੀ-ਸ੍ਰੀ ਸਤਿਗੁਰੂ ਰਾਮ ਸਿੰਘ ਜੀ (16 ਮਾਰਚ 2006) ਆਦਿ ਰੀਲੀਜ਼ ਕੀਤੇ ਜਾਣ ਸਮੇਂ ਮਿਲੇ ਵਿਸ਼ੇਸ਼ ਪੁਰਸਕਾਰ।

– ਵਿੱਦਿਅਕ ਸੰਮੇਲਨਾਂ ਸਮੇਂ ਖੋਜ–ਪੱਤਰ ਪੜ੍ਹਨ ਅਤੇ ਜੱਜਮੈਂਟ ਕਰਨ ਤੋਂ ਇਲਾਵਾ ਸਮੇਂ ਸਮੇਂ ’ਤੇ ਅਨੇਕ ਪੁਰਸਕਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ–ਕਮਲਾਂ ਤੋਂ ਬਖ਼ਸ਼ਿਸ਼ ਹੋਏ।

**ਵਿਦੇਸ਼ ਯਾਤਰਾਵਾਂ**

1) ਥਾਈਲੈਂਡ ਦੀ ਯਾਤਰਾ – 15 ਤੋਂ 25 ਮਾਰਚ 1993.

2) ਥਾਈਲੈਂਡ ਦੀ ਯਾਤਰਾ – 8 ਤੋਂ 10 ਮਾਰਚ 1994.

3) ਬਰਮਾ ਦੀ ਯਾਤਰਾ – 10 ਤੋਂ 20 ਮਾਰਚ 1994.

4) ਥਾਈਲੈਂਡ ਦੀ ਯਾਤਰਾ – 20 ਤੋਂ 24 ਮਾਰਚ 1994.

5) ਅਫ਼ਰੀਕਾ (ਕੀਨੀਆ – ਤਨਜਾਨੀਆ) ਯਾਤਰਾ – 21 ਮਈ ਤੋਂ 5 ਜੂਨ 1994.

6) ਥਾਈਲੈਂਡ ਦੀ ਯਾਤਰਾ – 28 ਨਵੰਬਰ ਤੋਂ 10 ਦਸੰਬਰ 1995.

7) ਇੰਗਲੈਂਡ ਦੀ ਯਾਤਰਾ – 15 ਮਈ ਤੋਂ 11 ਜੁਲਾਈ 1999.